ੴ ਸਤਿਗੁਰ ਪ੍ਰਸਾਦਿ ॥

# ਗ੍ਰੰਥ ਭਰਮ ਤੋੜ

**ਅਤੇ**

# ਹੋਰ ਰਚਨਾਵਾਂ


ਕ੍ਰਿਤ

**ਸੰਤ ਮੋਹਰਿ ਸਿੰਘ ਨਿਰਮਲੇ**

ਸੰਪਾਦਕ

**ਮਨਜੀਤ ਕੌਰ**



**ਨਿਰਮਲ ਆਸ਼ਰਮ ਰਿਸ਼ੀਕੇਸ਼**

**ਗ੍ਰੰਥ ਭਰਮਤੋੜ ਅਤੇ ਹੋਰ ਰਚਨਾਵਾਂ**
(ਸੰਪਾਦਿਤ ਸੰਸਕਰਣ)

**ਸੰਪਾਦਕ**
**ਮਨਜੀਤ ਕੌਰ, ਦੇਹਰਾਦੂਨ**

**ਜਨਵਰੀ** 2015
**ਪਹਿਲੀ ਵਾਰ** : 500

**ਭੇਟਾ ਰਹਿਤ**

**ਮਿਲਣ ਦਾ ਪਤਾ**
**ਨਿਰਮਲ ਆਸ਼ਰਮ, ਨਿਰਮਲ ਮਾਰਗ**
**ਰਿਸ਼ੀਕੇਸ਼ (ਜ਼ਿਲ੍ਹਾ ਦੇਹਰਾਦੂਨ), ਉਤਰਾਖੰਡ**
**ਫੋਨ : 9837837000**

**ਪ੍ਰਸਤਾਵਨਾ ਸਿਰਲੇਖ ਥਲੇ ਛਪੇ ਵਿਚਾਰ/ਟਿਪਣੀਆਂ ਸੰਪਾਦਕ ਦੇ ਨਿਜੀ ਹਨ।**

---

ਸੰਤ ਜੋਧ ਸਿੰਘ, ਨਿਰਮਲ ਆਸ਼ਰਮ (ਪ੍ਰਕਾਸ਼ਨ ਵਿਭਾਗ), ਨਿਰਮਲ ਮਾਰਗ, ਰਿਸ਼ੀਕੇਸ਼ (ਜ਼ਿਲ੍ਹਾ ਦੇਹਰਾਦੂਨ), ਉੱਤਰਾਖੰਡ ਨੇ ਪ੍ਰਕਾਸ਼ਿਤ ਕੀਤੀ ਅਤੇ ਗਲੋਰੀਅਸ ਪ੍ਰਿੰਟਰਜ਼, ਝਿਲਮਿਲ, ਦਿਲੀ ਵਿਖੇ ਛਪੀ।

# ❁ ਸਾਦਰ ਸਮਰਪਣ ❁

ਨਿਰਮਲ ਸੰਪ੍ਰਦਾਇ ਦੇ ਸੰਤਾਂ ਨੂੰ ਅਨੇਕਾਂ

ਬਖਸ਼ਿਸ਼ਾਂ ਨਾਲ ਨਿਵਾਜਣ ਵਾਲੇ, ਗਿਆਨ ਦੇ ਦਾਤੇ

ਅਤੇ

ਵਿਦਵਾਨਾਂ ਦੇ ਆਸ਼੍ਰਯਦਾਤਾ ਸਾਹਿਬ-ਏ-ਕਮਾਲ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

ਦੇ ਪਵਿੱਤ੍ਰ ਚਰਣ ਕਮਲਾਂ ਨੂੰ ਸਮਰਪਿਤ।

## ❀ ਦੋ ਸ਼ਬਦ ❀

ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਦੇਹਰਾਦੂਨ ਦੀ ਪਾਵਨ ਮਿੱਟੀ ਮੇਰੇ ਵਾਸਤੇ ਹਮੇਸ਼ਾ ਸ਼ਰਧਾਯੋਗ ਰਹੀ ਹੈ ਕਿਉਂਕਿ ਇਸ ਸਥਾਨ ਨੂੰ ਨਾ ਕੇਵਲ ਪਰਮ ਸਨਮਾਨਯੋਗ ਪਦਮਭੂਸ਼ਣ ਡਾ. ਭਾਈ ਵੀਰ ਸਿੰਘ, ਪ੍ਰੋ. ਪੂਰਨ ਸਿੰਘ ਅਤੇ ਡਾ. ਬਲਬੀਰ ਸਿੰਘ ਵਰਗੀਆਂ ਵਿਦਵਤ ਅਤੇ ਪੁਨੀਤ ਹਸਤੀਆਂ ਦੀ ਚਰਨ-ਛੋਹ ਹੀ ਪ੍ਰਾਪਤ ਰਹੀ ਹੈ ਬਲਕਿ ਇਸ ਸਥਾਨ ਉਤੇ ਬਿਰਾਜਮਾਨ ਰਹਿ ਕੇ ਉਨ੍ਹਾਂ ਨੇ ਅਧਿਆਤਮਿਕ ਵਿਦਿਆ, ਗਿਆਨ-ਦਾਨ ਅਤੇ ਨਾਮ-ਦਾਨ ਦੇ ਪ੍ਰਸਾਰ ਲਈ ਅਨਮੋਲ ਰਚਨਾਵਾਂ ਵੀ ਕੀਤੀਆਂ ਹਨ। ਇਹ ਵੀ ਸੁਭਾਗ ਦੀ ਗੱਲ ਹੈ ਕਿ ਸਨਮਾਨ ਯੋਗ ਬੀਬੀ ਮਹਿੰਦਰ ਕੌਰ ਜੀ ਨੇ ਆਪਣੇ ਜੀਵਨ ਕਾਲ ਵਿਚ ਹੀ ਇਸ ਸਥਾਨ ਦੀ ਅਕਾਦਮਿਕ ਸੇਵਾ ਪੰਜਾਬੀ ਯੂਨੀਵਰਸਿਟੀ ਵਰਗੇ ਉਸ ਪ੍ਰਮੁੱਖ ਵਿਦਿਅਕ ਅਦਾਰੇ ਦੇ ਹਵਾਲੇ ਕਰ ਦਿਤੀ, ਜਿਸ ਨੇ ਸਿਖ ਧਰਮ ਅਤੇ ਪੰਜਾਬੀ ਸਾਹਿਤ ਨਾਲ ਸੰਬੰਧਿਤ ਅਕਾਦਮਿਕ ਵਿਦਿਆ ਦੇ ਹਰ ਪੱਖ ਨੂੰ ਸ਼ਿਖਰ ਉਤੇ ਪਹੁੰਚਾਉਣ ਵਿਚ ਅਦੁੱਤੀ ਯੋਗਦਾਨ ਪਾਇਆ ਹੈ। ਇਸ ਸਥਾਨ ਉਤੇ ਸ਼ਰਧਾ-ਸੁਮਨ ਭੇਟ ਕਰਨ ਵਾਸਤੇ ਮੈਂ ਕਈ ਵਾਰ ਆਉਂਦਾ ਰਿਹਾ ਹਾਂ, ਪ੍ਰੰਤੂ 2009 ਈ. ਵਿਚ ਜਦੋਂ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਵੱਲੋਂ 'ਨਿਰਮਲ ਸੰਪ੍ਰਦਾਇ ਦੀ ਗੁਰੁਬਾਣੀ ਵਿਆਖਿਆਕਾਰੀ' ਵਿਸ਼ੈ 'ਤੇ ਸੈਮੀਨਾਰ ਆਯੋਜਿਤ ਕੀਤਾ ਗਿਆ, ਉਸ ਵਕਤ ਤੋਂ ਮੇਰਾ ਇਸ ਸਥਾਨ ਨਾਲ ਸੰਬੰਧ ਹੋਰ ਗੂੜ੍ਹਾ ਹੋ ਗਿਆ ਹੈ।

ਸੰਤ ਮੋਹਰਿ ਸਿੰਘ ਕ੍ਰਿਤ 'ਗ੍ਰੰਥ ਭ੍ਰਮ ਤੋੜ' ਮੈਨੂੰ ਮੁਰਾਦਾਬਾਦ ਨਿਵਾਸੀ ਮੇਰੇ ਪਰਮ ਸਨੇਹੀ ਸ. ਗੁਰਬਿੰਦਰ ਸਿੰਘ ਤੋਂ ਪ੍ਰਾਪਤ ਹੋਇਆ ਸੀ। ਮੈਂ ਜਦੋਂ ਇਸ ਨੂੰ ਪੜ੍ਹਿਆ, ਤਾਂ ਮਨ ਵਿਚ ਵਿਚਾਰ ਆਇਆ ਕਿ ਨਿਰਮਲ ਭੇਖ ਦੇ ਇਕ ਮਹਾਨ ਚਿੰਤਕ ਦੀ ਇਹ ਗਿਆਨਮਈ ਰਚਨਾ ਜਿਥੇ ਅਲੋਪ ਹੋ ਜਾਣ ਤੋਂ ਬਚਾਉਣੀ ਚਾਹੀਦੀ ਹੈ, ਉਥੇ ਗੂੜ੍ਹ ਅਧਿਆਤਮਵਾਦ ਨਾਲ ਸੰਬੰਧਿਤ ਇਹ ਪੁਸਤਕ ਸੰਪ੍ਰਦਾਈ ਗਿਆਨੀਆਂ ਅਤੇ ਵਿਦਵਾਨਾਂ ਦੇ ਗਿਆਨ-ਲਾਭ ਵਾਸਤੇ ਬਹੁਤ ਮਹੱਤਵਪੂਰਣ ਹੈ। ਕੇਂਦਰ ਦੇ ਸੰਚਾਲਕਾਂ ਨਾਲ ਸਲਾਹ ਕਰ ਕੇ ਇਹ ਪੁਸਤਕ ਕੰਪਿਊਟਰ 'ਤੇ ਟਾਈਪ ਕਰਨ ਲਈ ਸ. ਅਮਨ ਸਿੰਘ ਰਿਸਰਚ ਸਕਾਲਰ ਦੇ ਹਵਾਲੇ ਕਰ ਦਿਤੀ ਗਈ। ਸ. ਅਮਨ ਸਿੰਘ ਨੇ ਬਹੁਤ ਲਗਨ ਅਤੇ ਮਿਹਨਤ ਨਾਲ ਇਸ ਪੁਸਤਕ ਨੂੰ ਅਲਪ ਸਮੇਂ ਵਿੱਚ ਹੀ ਕੰਪਿਊਟਰ 'ਤੇ ਟਾਈਪ ਕਰ ਦਿਤਾ। ਇਸ ਦੇ ਪਾਠ ਦੀ ਸੋਧ-ਸੁਧਾਈ ਦਾ ਕਾਰਜ ਮੈਂ ਆਪਣੇ ਹਥੀਂ ਕੀਤਾ ਅਤੇ ਮੂਲ-ਪਾਠ ਹਰ ਪੱਖੋਂ ਪਾਠਕ ਦੀ ਸੁਵਿਧਾ-ਅਨੁਕੂਲ ਕਰਨ ਉਤੇ ਵਿਸ਼ੇਸ਼ ਧਿਆਨ ਦਿਤਾ। ਗ੍ਰੰਥ ਦੀ ਪੁਰਾਤਨ ਪੰਜਾਬੀ ਅਤੇ ਗੂੜ੍ਹ ਦਾਰਸ਼ਨਿਕ ਸ਼ਬਦਾਵਲੀ ਹੋਣ ਕਾਰਨ ਸਾਧਾਰਨ ਪਾਠਕ ਦੀ ਸੁਵਿਧਾ ਲਈ ਉਚਿਤ ਸਥਾਨ 'ਤੇ ਅਰਧ-ਵਿਸ਼ਰਾਮ ਚਿੰਨ੍ਹ ਲਗਾਉਣੇ ਜ਼ਰੂਰੀ ਸਨ। ਇਸ ਪੁਸਤਕ ਵਿਚ ਗੁਰਮਤਿ ਸਿਧਾਂਤਾਂ ਦੇ ਨਾਲ-ਨਾਲ ਵੇਦਾਂਤ ਦਰਸ਼ਨ ਦਾ ਜਗਹ-ਜਗਹ ਪ੍ਰਤਿਪਾਦਨ ਹੋਇਆ ਹੈ, ਇਸ ਲਈ ਮੇਰੀ ਇਹ ਹਾਰਦਿਕ ਇੱਛਾ ਸੀ ਕਿ ਇਸ ਦਾ ਸੰਪਾਦਨ ਸੁਚਜੇ ਢੰਗ ਨਾਲ ਕੀਤਾ ਜਾਵੇ, ਤਾਂ ਕਿ ਯੂਨੀਵਰਸਿਟੀਆਂ ਦੁਆਰਾ ਸੰਪਾਦਿਤ ਕੀਤੀਆਂ ਜਾਂਦੀਆਂ ਪੁਸਤਕਾਂ ਵਾਂਗ ਇਸ ਦੀ ਪ੍ਰਸਤਾਵਨਾ ਵਿਚ ਸਾਰੀਆਂ ਰਚਨਾਵਾਂ ਦਾ ਪਰਿਚੈ, ਉਨ੍ਹਾਂ ਦਾ ਸਾਰ-ਭਾਵ ਅਤੇ ਸਿਧਾਂਤਿਕ ਵਿਵੇਚਨ ਸ਼ਾਮਿਲ ਕੀਤਾ ਜਾ ਸਕੇ। ਜਿਥੇ ਕਿਤੇ ਸੰਨ-ਸੰਵਤਾਂ ਸੰਬੰਧੀ ਭੁਲੇਖਾ ਹੋਵੇ, ਉਸ ਦਾ ਵੀ ਯੁਕਤੀ-ਸੰਗਤ ਨਿਰਾਕਰਣ ਕੀਤਾ ਜਾਣਾ ਚਾਹੀਦਾ ਹੈ। ਇਸ ਮਨੋਰਥ ਨੂੰ ਸਾਹਮਣੇ ਰਖ ਕੇ ਮੈਂ ਆਪਣੇ ਪਰਮ ਸਨੇਹੀ ਡਾ. ਹਰਭਜਨ ਸਿੰਘ ਜੀ ਨੂੰ ਪੁਸਤਕ ਦੀ ਸੰਪਾਦਨਾ ਦਾ ਜਟਿਲ ਕੰਮ ਸੌਂਪਿਆ।

ਸਤਿਕਾਰਯੋਗ ਡਾ. ਹਰਭਜਨ ਸਿੰਘ ਜੀ ਜਿੱਥੇ ਸਿੱਖ ਪੰਥ ਦੇ ਉੱਘੇ ਵਿੱਦਵਾਨ, ਲੇਖਕ ਅਤੇ ਵਕਤਾ ਹਨ, ਉਥੇ ਹੀ ਉਹ ਬਹੁਤ ਨਿਮਰ ਸਿੱਖ ਹਨ। ਪਿਛਲੇ ਕਈ ਸਾਲਾਂ ਤੋਂ ਆਪ ਜੀ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਦੇਹਰਾਦੂਨ ਦੇ ਡਾਇਰੈਕਟਰ ਪਦ ਤੇ ਸੁਸ਼ੋਭਿਤ ਹਨ। ਉਨ੍ਹਾਂ ਨੇ ਇਹ ਸੇਵਾਵਾਂ ਬੀਬੀ ਮਨਜੀਤ ਕੌਰ ਸੀਨੀਅਰ ਸਹਾਇਕ ਦੇ ਹਵਾਲੇ ਕੀਤੀਆਂ, ਜਿਨ੍ਹਾਂ ਨੇ ਡਾ. ਸਾਹਿਬ ਦੇ ਮਾਰਗ-ਦਰਸ਼ਨ ਵਿਚ ਇਸ ਦੀ ਵਿਸਤ੍ਰਿਤ ਭੂਮਿਕਾ ਲਿਖ ਕੇ ਪੁਸਤਕ-ਕਰਤਾ ਅਤੇ ਇਸ ਵਿਚ ਉਪਲਬਧ

ਜਾਣਕਾਰੀ ਨੂੰ ਪਾਠਕਾਂ ਦੀ ਸੁਵਿਧਾ ਵਾਸਤੇ ਸਰਲ ਭਾਸ਼ਾ ਸਹਿਤ ਸੰਖੇਪ ਰੂਪ ਵਿਚ ਲਿਖ ਦਿਤਾ ਹੈ। ਮੇਰੇ ਵਰਗਾ ਆਮ ਪਾਠਕ ਪੁਸਤਕ ਪੜ੍ਹ ਕੇ ਵੀ ਸਿਧਾਂਤਿਕ ਸਥਾਪਿਤੀਆਂ ਨਹੀਂ ਕਰ ਸਕਦਾ, ਇਸ ਲਈ ਪੁਸਤਕ ਦੇ ਹਰ ਅਨਮੋਲ ਉਪਦੇਸ਼ ਅਤੇ ਗੰਭੀਰ ਸਿਧਾਂਤ ਦਾ ਵਿਵੇਚਨ ਪ੍ਰਸਤਾਵਨਾ ਵਿੱਚ ਕਰ ਦਿਤਾ ਗਿਆ ਹੈ।

ਪ੍ਰਬੁੱਧ ਪੁਰਸ਼ ਇਹ ਭਲੀਭਾਂਤਿ ਸਮਝਦੇ ਹਨ ਕਿ ਗੁਰਮਤਿ ਦਾ ਮੂਲ-ਆਧਾਰ ਅਦ੍ਵੈਤ ਚਿੰਤਨ ਹੈ। ਨਿਰਮਲ ਸੰਪ੍ਰਦਾਇ ਦੀ ਗੁਰਮਤਿ ਅਤੇ ਗੁਰਬਾਣੀ ਦੀ ਵਿਆਖਿਆਕਾਰੀ ਦਾ ਅੰਤਿਮ ਨਿਸ਼ਾਨਾ ਅਦ੍ਵੈਤ ਸਿਧਾਂਤ ਦਾ ਪ੍ਰਤਿਪਾਦਨ ਹੀ ਰਿਹਾ ਹੈ। ਸਾਧਕ ਦੀ ਸਾਧਨਾ ਦੀ ਅੰਤਿਮ ਮੰਜ਼ਿਲ ਵੀ ਅਕਾਲ ਪੁਰਖ ਨਾਲ ਅਦ੍ਵੈ ਹੋਣਾ ਹੀ ਹੈ। ਪੰਡਿਤ ਤਾਰਾ ਸਿੰਘ ਨਰੋਤਮ ਆਦਿ ਵਿੱਦਵਾਨ ਅਤੇ ਸਿੱਖ ਪੰਥ ਦੀਆਂ ਹੋਰ ਸੰਪ੍ਰਦਾਵਾਂ ਵੀ ਗੁਰਮਤਿ ਨੂੰ ਅਦ੍ਵੈਤ ਮਤਿ ਦੇ ਰੂਪ ਵਿਚ ਹੀ ਵੇਖਦੀਆਂ ਰਹੀਆਂ ਹਨ। ਸੰਪ੍ਰਦਾਈ ਗਿਆਨ ਦਾ ਪ੍ਰਸਾਰ ਮੱਧਮ ਪੈ ਜਾਣ ਨਾਲ ਇਸ ਸੰਬੰਧੀ ਸੰਪ੍ਰਦਾਵਾਂ ਵਿਚ ਵੀ ਚੇਤਨਾ ਘਟ ਗਈ ਹੈ। ਸੰਤ ਮੋਹਰਿ ਸਿੰਘ ਨਿਰਮਲ ਭੇਖ ਦੇ ਅਤੀ ਸ੍ਰੇਸ਼ਠ ਅਤੇ ਅਦ੍ਵੈਤਵਾਦੀ ਸੰਤ ਸਨ। ਉਨ੍ਹਾਂ ਦੀਆਂ ਸਾਰੀਆਂ ਰਚਨਾਵਾਂ ਵਿਚ 'ਹੋਂਦ ਦੀ ਏਕਤਾ' ਦਾ ਵਿਚਾਰ ਬਹੁਤ ਪ੍ਰਬਲ ਹੈ। ਮੂਲ ਗ੍ਰੰਥ 'ਭ੍ਰਮ ਤੋੜ' ਤਾਂ ਹੈ ਹੀ ਸ਼ਾਸਤ੍ਰੀ ਅਦ੍ਵੈਤ ਵੇਦਾਂਤ ਦਾ ਸਰਲ ਭਾਸ਼ਾ ਵਿਚ ਪ੍ਰਤਿਪਾਦਨ। ਇਉਂ ਇਹ ਬਹੁਤ ਜ਼ਰੂਰੀ ਹੋ ਗਿਆ ਸੀ ਕਿ ਗੁਰਮਤਿ ਦੇ ਅਦ੍ਵੈਤ ਦ੍ਰਿਸ਼ਟੀਕੋਣ ਦੀਆਂ ਬਾਰੀਕੀਆਂ, ਦੂਜੇ ਅਦ੍ਵੈਤ ਮੱਤਾਂ ਨਾਲ ਤੁਲਨਾ, ਗੁਰਮਤਿ ਅਦ੍ਵੈਤ ਦੀ ਵਿਲੱਖਣਤਾ ਦਾ ਗੰਭੀਰ ਮੰਥਨ ਕੀਤਾ ਜਾਵੇ। ਇਸੇ ਗੱਲ ਨੂੰ ਧਿਆਨ ਵਿਚ ਰੱਖ ਕੇ ਡਾ. ਹਰਭਜਨ ਸਿੰਘ ਜੀ ਦਾ 'ਗੁਰਮਤਿ ਅਦ੍ਵੈਤ' ਨਾਮੀ ਵਿਸ਼ੇਸ਼ ਖੋਜ-ਪੱਤ੍ਰ ਇਸ ਪੁਸਤਕ ਵਿਚ ਸ਼ਾਮਿਲ ਕਰ ਲਿਆ ਗਿਆ ਹੈ, ਜਿਸ ਤੋਂ ਸਾਧਕਾਂ, ਚਿੰਤਕਾਂ ਅਤੇ ਖੋਜਾਰਥੀਆਂ ਨੂੰ ਲਾਭ ਹੋਵੇਗਾ।

ਨਿਰਮਲ ਆਸ਼ਰਮ ਰਿਸ਼ੀਕੇਸ਼ ਵਲੋਂ ਮਹਾਪੁਰਖਾਂ ਦੇ ਜੀਵਨ-ਕੌਤਕਾਂ ਅਤੇ ਗੁਰਬਾਣੀ ਦੀ ਵਿਆਖਿਆਕਾਰੀ ਨਾਲ ਸੰਬੰਧਿਤ ਅਸਚਰਜ ਵਸਤੂ, ਸਹਜ ਕਥਾ (ਪੰਜ ਭਾਗ), ਨਿਰਮਲ ਉਪਦੇਸ਼, ਅਮਰ ਵਸਤੂ, ਆਤਮ ਸਰਿਤਾ (ਹਿੰਦੀ), ਨਿਰਮਲ ਪੰਥ ਦਾ ਸਮਾਜ ਨੂੰ ਬਹੁਪਖੀ ਯੋਗਦਾਨ, ਪਰਲਜ਼ ਆਫ ਟਰੁੱਥ (Pearls of Truth) ਆਦਿ ਪੁਸਤਕਾਂ ਦਾ ਪ੍ਰਕਾਸ਼ਨ ਪਹਿਲਾਂ ਕੀਤਾ ਜਾ ਚੁਕਿਆ ਹੈ ਅਤੇ ਸੰਪ੍ਰਦਾਇ ਨਾਲ ਸੰਬੰਧਿਤ ਨਿਰਮਲ ਪੰਥ ਦੀ ਗੌਰਵ ਗਾਥਾ, ਨਿਰਮਲ ਭੇਖ ਭਾਸਕਰ, ਨਿਰਮਲ ਸੰਪ੍ਰਦਾਇ ਦੀ ਗੁਰਬਾਣੀ ਵਿਆਖਿਆਕਾਰੀ, ਨਾਨਕ ਪ੍ਰਕਾਸ਼ ਪਤ੍ਰਿਕਾ ਆਦਿ ਰਚਨਾਵਾਂ ਪਾਠਕਾਂ ਵਿਚ ਵੰਡੀਆਂ ਗਈਆਂ ਹਨ। ਉਪਰੋਕਤ ਸਾਰੀਆਂ ਪੁਸਤਕਾਂ ਆਸ਼ਰਮ ਦੀ ਵੈਬਸਾਈਟ website. www.nirmalashram.com ਉਤੇ ਉਪਲਬਧ ਹਨ।

ਹਥਲੀ ਪੁਸਤਕ ਦੇ ਪ੍ਰਕਾਸ਼ਨ ਉਤੇ ਮੈਨੂੰ ਅਥਾਹ ਪ੍ਰਸੰਨਤਾ ਹੋ ਰਹੀ ਹੈ ਕਿਉਂਕਿ ਨਿਰਮਲ ਆਸ਼ਰਮ ਵੱਲੋਂ ਅਧਿਆਮਤਕ ਗਿਆਨ ਦੇ ਪ੍ਰਸਾਰ ਵਿਚ ਇਕ ਹੋਰ ਕਦਮ ਚੁਕਿਆ ਗਿਆ ਹੈ ਜੋ ਗਿਆਨ-ਅਭਿਲਾਸ਼ੀਆਂ, ਵਿਦਿਆ-ਸਾਧਕਾਂ ਅਤੇ ਅਧਿਆਤਮਵਾਦੀਆਂ ਲਈ ਬਹੁਤ ਲਾਹੇਵੰਦ ਹੋਵੇਗਾ। ਮੈਂ ਅਕਾਲ ਪੁਰਖ ਦਾ ਸ਼ੁਕਰਗੁਜ਼ਾਰ ਹਾਂ ਕਿ ਉਹ ਆਪਣੀ ਵਿਸ਼ੇਸ਼ ਕ੍ਰਿਪਾ ਕਰ ਕੇ ਨਿਰਮਲ ਆਸ਼ਰਮ ਦੇ ਮੇਰੇ ਵਰਗੇ ਨਿਮਾਣੇ ਸੇਵਕ ਤੋਂ ਉਚੇਰੀਆਂ ਸੇਵਾਵਾਂ ਲੈ ਰਹੇ ਹਨ। ਸ. ਅਮਨ ਸਿੰਘ, ਬੀਬੀ ਮਨਜੀਤ ਕੌਰ, ਡਾ. ਹਰਭਜਨ ਸਿੰਘ, ਡਾ. ਕੁਲਵਿੰਦਰ ਸਿੰਘ ਅਤੇ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਦੇ ਹੋਰ ਕਰਮਚਾਰੀਆਂ ਦਾ ਧੰਨਵਾਦੀ ਹਾਂ ਜਿਨ੍ਹਾਂ ਦੇ ਨਿੱਘੇ ਸਹਿਯੋਗ ਨਾਲ ਮੇਰਾ ਇਸ ਗ੍ਰੰਥ ਦੀ ਸੰਭਾਲ ਦਾ ਸੁਪਨਾ ਪੂਰਾ ਹੋ ਗਿਆ ਹੈ। ਸਾਰਿਆਂ ਦੀ ਲੰਬੀ ਉਮਰ ਤੰਦਰੁਸਤੀ ਅਤੇ ਸਰਵ-ਪੱਖੀ ਸਫਲਤਾ ਲਈ ਪ੍ਰਭੂ ਚਰਨਾਂ ਵਿਚ ਅਰਦਾਸ ਹੈ। ਆਸ ਕਰਦਾ ਹਾਂ ਕਿ ਇਹ ਸਾਰੇ ਇਸੇ ਤਰ੍ਹਾਂ ਹੀ ਨਿਰਮਲ ਆਸ਼ਰਮ ਦੀਆਂ ਸਾਹਿਤਕ ਸੇਵਾਵਾਂ ਨਾਲ ਪਿਆਰ ਸਹਿਤ ਜੁੜੇ ਰਹਿਣਗੇ।

**ਜਨਵਰੀ, 2015**

**ਸੰਤ ਜੋਧ ਸਿੰਘ**
ਨਿਰਮਲ ਆਸ਼ਰਮ
ਰਿਸ਼ੀਕੇਸ਼।

# ਵਿਸ਼ੇ ਸੂਚੀ



---

# ਪ੍ਰਸਤਾਵਨਾ

ਧਰਮਕੋਟ, ਨਿਰਮਲ ਸੰਪ੍ਰਦਾਇ ਦੀ ਅਜਿਹੀ ਪੁਰਾਣੀ ਵਿਰਾਸਿਤ ਹੈ, ਜਿਸ ਦੀ ਸਥਾਪਨਾ ਬਾਬਾ ਦੀਪ ਸਿੰਘ ਜੀ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਸਿੰਘ ਸਜੇ ਸੰਤ ਦੇਸਾ ਸਿੰਘ ਕਸ਼ਮੀਰੀ ਨੇ 1768 ਈ. ਦੇ ਆਸ-ਪਾਸ ਕੀਤੀ ਸੀ। ਸੰਤ ਦੇਸਾ ਸਿੰਘ ਤੋਂ ਅਗਲੇ ਨਿਰਮਲ ਭੇਖ ਦੇ ਵਿਦਵਾਨ ਗਦੀਦਾਰ ਨੂੰ ਸਾਹਿਤਕਾਰਾਂ ਅਤੇ ਸਾਧਾਰਨ ਸ਼ਰਧਾਲੂਆਂ ਵਿਚ ਸੰਤ ਮੋਹਰ ਸਿੰਘ ਦੇ ਨਾਮ ਨਾਲ ਲਿਖਿਆ/ਜਾਣਿਆ ਜਾਂਦਾ ਹੈ, ਪਰ ਅਸੀਂ ਇਸ ਪੁਸਤਕ ਵਿਚ ਉਨ੍ਹਾਂ ਨੂੰ ਸੰਤ ਮੋਹਰਿ ਸਿੰਘ ਹੀ ਲਿਖ ਕੇ ਯਾਦ ਕਰਾਂਗੇ, ਕਿਉਂ ਜੁ ਉਨ੍ਹਾਂ ਦੀਆਂ ਆਪਣੀਆਂ ਅਧਿਆਤਮਕ ਕ੍ਰਿਤੀਆਂ ਵਿਚ ਉਨ੍ਹਾਂ ਆਪਣਾ ਨਾਮ ਇਸੇ ਤਰ੍ਹਾਂ ਲਿਖਿਆ ਹੈ। ਸੰਤ ਮੋਹਰਿ ਸਿੰਘ ਨਿਰਮਲ ਭੇਖ ਦੇ ਅਜਿਹੇ ਮਹਾਨ ਸਾਧਕ ਹਨ, ਜਿਨ੍ਹਾਂ ਨੇ ਨਾ ਸਿਰਫ਼ 'ਅਹੰ ਬ੍ਰਹਮ ਅਸਮਿ' ਦੇ ਅਦ੍ਵੈਤ ਦਰਸ਼ਨ ਦਾ ਅਧਿਆਤਮਕ ਆਨੰਦ ਮਾਣਿਆ, ਬਲਕਿ ਇਸ ਦਰਸ਼ਨ ਦੇ ਪ੍ਰਮੁਖ ਸੂਖ਼ਮ ਸੂਤ੍ਰਾਂ ਨੂੰ ਸਰਲ ਲੋਕ-ਭਾਸ਼ਾ ਵਿਚ ਪਰਿਭਾਸ਼ਿਤ ਕਰ ਕੇ ਜਨ-ਸਾਧਾਰਨ ਨੂੰ ਅਦ੍ਵੈਤ ਦਰਸ਼ਨ ਤੋਂ ਪਰਿਚਿਤ ਕਰਵਾਉਣ ਦਾ ਉਪਕਾਰ ਕੀਤਾ ਅਤੇ ਗੁਰਮੁਖ ਸਾਧਕਾਂ ਨੂੰ ਕਰਮ-ਕਾਂਡ ਤੋਂ ਸਰਵਥਾ ਮੁਕਤ ਅਧਿਆਤਮਵਾਦ ਦੀ ਅੰਤਿਮ ਸੀੜ੍ਹੀ ਪ੍ਰਾਪਤ ਕਰਨ ਵਾਸਤੇ ਪੂਰਨ ਅਦ੍ਵੈਤਵਾਦੀ ਸਾਧਨਾ ਵਿਚ ਲਿਪਤ ਹੋਣ ਦੀ ਪ੍ਰੇਰਨਾ ਵੀ ਦਿਤੀ। ਉਨ੍ਹਾਂ ਦੀਆਂ ਰਚਨਾਵਾਂ ਵੈਦਿਕ-ਅਦ੍ਵੈਤ ਦਾ ਗੁਰਮਤਿ ਦੇ ਅਦ੍ਵੈਤ-ਚਿੰਤਨ ਨਾਲ ਸੰਗਮ ਵੀ ਕਰਵਾਉਂਦੀਆਂ ਹਨ, ਕਿਉਂਕਿ ਗੁਰਮਤਿ ਦੀ ਵਿਚਾਰਧਾਰਾ ਦੇ ਅਨੁਰੂਪ ਉਹ ਵੈਦਿਕ ਪੁਜਾਰੀਆਂ ਦੇ ਯਾਗਿਕ ਕਰਮਕਾਂਡਾਂ ਦਾ ਸਖ਼ਤ ਵਿਰੋਧ ਕਰਦੇ ਸਨ। ਸੰਤ ਮੋਹਰਿ ਸਿੰਘ ਦਾ ਜਨਮ ਭਾਈ ਗੁਰਮੁਖ ਸਿੰਘ ਅਤੇ ਮਾਤਾ ਦਯਾ ਕੌਰ ਦੇ ਘਰ 1770 ਈ. ਵਿਚ ਧਰਮਕੋਟ ਵਿਖੇ ਹੋਇਆ ਸੀ ਅਤੇ ਉਨ੍ਹਾਂ ਦੇ ਦਾਦਾ ਭਾਈ ਗੁਰਬਖ਼ਸ਼ ਸਿੰਘ ਧਰਮਕੋਟ ਵਿਖੇ ਨਿਰਮਲ ਭੇਖ ਦੇ ਪਰਉਪਕਾਰ ਨੂੰ ਸਮਰਪਿਤ ਸਥਾਨ ਦੇ ਸੰਸਥਾਪਕ ਸੰਤ ਦੇਸਾ ਸਿੰਘ ਦੇ ਛੋਟੇ ਭਰਾਤਾ ਸਨ।

ਪ੍ਰਾਪਤ ਜਾਣਕਾਰੀ ਮੁਤਬਿਕ ਉਨ੍ਹਾਂ ਨੇ 1785 ਈ. ਵਿਚ ਸੰਤ ਦੇਸਾ ਸਿੰਘ ਤੋਂ ਅਮ੍ਰਿਤ ਛਕਿਆ ਸੀ ਅਤੇ ਇਸੇ ਸਾਲ ਉਨ੍ਹਾਂ ਦੀ ਸ਼ਾਦੀ ਬੀਬੀ ਸਾਹਿਬ ਕੌਰ ਨਾਲ ਹੋਈ ਸੀ। ਉਨ੍ਹਾਂ ਨੇ ਆਪਣੀ ਸ੍ਵੈ-ਜੀਵਨੀ ਵਿਚ ਲਿਖਿਆ ਹੈ, ਜੀਵਨ ਵਿਚ ਆਏ ਤਿਆਗਵਾਦੀ ਪਰਿਵਰਤਨ ਤੋਂ ਪਹਿਲਾਂ ਜਵਾਨੀ ਵਿਚ ਉਹ ਮਹਾਰਾਜਾ ਰਣਜੀਤ ਸਿੰਘ ਦੀ ਸੈਨਾ ਦੇ ਜੁਝਾਰੂ ਸਿਪਾਹੀ ਸਨ ਅਤੇ ਕਾਬਲ ਦੀ ਮੁਹਿੰਮ ਸਮੇਂ ਉਨ੍ਹਾਂ ਨੇ ਸ. ਬੁਧ ਸਿੰਘ ਸੰਧਾਵਾਲੀਏ ਦੀ ਅਗਵਾਈ ਅਧੀਨ ਯੁਧ ਵਿਚ ਭਾਗ ਲੈਂਦਿਆਂ ਬਹਾਦਰੀ ਨਾਲ ਕਈ ਦੁਸ਼ਮਣਾਂ ਦਾ ਸੰਹਾਰ ਕੀਤਾ। ਇਸ ਯੁਧ ਦੇ ਵਰਣਨ ਵਿਚ ਉਨ੍ਹਾਂ ਨੇ ਸੰਵਤ ਦਰਸਾਉਂਦਿਆਂ ਲਿਖਿਆ ਹੈ-

"ਸੰਮਤ ਅਠਾਰਾਂ ਸੈ ਬਿਆਸੀਏ ਬੀਚ, ਰਣਜੀਤ ਸਿੰਘ ਪਾਤਸ਼ਾਹੁ ਨੇ ਕਾਬਲ ਦੀ ਮੁਹਿੰਮ ਸੰਧਾਵਾਲੀਏ ਬੁੱਧ ਸਿੰਘ ਸਰਦਾਰ ਨੋ ਦਿੱਤੀ। ਅਟਕੋਂ ਪਾਰ 'ਕੋੜਾ' ਨਗਰ ਹੈ, ਊਹਾਂ ਡੇਰਾ ਜਾ ਉਤਰਿਆ।"

ਜੇ ਇਹ ਸੰਵਤ ਠੀਕ ਹੈ ਤਾਂ, ਇਸ ਤੋਂ ਸੰਕੇਤ ਮਿਲਦੇ ਹਨ ਕਿ 1825 ਈ. ਵਿਚ ਜਦੋਂ ਕਿ ਉਨ੍ਹਾਂ ਦੀ ਆਯੂ ਲਗਪਗ 55 ਸਾਲ ਸੀ, ਉਹ ਇਸ ਯੁਧ ਵਿਚ ਉਤਰੇ ਸਨ। ਉਸ ਤੋਂ ਲਗਪਗ 36 ਸਾਲ ਪਹਿਲਾਂ ਉਹ ਧਰਮਕੋਟ ਦੇ ਗਦੀਦਾਰ ਬਣ ਚੁਕੇ ਸਨ ਅਰਥਾਤ ਗਦੀਨਸ਼ੀਨੀ ਸਮੇਂ ਉਹ ਸੰਸਾਰ ਤੋਂ ਉਪਰਾਮ ਨਹੀਂ ਸੀ ਹੋਏ, ਸਗੋਂ ਗਦੀਦਾਰ ਹੁੰਦਿਆਂ ਹੋਇਆਂ ਯੁਧ ਵਿਚ ਭਾਗ ਲੈਂਦੇ ਰਹੇ ਹਨ। ਇਸ ਵਿਚ ਸੰਦੇਹ ਨਹੀਂ ਕਿ 1819 ਵਿਚ ਕਸ਼ਮੀਰ ਦੀ ਜਿਤ ਮਗਰੋਂ ਸਿਖਾਂ ਦੀਆਂ ਬਹੁਤੀਆਂ ਮੁਹਿੰਮਾਂ ਅਫਗਾਨਾਂ ਵਿਰੁਧ ਸਨ। ਇਹ ਵੀ ਇਤਿਹਾਸਿਕ ਸਚਾਈ ਹੈ 1824 ਈ. ਵਿਚ ਹੋਏ ਨੌਸ਼ਹਿਰੇ ਦੇ ਯੁਧ ਮਗਰੋਂ ਸਯਦ ਅਹਿਮਦ ਦੇ ਜਿਹਾਦ ਨੂੰ ਕੁਚਲਣ ਵਾਸਤੇ ਸਿਖ ਸੈਨਿਕਾਂ ਦੀ ਮੁਹਿੰਮ ਸੰਧਾਵਾਲੀਏ ਸਿਰਦਾਰਾਂ ਦੇ ਅਧੀਨ ਹੀ ਸੀ, ਪਰ ਵਡੀ ਸਮਸਿਆ ਇਹੋ ਹੈ ਕਿ ਜਿਸ ਵਿਅਕਤੀ ਨੂੰ 1789 ਈ. ਵਿਚ ਡੇਰਾਮੁਖੀ ਦੀ ਜ਼ਿਮੇਵਾਰੀ ਮਿਲ ਗਈ ਹੋਵੇ, ਉਸ ਲਈ 55 ਸਾਲ ਦੀ ਉਮਰ ਵਿਚ ਇਕ ਸਿਪਾਹੀ ਦੇ ਰੂਪ ਵਿਚ ਸਰਕਾਰੀ ਨੌਕਰੀ ਕਰਨਾ ਯੁਕਤੀ-ਸੰਗਤ ਨਹੀਂ ਲਗਦਾ। ਇਹ ਦੁਵਿਧਾ ਹੋਰ ਵਧ ਜਾਂਦੀ ਹੈ ਜਦੋਂ ਉਨ੍ਹਾਂ ਦੀ ਸ੍ਵੈ-ਜੀਵਨੀ ਵਿਚ ਇਹ ਦਰਸਾਇਆ ਮਿਲਦਾ ਹੈ ਕਿ ਉਪਰੋਕਤ ਯੁਧ ਤੋਂ ਬਾਅਦ ਹੀ ਉਨ੍ਹਾਂ ਦਾ ਮਨ ਧਰਮ-ਸਾਧਨਾ ਵਾਲੇ ਪਾਸੇ ਲਗਿਆ ਸੀ। ਤਾਂ ਕੀਹ ਡੇਰਾ-ਮੁਖੀ ਬਣਨ ਸਮੇਂ ਉਹ ਅਜੇ ਆਮ ਗ੍ਰਿਹਸਥੀ ਵਾਂਗ ਸਾਧਾਰਨ ਸਿਖ ਦਾ ਹੀ ਜੀਵਨ ਬਿਤੀਤ ਕਰ ਰਹੇ ਸਨ ? ਉਪਰੋਕਤ ਸੰਵਤ ਸੰਬੰਧੀ ਇਹ ਵੀ ਦਸਣਾ ਜ਼ਰੂਰੀ ਹੈ ਕਿ ਇਸੇ ਪੁਸਤਕ ਵਿਚ ਸ਼ਾਮਿਲ 'ਗੁਰਪ੍ਰਨਾਲੀ' ਨਾਮੀ ਰਚਨਾ ਵਿਚ ਲਿਖਿਆ ਹੈ ਕਿ-

**ਡੇਰੇ ਪਸ਼ੌਰ ਤੋਂ ਮੁੜ ਕਰ ਆਏ ਸ੍ਰੀ ਅੰਮ੍ਰਿਤਸਰ। ਸੰਮਤ ੧੮੮੨॥ ਅਠਾਰਾਂ ਸੌ ਬਿਆਸੀਏ ਬੀਚ।**

ਮੋਹਰਿ ਸਿੰਘ ਜਬ ਅੰਮ੍ਰਿਤਸਰ ਆਇਆ। ਸਾਹਿਬ ਸੁਚੇਤ ਸਿੰਘ ਕਾ ਦਰਸ਼ਨ ਪਾਇਆ।
ਸਾਹਿਬ ਸੁਚੇਤ ਸਿੰਘ ਗੁਰੂ ਪਰਉਪਕਾਰੀ। ਮੋਹਰਿ ਸਿੰਘ ਕੀ ਦ੍ਵੈਤ ਕਟੀ ਸਾਰੀ।

ਇਹ ਉਹੋ ਸੰਵਤ ਹੈ, ਜਿਸ ਸੰਵਤ ਵਿਚ ਉਨ੍ਹਾਂ ਨੂੰ ਪੇਸ਼ਾਵਰ ਦੀ ਤਰਫ਼ ਯੁਧ ਵਿਚ ਵਿਖਾਇਆ ਗਿਆ ਹੈ, ਪਰ ਜੀਵਨ-ਘਟਨਾਵਾਂ ਦੇ ਕ੍ਰਮ ਵਿਚ ਇਹ ਸੰਤ ਸੁਚੇਤ ਸਿੰਘ ਦਾ ਮਿਲਾਪ ਉਨ੍ਹਾਂ ਦੀ ਅਧਿਆਤਮ ਸਾਧਨਾ ਦਾ ਅੰਤਿਮ ਪੜਾਅ ਹੈ। ਉਹ ਸੰਤ ਮੰਗਲ ਸਿੰਘ ਦੇ ਉਪਦੇਸ਼ਾਂ ਦੀ ਕਮਾਈ ਵਿਚ ਪਹਿਲਾਂ ਹੀ ਪਰਵਿਰਤ ਸਨ। ਇਹ ਕੁਝ ਤਥਾਤਮਕ ਸਮਸਿਆਵਾਂ ਉਨ੍ਹਾਂ ਦੇ ਜੀਵਨ ਬ੍ਰਿਤਾਂਤ ਨਾਲ ਜੁੜੀਆਂ ਹੋਈਆਂ ਹਨ, ਜਿਨ੍ਹਾਂ ਦਾ ਸਮਾਧਾਨ ਹੋਣਾ ਜ਼ਰੂਰੀ ਹੈ।

1789 ਈ. ਵਿਚ ਸੰਤ ਦੇਸਾ ਸਿੰਘ ਨੇ ਆਪਣੇ ਅਕਾਲ ਚਲਾਣੇ ਤੋਂ ਪਹਿਲਾਂ ਧਰਮਕੋਟ ਵਾਲੀ ਗਦੀ ਦਾ ਗਦੀਦਾਰ ਸੰਤ ਮੋਹਰਿ ਸਿੰਘ ਨੂੰ ਥਾਪ ਕੇ ਇਹ ਸਥਾਨ ਮੋਹਰਿ ਸਿੰਘ ਜੀ ਦੀ ਬਿੰਦੀ ਸੰਤਾਨ ਕੋਲ ਰਹਿਣ ਦੀ ਆਗਿਆ ਕੀਤੀ। ਬੀਬੀ ਸਾਹਿਬ ਕੌਰ ਜੀ ਨੇ 1813 ਈ. ਵਿਚ ਇਕ ਸਪੁਤਰ ਨੂੰ ਜਨਮ ਦਿਤਾ, ਜਿਸ ਦਾ ਨਾਮ ਬਿਸ਼ਨ ਸਿੰਘ ਰਖਿਆ ਗਿਆ, ਜੁ ਸੰਤ ਮੋਹਰਿ ਸਿੰਘ ਤੋਂ ਬਾਅਦ ਧਰਮਕੋਟ ਦੇ ਡੇਰੇ ਦੇ ਪ੍ਰਮੁਖ ਥਾਪੇ

ਗਏ ਸਨ। 1847 ਈ. ਵਿਚ ਸਾਹਿਬ ਕੌਰ ਦਾ ਦੇਹਾਂਤ ਹੋਇਆ ਅਤੇ ਲਗਪਗ 15 ਸਾਲ ਬਾਅਦ 1862 ਈ. ਵਿਚ ਸੰਤ ਮੋਹਰਿ ਸਿੰਘ ਜੀ ਨੇ ਨਾਸ਼ਵੰਤ ਸੰਸਾਰ ਦਾ ਤਿਆਗ ਕਰ ਕੇ ਸਦੀਵੀ ਬ੍ਰਹਮ-ਲੀਨਤਾ ਪ੍ਰਾਪਤ ਕੀਤੀ।

ਸ਼੍ਰੀਮਾਨ ਮਹੰਤ ਹੰਬੀਰ ਸਿੰਘ ਜੀ ਦੁਆਰਾ ਪ੍ਰਕਾਸ਼ਿਤ 'ਭਰਮ ਤੋੜ' ਗ੍ਰੰਥ ਦੇ ਆਰੰਭ ਵਿਚ ਸੰਤ ਮੋਹਰਿ ਸਿੰਘ ਕ੍ਰਿਤ ਸ੍ਵੈ-ਜੀਵਨੀ ਹੈ, ਜੋ ਕਵਿਤਾ ਅਤੇ ਵਾਰਤਕ ਦਾ ਮਿਸ਼੍ਰਿਤ ਰੂਪ ਹੈ। ਹਾਲਾਂਕਿ ਪ੍ਰਕਾਸ਼ਕ ਨੇ ਇਸ ਪੁਸਤਕ ਨੂੰ ਉਕਤ ਨਾਮ ਹੀ ਦਿਤਾ ਹੈ, ਉਂਵ ਵਾਸਤਵ ਵਿਚ 'ਭਰਮ ਤੋੜ' ਰਚਨਾ ਕੇਵਲ ਇਸ ਪੁਸਤਕ ਦਾ ਦੂਜਾ ਅਧਿਆਇ ਹੀ ਹੈ, ਜਦੋਂ ਕਿ ਇਸ ਵਿਚ ਕਈ ਹੋਰ ਰਚਨਾਵਾਂ ਸੰਗ੍ਰਹਿਤ ਹਨ, ਜਿਨ੍ਹਾਂ ਦੀ ਚਰਚਾ ਅਸੀਂ ਅਗੇ ਜਾ ਕੇ ਕਰਾਂਗੇ। ਸ੍ਵੈ-ਜੀਵਨੀ ਪ੍ਰਸਤੁਤ ਕਰਨ ਵਿਚ ਸੰਤ ਜੀ ਦਾ ਆਪਣਾ ਸਮੁਚਿਤ ਜੀਵਨ ਲਿਖਣ ਦਾ ਆਸ਼ਯ ਬਿਲਕੁਲ ਨਹੀਂ, ਸਗੋਂ ਕੁਝ ਸੰਤ ਲੋਕਾਂ ਦੇ ਇਹ ਪੁਛਣ ਤੇ ਕਿ ਉਨ੍ਹਾਂ ਦੇ ਜੀਵਨ ਵਿਚ ਇਹ ਭਾਰੀ ਪਰਿਵਰਤਨ ਕਿਵੇਂ ਆਇਆ ਕਿ ਉਹ ਇਕ ਬੀਰ ਯੋਧੇ ਵਾਲੀ ਕ੍ਰਿਆਸ਼ੀਲ ਸੰਸਾਰਿਕਤਾ ਤੋਂ ਉਚਾਟ ਹੋ ਕੇ ਸੰਤਤਾਈ ਵਲ ਪਰਤ ਪਏ ? ਇਸ ਲਈ ਉਨ੍ਹਾਂ ਨੇ ਆਪਣੇ ਘਰ-ਪਰਿਵਾਰ ਦੀਆਂ ਕਥਾਵਾਂ ਉਤਨੀਆਂ ਹੀ ਲਿਖੀਆਂ ਹਨ, ਜਿਤਨੀਆਂ ਦਾ ਸੰਬੰਧ ਉਨ੍ਹਾਂ ਦੇ ਜੀਵਨ-ਪਰਿਵਰਤਨ ਨਾਲ ਸੀ ਜਾਂ ਫਿਰ ਵਰਣਨ ਕੀਤਾ ਹੈ ਕਿ ਇਸ ਪਰਿਵਰਤਨ ਵਿਰੁਧ ਪਰਿਵਾਰ ਦੀਆਂ ਕਿਹੋ-ਜਿਹੀਆਂ ਪ੍ਰਤਿਕ੍ਰਿਆਵਾਂ ਸਨ ?

ਜੀਵਨ ਵਿਚ ਆਏ ਅਭੂਤਪੂਰਵ ਪਰਿਵਰਤਨ ਬਾਰੇ ਸੰਤ ਲੋਕਾਂ ਦੁਆਰਾ ਪੁਛੇ ਜਾਣ 'ਤੇ ਸੰਤ ਮੋਹਰਿ ਸਿੰਘ ਨੇ ਆਖਿਆ ਕਿ ਸੰਨ 1725 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਸ. ਸੰਧਾਵਾਲੀਏ ਦੀ ਅਗਵਾਈ ਵਿਚ ਕਾਬਲ ਦੀ ਮੁਹਿੰਮ ਵਾਸਤੇ ਸਿਖ ਰਾਜ ਦੇ ਲਸ਼ਕਰ ਭੇਜੇ ਸਨ। ਸੰਤ ਮੋਹਰਿ ਸਿੰਘ ਵੀ ਇਸ ਲਸ਼ਕਰ ਵਿਚ ਇਕ ਸਿਪਾਹੀ ਸੀ। ਅਟਕੋਂ ਪਾਰ 'ਕੋੜਾ' ਵਿਖੇ ਹੋਏ ਯੁਧ ਵਿਚ ਸਿਖਾਂ ਦੀ ਜਿਤ ਹੋਈ। ਮੁਸਲਮਾਨਾਂ ਨੇ ਅਧੀਨਗੀ ਪ੍ਰਵਾਨ ਕਰਨ ਲਈ ਅਤੇ ਸੁਲਹ ਲਈ ਸਾਲਿਸ ਭੇਜੇ। ਉਨ੍ਹਾਂ ਕਿਹਾ ਸਿਖ ਸੈਨਾ ਸੈਦੂ ਵਿਖੇ ਡੇਰਾ ਕਰ ਲਵੇ, ਸਾਰੇ ਮੁਸਲਮਾਨ ਹਾਕਿਮ ਨਜ਼ਰਾਨਾ ਭੇਟ ਕਰਨਗੇ। ਪਰ ਉਨ੍ਹਾਂ ਨੇ ਵਿਸ਼ਵਾਸਘਾਤ ਕੀਤਾ ਅਤੇ ਭਾਰੀ ਗਿਣਤੀ ਵਿਚ ਮੁਸਲਮਾਨ ਲੜਾਕੇ ਇਕਠੇ ਕਰ ਕੇ ਸਿਖ ਫ਼ੌਜ ਨੂੰ ਘੇਰਾ ਪਾ ਲਿਆ। ਕਈ ਮਹੀਨੇ ਘੇਰਾ ਪਿਆ ਰਿਹਾ ਅਤੇ ਸਮੇਂ ਦਾ ਫ਼ਾਇਦਾ ਉਠਾ ਕੇ ਕਾਬਲ, ਕੰਧਾਰ ਆਦਿ ਇਲਾਕਿਆਂ ਵਿਚੋਂ ਭਾਰੀ ਗਿਣਤੀ ਵਿਚ ਅਫਗਾਨ ਜਿਹਾਦ ਲਈ ਇਕਠੇ ਹੋ ਗਏ। ਸਿਖਾਂ ਨੇ ਤੋਪਖ਼ਾਨੇ ਦੇ ਸਹਾਰੇ ਅਫਗਾਨਾਂ ਦਾ ਭਾਰੀ ਨੁਕਸਾਨ ਕੀਤਾ। ਇਸ ਨੂੰ ਧਰਮ ਯੁਧ ਜਾਣ ਕੇ ਭਾਈ ਮੋਹਰਿ ਸਿੰਘ ਨੇ ਅਨੇਕਾਂ ਦੁਸ਼ਮਣਾਂ ਨੂੰ ਮੌਤ ਦੇ ਘਾਟ ਉਤਾਰਿਆ। ਉਹ ਅਨੇਕਾਂ ਦੁਸ਼ਮਣਾਂ ਨੂੰ ਮਾਰ ਕੇ ਬਹੁਤ ਪ੍ਰਸੰਨ ਸੀ। ਦਿਲ ਵਿਚ ਯੁਧ ਦਾ ਇਤਨਾ ਉਤਸਾਹ ਸੀ ਕਿ ਅਗੇ ਵਧ-ਵਧ ਕੇ ਦੁਸ਼ਮਣਾਂ ਨੂੰ ਮਾਰਨਾ ਹੀ ਉਸ ਨੇ ਧਰਮ ਸਮਝ ਲਿਆ। ਯੁਧ ਵਿਚ ਸਿਖ ਫ਼ੌਜਾਂ ਨੂੰ ਕਾਮਯਾਬੀ ਮਿਲੀ ਅਤੇ ਪਠਾਣਾਂ ਦਾ ਭਾਰੀ ਜਾਨੀ ਨੁਕਸਾਨ ਹੋਇਆ।

ਕਿਸੇ ਸਮੇਂ ਸੰਤ ਜੀਵਣ ਸਿੰਘ ਜੀ ਨੂੰ ਆਪਣੀ ਬਹਾਦਰੀ ਦੇ ਕਾਰਨਾਮੇ ਦਸਦਿਆਂ ਮੋਹਰਿ ਸਿੰਘ ਜੀ ਨੇ ਆਸੀਸ ਮੰਗੀ ਕਿ ਐਸਾ ਬਲ ਦਿਓ ਜੁ ਮੁਸਲਮਾਨਾਂ ਨੂੰ ਮਾਰਦਿਆਂ ਹੀ ਪ੍ਰਾਣ ਤਿਆਗ ਦੇਵਾਂ। ਸੰਤਾਂ ਨੇ ਸਭ ਜੀਵਾਂ ਵਿਚ ਇਕ ਆਤਮਾ ਦਾ ਅਦ੍ਵੈਤ-ਚਿੰਤਨ ਉਪਦੇਸ਼ ਕੀਤਾ। ਮਨ ਵਿਚ ਵੈਰ-ਵਿਰੋਧ ਰਖਣ, ਦੂਜੇ ਧਰਮਾਂ ਦੇ ਲੋਕਾਂ ਨੂੰ ਦੁਸ਼ਮਣ ਜਾਣਨ ਅਤੇ ਹਤਿਆ ਕਰਨ ਨੂੰ ਮਹਾਪਾਪ ਦਸਿਆ, ਜਿਸ ਤੋਂ ਸੰਤ ਮੋਹਰਿ ਸਿੰਘ ਦਾ ਮਨ ਵੈਰਾਗਵਾਨ ਹੋ ਗਿਆ। ਸੰਸਾਰਿਕ ਮੋਹ-ਮਾਇਆ ਛੁਟ ਗਿਆ। ਕਰਮ-ਬੰਧਨ ਦਾ ਗਿਆਨ ਹੋ ਗਿਆ। ਮਨ ਹਰ ਸਮੇਂ ਆਤਮ-ਚਿੰਤਨ ਉਤੇ ਹੀ ਸਥਿਰ ਹੋ ਗਿਆ। ਸਭ ਜਾਗਤਿਕ ਸੁਖ ਅਸਾਰ ਨਜ਼ਰ ਆਏ। 'ਏਥੇ ਰਹਿਣਾ ਕੋਈ ਨ ਪਾਵੇ ਹੇ' ਦੀ ਸੋਝੀ ਆ ਗਈ। ਉਨ੍ਹਾਂ ਦਾ ਮਨ ਇਸੇ ਚਿੰਤਨ ਉਤੇ ਸਥਿਰ ਹੋ ਗਿਆ ਕਿ ਜੀਵ ਕਿਥੋਂ ਆਇਆ ਹੈ ? ਕਿਥੇ ਜਾਵੇਗਾ ? ਕਿਉਂ ਮੂਲ ਤੋਂ ਟੁਟਿਆ ਹੈ ? ਕਿਵੇਂ ਸੰਜੋਗ ਹੋਵੇਗਾ ? ਉਨ੍ਹਾਂ ਨੂੰ ਜਗਤ ਦੁਖਾਂ ਦਾ ਮੂਲ ਦਿਸ ਆਇਆ। ਪਤਨੀ ਦੁਖਾਂ ਦੀ ਪਿਟਾਰੀ ਨਜ਼ਰ ਆਉਣ ਲਗ ਪਈ। ਸਨਬੰਧੀ ਯਮਾਂ ਦੀ ਭਾਂਤੀ ਜਾਪਣ ਲਗ ਪਏ। ਕੋਈ ਵੀ ਸਨੇਹੀ ਕੋਲ ਬੈਠਾ ਚੰਗਾ ਨਹੀਂ ਸੀ ਲਗਦਾ। ਇੰਦ੍ਰੀਆਂ ਦੀ ਚੇਸ਼ਟਾ ਰੁਕ ਗਈ। ਮਨ ਏਕਾਂਤ ਵਲ ਨੂੰ ਦੌੜਨ ਲਗਾ। ਰਕਤ-ਬਿੰਦ ਦਾ ਮਨੁਖਾ ਸਰੀਰ ਹਡ, ਚੰਮ, ਮਾਸ, ਥੁਕ ਆਦਿ ਦਾ ਭਰਿਆ, ਅਜਿਹਾ ਮਲੀਨ ਦਿਸਿਆ ਕਿ ਤੀਰਥਾਂ ਦੇ ਇਸ਼ਨਾਨ ਵੀ ਉਸ ਨੂੰ ਪਵਿਤ੍ਰ ਨਾ ਕਰ ਸਕਣ। ਚਾਰ ਵਰਣਾਂ, ਸਭ ਆਸ਼੍ਰਮਾਂ ਵਿਚੋਂ ਕਿਸੇ ਮਨੁਖ ਦਾ ਸਰੀਰ ਪਵਿਤ੍ਰ ਨਹੀਂ ਦਿਸਿਆ।

ਸਰੀਰ ਦਾ ਅਭਿਮਾਨ ਨਸ਼ਟ ਹੋ ਗਿਆ। ਵਰਣ ਆਸ਼੍ਰਮ ਦਾ ਝਗੜਾ ਵੀ ਮੁਕ ਗਿਆ। ਦੇਵੀ, ਦੇਵਤਿਆਂ ਦੀ ਪੂਜਾ ਦਾ ਵਿਚਾਰ ਹਟ ਗਿਆ। ਸਾਰੇ ਜਗਤ ਵਿਚ ਵਰਤਦੀ ਮਹਾਪ੍ਰਬਲ ਨਾਸ਼ਮਾਨਤਾ ਦਾ ਬੋਲ-ਬਾਲਾ ਮਹਿਸੂਸ ਹੋਇਆ। ਇਹ ਇਹਸਾਸ ਹੋਇਆ, ਤਾਂ ਜੀਵਨ ਵਿਚ ਨਿਰਮਾਣਤਾ ਆ ਗਈ ਅਤੇ ਹਿਰਦੈ ਵਿਚੋਂ ਦ੍ਵੈਤ ਦੀ ਜੜ੍ਹ ਪੁਟੀ ਗਈ। ਭਗਤਾਂ ਦੀਆਂ ਜੀਵਨੀਆਂ ਅਤੇ ਉਪਦੇਸ਼ ਪੜ੍ਹ ਕੇ ਹਰਿ ਨਾਲ ਪ੍ਰੀਤ ਦਿਨ-ਦਿਨ ਵਧਣ ਲਗ ਪਈ। ਉਹ ਏਕਾਂਤਵਾਸ ਵਿਚ ਜਾ ਕੇ ਪ੍ਰਾਰਥਨਾ ਕਰਦੇ ਕਿ 'ਹੇ ਪ੍ਰਭੂ ਜਿਵੇਂ ਗਨਿਕਾ, ਅਜਾਮਲ, ਸਧਨਾ ਆਦਿ ਨੂੰ ਤਾਰ ਦਿਤਾ ਸੀ, ਤਿਵੇਂ ਮੇਰਾ ਵੀ ਉਧਾਰ ਕਰੋ।' ਆਪਣੇ ਘੋੜੇ ਵਿਚੋਂ ਪਰਮੇਸ਼ਰ ਦੇ ਦੀਦਾਰ ਕਰ ਕੇ ਉਸ ਉਤੇ ਸਵਾਰੀ ਕਰਨਾ ਬੰਦ ਕਰ ਦਿਤਾ। ਜਦੋਂ ਸੁਪਨੇ ਵਿਚ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਅਨੁਭੂਤ ਹੋਣ ਲਗ ਪਏ, ਤਾਂ ਸੰਤ ਜੀ ਪ੍ਰਤਖ ਦਰਸ਼ਨਾਂ ਲਈ ਬੇਨਤੀਆਂ ਕਰਦੇ। ਲੋਕ-ਲਾਜ ਦਾ ਤਿਆਗ ਕਰ ਕੇ ਸਤਿਸੰਗੀਆਂ ਦੇ ਜੋੜੇ ਝਾੜਦੇ। ਉਨ੍ਹਾਂ ਦੀ ਇਹ ਬੌਰਿਆਂ ਵਾਲੀ ਹਾਲਤ ਵੇਖ ਕੇ ਸਨਬੰਧੀ ਪ੍ਰੇਸ਼ਾਨ ਹੋਣ ਲਗ ਪਏ। ਉਹ ਗ੍ਰਿਹਸਥੀਆਂ ਵਾਂਗ ਜੀਵਨ ਬਿਤੀਤ ਕਰਨ ਵਾਸਤੇ ਜ਼ੋਰ ਪਾਂਦੇ ਸਨ, ਪਰ ਸੰਤ ਜੀ ਦਾ ਮਨ ਦੁਨੀਆਦਾਰੀ ਤੋਂ ਬਿਲਕੁਲ ਉਚਾਟ ਸੀ। ਅਗਲੀ ਅਵਸਥਾ ਵਿਚ ਉਨ੍ਹਾਂ ਆਪਣੇ ਕਪੜੇ, ਪੈਸੇ, ਬਰਤਨ ਆਦਿ ਸਭ ਗ਼ਰੀਬਾਂ ਵਿਚ ਵੰਡ ਦਿਤੇ।

ਹਾਲਾਕਿ ਸੰਤ ਮੋਹਰਿ ਸਿੰਘ ਦਾ ਮਨ ਪਹਾੜਾਂ ਦੀ ਏਕਾਂਤ ਵਿਚ ਜਾ ਟਿਕਣ ਲਈ ਲੋਚਦਾ ਸੀ, ਪਰ ਸਤਿਸੰਗੀਆਂ ਦੇ ਜ਼ੋਰ ਪਾਉਣ ਤੇ, ਇਹ ਸੋਚ ਕੇ ਕਿ ਅਮ੍ਰਿਤਸਰ ਗੁਰੂ ਮਹਾਰਾਜ ਜੀ ਦਾ ਬਹੁਤ ਪਵਿਤ੍ਰ

ਸਥਾਨ ਹੈ, ਸੰਤ ਮੋਹਰਿ ਸਿੰਘ ਅਮ੍ਰਿਤਸਰ ਚਲੇ ਗਏ। ਵਾਪਿਸ ਪਰਤਦਿਆਂ ਜਦੋਂ ਅਟਕ ਦਰਿਆ ਪਾਰ ਕਰਨਾ ਸੀ, ਤਾਂ ਉਨ੍ਹਾਂ ਦੇ ਭਰਾ ਜ਼ਿਦ ਕਰਨ ਲਗ ਪਏ ਕਿ ਉਹ ਉਨ੍ਹਾਂ ਦੇ ਨਾਲ ਦਰਿਆ ਪਾਰ ਕਰ ਕੇ ਘਰ ਨੂੰ ਪਰਤੇ, ਪਰ ਸਰਦਾਰ ਅਤਰ ਸਿੰਘ ਸੰਧਾਵਾਲੀਏ ਨੇ ਸਮਝਾਇਆ ਕਿ ਇਸ ਨਾਲ ਜ਼ਿਆਦਤੀ ਨਾ ਕਰੋ, ਜਦੋਂ ਇਸ ਦਾ ਮਨ ਕਰੇਗਾ ਦਰਿਆ ਪਾਰ ਕਰ ਲਵੇਗਾ। ਸੰਧਾਵਾਲੀਏ ਦੇ ਡੇਰੇ 'ਤੇ ਇਕ ਮੰਗਲ ਸਿੰਘ ਨਿਹੰਗ ਸੀ, ਜਿਸ ਨੂੰ ਭਾਈ ਸੁਚੇਤ ਸਿੰਘ ਸ਼ਿਸ਼ ਭਾਈ ਮਿਲਾਪ ਸਿੰਘ ਤੋਂ ਪਰਮਾਰਥਕ ਗਿਆਨ ਪ੍ਰਾਪਤ ਹੋਇਆ ਸੀ। ਭਾਈ ਮਿਲਾਪ ਸਿੰਘ ਨੂੰ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਧਿਆਤਮਕ ਗਿਆਨ ਉਪਦੇਸ਼ਿਆ ਸੀ। ਸੰਤ ਜੀ ਦੇ ਸਨਬੰਧੀ ਸੰਤ ਮੰਗਲ ਸਿੰਘ ਨੂੰ ਕਹਿਣ ਲਗੇ ਕਿ ਇਸ ਨੂੰ ਸਮਝਾਓ ਕਿ ਘਰ ਪਰਤ ਜਾਵੇ ਅਤੇ ਆਮ ਗ੍ਰਿਹਸਥੀਆਂ ਵਾਂਗ ਘਰ ਦਾ ਕੰਮ-ਕਾਜ ਕਰੇ। ਸੰਤ ਮੰਗਲ ਸਿੰਘ ਨੇ ਮੋਹਰਿ ਸਿੰਘ ਦੀ ਅੰਦਰੂਨੀ ਅਵਸਥਾ ਬਿਆਨ ਕਰ ਕੇ ਸਨਬੰਧੀਆਂ ਨੂੰ ਸਮਝਾਇਆ ਕਿ ਇਸ ਦੀ ਉਚ-ਅਵਸਥਾ ਤੁਸੀਂ ਨਹੀਂ ਸਮਝ ਸਕਦੇ। ਵੈਰਾਗਵਾਨ ਮੋਹਰਿ ਸਿੰਘ ਦੇ ਮਨ ਦੀ ਅਵਸਥਾ, ਗਿਆਨ ਦੀ ਅਵਸਥਾ ਸੰਤ ਮੰਗਲ ਸਿੰਘ ਨੇ ਜਦੋਂ ਇੰਨ-ਬਿੰਨ ਬਿਆਨ ਕਰ ਦਿਤੀ, ਤਾਂ ਸੰਤ ਮੋਹਰਿ ਸਿੰਘ ਨੇ ਮਨ ਵਿਚ ਵਸਾ ਲਿਆ ਕਿ ਉਹ ਸੰਤ ਮੰਗਲ ਸਿੰਘ ਦੇ ਉਪਦੇਸ਼ ਉਨ੍ਹਾਂ ਨੂੰ ਆਪਣਾ ਸਿਖਿਆ-ਗੁਰੂ ਸਵੀਕਾਰ ਕਰ ਕੇ ਧਾਰਨ ਕਰੇਗਾ। ਸੰਤ ਮੰਗਲ ਸਿੰਘ ਨੇ ਮੋਹਰਿ ਸਿੰਘ ਨੂੰ ਅਦ੍ਵੈਤ ਦੀਆਂ ਗਹਿਰਾਈਆਂ ਤੋਂ ਪਰਿਚਿਤ ਕਰਵਾਇਆ। ਉਸ ਨੂੰ 'ਅਹਮ ਬ੍ਰਹਮ ਅਸਮਿ' ਦੇ ਸਿਧਾਂਤ ਉਤੇ ਆਧਾਰਿਤ ਅਦ੍ਵੈਤਿਕ ਸਾਧਨਾ-ਮਾਰਗ ਦੀਆਂ ਬਾਰੀਕੀਆਂ ਦੀ ਜਾਣਕਾਰੀ ਦਿਤੀ। ਸੰਤ ਮੰਗਲ ਸਿੰਘ ਨੇ ਅਧਿਆਤਮ-ਮਾਰਗ ਸਾਧਣ ਦੀਆਂ ਜੁਗਤਾਂ ਸਮਝਾ ਕੇ ਸੰਤ ਮੋਹਰਿ ਸਿੰਘ ਨੂੰ ਆਗਿਆ ਕੀਤੀ ਕਿ ਉਹ ਆਪਣੇ ਗ੍ਰਿਹਸਥ ਜੀਵਨ ਵਿਚ ਵਾਪਿਸ ਪਰਤ ਜਾਣ ਅਤੇ ਆਪਣੀ ਕਲਿਆਣ ਦੇ ਨਾਲ-ਨਾਲ ਲੋਕਾਈ ਦਾ ਭਲਾ ਵੀ ਕਰਨ। ਇਹ ਵੀ ਹੁਕਮ ਦਿਤਾ ਕਿ ਅਜੇ ਸ਼ਸਤ੍ਰ ਧਾਰਨ ਕਰਨ ਦਾ ਵੀ ਤਿਆਗ ਨਾ ਕੀਤਾ ਜਾਵੇ।

ਸੰਤ ਮੋਹਰਿ ਸਿੰਘ ਇਸ ਆਗਿਆ ਅਨੁਸਾਰ ਸਭ ਪ੍ਰਕਾਰ ਦੀ ਦੁਵਿਧਾ ਅਤੇ ਦ੍ਵੈਤ-ਭਾਵ ਤਿਆਗ ਕੇ, ਹਰ ਵਿਅਕਤੀ ਨੂੰ ਪਰਮੇਸ਼ਰ ਹੀ ਜਾਣ ਕੇ ਲੋਕ-ਸੇਵਾ ਵਿਚ ਲਗ ਗਏ। ਪਰਿਵਾਰ ਦਾ ਸਭ ਧਨ-ਮਾਲ ਸਾਧੂ-ਸੰਤਾਂ ਅਤੇ ਭੁਖੇ-ਨੰਗਿਆਂ ਦੀ ਸੇਵਾ ਵਿਚ ਲਗਾ ਦਿਤਾ। ਉਨ੍ਹਾਂ ਦੀ ਅਵਸਥਾ ਅਜਿਹੀ ਹੋ ਗਈ ਕਿ ਹਰ ਵਕਤ ਸਰਵਤ੍ਰ ਬ੍ਰਹਮ ਪਸਰਿਆ ਦਿਸਦਾ ਸੀ, ਬ੍ਰਹਮ ਤੋਂ ਸਿਵਾਏ ਦੂਜਾ ਕੁਝ ਨਹੀਂ ਸੀ ਦਿਸਦਾ। ਸੰਤਾਂ ਦੇ ਬਚਨ ਮੰਨ ਕੇ ਘਰਬਾਰੀ ਵਾਲਾ ਵਿਵਹਾਰ ਕੀਤਾ, ਤਾਂ ਉਨ੍ਹਾਂ ਦੇ ਮਨ ਵਿਚ ਇਹੋ ਸ਼ੰਕਾ ਉਠਿਆ ਕਿ ਇੰਦ੍ਰੀਆਂ ਦੇ ਇਸ ਸੁਖ ਵਿਚ ਲਿਪਤ ਨਹੀਂ ਸੀ ਹੋਣਾ ਚਾਹੀਦਾ, ਭਾਵੇਂ ਸਰਬ-ਸੰਤਾਂ ਨੇ ਹੀ ਆਗਿਆ ਕੀਤੀ ਸੀ। ਮਨ ਦੇ ਇਸ ਸੰਸ਼ਯ ਨੂੰ ਦੂਰ ਕਰਨ ਵਾਸਤੇ ਬਹੁਤ ਸਾਰੇ ਮਹਾਪੁਰਖ਼ਾਂ ਤੋਂ ਪੁਛਿਆ ਕਿ ਗ੍ਰਿਹਸਥ ਵਲ ਵਾਪਿਸ ਪਰਤਣਾ ਠੀਕ ਹੈ ਜਾਂ ਨਹੀਂ ? ਕਿਸੇ ਨੇ ਤਸਲੀ-ਬਖ਼ਸ਼ ਉਤਰ ਨਾ ਦਿਤਾ। ਆਖ਼ਿਰ ਅਮ੍ਰਿਤਸਰ ਵਿਖੇ ਸੰਤ ਸੁਚੇਤ ਸਿੰਘ, ਜੋ ਸੰਤ ਮੰਗਲ ਸਿੰਘ ਦੇ ਵੀ ਸਿਖਿਆ-ਦਾਤਾ ਸਨ, ਦੇ ਦਰਸ਼ਨ ਕੀਤੇ, ਤਾਂ ਮਨ ਦੀ ਸ਼ੰਕਾ

ਮਹਾਪੁਰੁਸ਼ਾਂ ਅਗੇ ਜ਼ਾਹਿਰ ਕੀਤੀ। ਸੰਤ ਸੁਚੇਤ ਸਿੰਘ ਨੇ ਸਭ ਸ਼ੰਕਾਵਾਂ ਨੂੰ ਨਾਸ਼ ਕਰ ਦਿਤਾ। ਹੁਣ ਮਨ ਵਿਚ ਇਹ ਦੁਵਿਧਾ ਆ ਗਈ ਕਿ ਸੰਤ ਮੰਗਲ ਸਿੰਘ ਸਿਖਿਆ-ਗੁਰੂ ਹੋਏ ਜਾਂ ਸੰਤ ਸੁਚੇਤ ਸਿੰਘ। ਇਹ ਦੁਚਿਤੀ ਵੀ ਨਸ਼ਟ ਹੋ ਗਈ। ਦੋਵੇਂ ਇਕਰੂਪ ਨਜ਼ਰ ਆਉਣ ਲਗ ਪਏ।

ਸੰਤ ਮੋਹਰਿ ਸਿੰਘ ਨੇ ਆਪਣੀ ਸ੍ਵੈ-ਜੀਵਨੀ ਦੇ ਅੰਤ ਵਿਚ ਸੰਤ ਹੰਬੀਰ ਸਿੰਘ ਦੇ ਪ੍ਰਸ਼ਨ ਦਾ ਉਤਰ ਦਿੰਦਿਆਂ ਧਰਮ-ਸਾਧਕ ਵਾਸਤੇ ਵਰਜਿਤ ਕਰਮਾਂ ਅਤੇ ਧਾਰਨ-ਯੋਗ ਕਰਮਾਂ ਦਾ ਵੇਰਵਾ ਇਸ ਪ੍ਰਕਾਰ ਦਿਤਾ ਹੈ-

**ਵਰਜਿਤ ਕਰਮ-**

1. ਸੂਰਜ ਪੂਜਾ ਕਰਨਾ।
2. ਮੂਰਤੀ, (ਜਿਸ ਨੂੰ ਉਹ ਵਟਾ ਕਹਿੰਦੇ ਹਨ) ਨੂੰ ਭੋਗ ਲਗਾਉਣਾ।
3. ਦੇਵੀ-ਦੇਵ ਪੂਜਾ ਵਿਚ ਲਿਪਤ ਹੋਣਾ।
4. ਸ਼ਮਸ਼ਾਨ-ਪੂਜਾ ਕਰਨਾ।
5. ਤਾਂਤ੍ਰਿਕ ਕਰਮਾਂ ਵਿਚ ਪਰਵਿਰਤ ਹੋਣਾ।
6. ਨਾਸ਼ਵੰਤ ਪਦਾਰਥਾਂ ਦਾ ਸਨੇਹ ਰਖਣਾ।
7. ਨਿੰਦਾ-ਚੁਗ਼ਲੀ ਕਰਨਾ।
8. ਝੂਠ ਬੋਲਣਾ।
9. ਧੋਖਾ ਕਰਨਾ।
10. ਚੋਰੀ ਕਰਨਾ।
11. ਵੈਰ-ਭਾਵ ਰਖਣਾ।

**ਧਾਰਨ-ਯੋਗ ਕਰਮ-**

1. ਸਾਧਕ ਇਕੋ ਪਰਮੇਸ਼ਰ ਦਾ ਚਿੰਤਨ ਕਰੇ।
2. ਗੁਰੂ ਦਾ ਹੁਕਮ ਮੰਨੇ।
3. ਸਭ ਜੀਵਾਂ ਵਿਚ ਬ੍ਰਹਮ ਦੇ ਦਰਸ਼ਨ ਕਰੇ।
4. ਜੜ੍ਹ-ਚੇਤਨ ਦਾ ਅੰਤਰ ਜਾਣੇ।
5. ਬੁਰੇ ਦਾ ਭਲਾ ਕਰੇ।
6. ਸੰਤੋਖ ਵਿਚ ਰਹੇ।
7. ਨਿਮ੍ਰਤਾ ਵਿਚ ਰਹੇ।
8. ਮ੍ਰਿਤੂ ਨੂੰ ਯਾਦ ਰਖੇ।
9. ਸਚ ਬੋਲੇ।

ਇਥੇ ਇਹ ਵੀ ਸਪਸ਼ਟ ਕਰਨਾ ਜ਼ਰੂਰੀ ਹੈ ਕਿ ਸੰਤ ਮੋਹਰਿ ਸਿੰਘ ਆਪਣੇ ਆਪ ਨੂੰ ਸਪਸ਼ਟ ਤੌਰ ਤੇ ਨਿਰਮਲ ਭੇਖ ਰੂਪ ਧਾਰਮਿਕ ਸਮੁਦਾਇ ਨਾਲ ਸੰਬੰਧਿਤ ਕਰਦੇ ਹਨ, ਕਿਉਂਕਿ ਉਨ੍ਹਾਂ ਆਪ ਲਿਖਿਆ ਹੈ-

ਭੇ ਭਰਮ ਨਾ ਛੁਟਿਯੋ ਜ਼ਰਾ ਤੈਥੋਂ, ਕਰਮ ਧਰਮ ਦਾ ਸੰਗਲ ਪਾਇਓ ਹੀ।
ਧਰਮ ਸ਼ਾਸਤ੍ਰਾਂ ਦੇ ਕਹੇ ਫਿਰੇਂ ਭ੍ਰਮਦਾ, ਤੂੰ ਨਾਉਂ ਨਿਰਮਲਾ ਕਿਉਂ ਰਖਾਇਓ ਹੀ।
ਗਯਾ, ਬਦਰੀ ਜਾਇ ਖੁਆਰ ਹੋਇਓਂ, ਮਥਾ ਜੜ੍ਹ ਦੇ ਨਾਲ ਭਨਾਇਓ ਹੀ।
ਨਿਰਮਲ ਤੇ ਈ ਹੋਏ ਹੈਂ ਮੋਹਰਿ ਸਿੰਘਾ, ਸਰੂਪ ਆਪਣੇ ਨੂੰ ਜਿਨ੍ਹਾਂ ਪਾਇਓ ਹੀ[1]॥

ਪ੍ਰੰਤੂ ਉਨ੍ਹਾਂ ਨੇ ਨਿਰਮਲ ਭੇਖ ਦੀ ਆਰੰਭਤਾ ਪਰੰਪਰਾ ਅਨੁਕੂਲ ਉਨ੍ਹਾਂ ਸੰਤ ਕਰਮ ਸਿੰਘ, ਸੰਤ ਰਾਮ ਸਿੰਘ, ਸੰਤ ਗੰਡਾ ਸਿੰਘ, ਸੰਤ ਬੀਰ ਸਿੰਘ, ਸੰਤ ਸੈਣਾ ਸਿੰਘ ਆਦਿ ਪੰਜ ਸੰਤਾਂ ਤੋਂ ਹੋਣ ਦਾ ਉਲੇਖ ਨਹੀਂ ਕੀਤਾ, ਜਿਨ੍ਹਾਂ ਨੂੰ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਸਮੇਂ ਦੇ ਸੰਸਕ੍ਰਿਤ ਦੇ ਮਹਾਨ ਵਿਦਵਾਨਾਂ ਤੋਂ ਵਿਦਿਆ-ਪ੍ਰਾਪਤੀ ਵਾਸਤੇ ਕਾਸ਼ੀ ਭੇਜਿਆ ਸੀ, ਬਲਕਿ ਉਹ ਦਸਦੇ ਹਨ ਕਿ ਜੋ ਸਿਖ ਰਾਜਸ਼ਕਤੀ ਲਈ ਬਲ ਰਖਦੇ ਸਨ, ਉਨ੍ਹਾਂ ਨੂੰ ਸ਼੍ਰੀ ਗੁਰੂ ਜੀ ਨੇ ਸ਼ਸਤ੍ਰ ਪਕੜਾਏ, ਪਰ ਗਿਆਨ-ਅਭਿਲਾਸ਼ੀ ਮਿਲਾਪ ਸਿੰਘ ਨੂੰ ਨਿਰਮਲਾ ਕੀਤਾ। ਉਸ ਨੂੰ ਉਪਦੇਸ਼ ਦਿਤਾ ਕਿ-

ਬਚਨ ਕੀਤਾ, ਜੁ ਤੇਰੀ ਹੋਸੀ ਸੰਪ੍ਰਦਾ, ਸਭੇ ਨਿਰਮਲੇ ਜਾਣ।
ਤਉ, ਮੈਂ ਮੇਂ ਕਛੁ ਭੇਦ ਨਹਿ, ਮੁਕਤਿ ਰੂਪ ਪਛਾਣ।
ਆਨ ਦੇਵ ਕੋ ਝੂਠਾ ਜਾਣੋ। ਅਕਾਲ ਪੁਰਖੁ ਸਭ ਮਾਹਿ ਪਛਾਣੋ।
ਦ੍ਵੈਤ ਨਾ ਦੇਖੋ ਕਿਸ ਹੀ ਮਾਹੀਂ। ਮੈਤੇ ਬਿਨਾਂ ਹੋਰ ਕਛੁ ਨਾਹੀਂ।[2]

ਸੰਤ ਮੋਹਰਿ ਸਿੰਘ ਕਿਸੇ ਭੇਖ-ਵਿਸ਼ੇਸ਼ ਦੀ ਧਾਰਮਿਕਤਾ ਦੇ ਪ੍ਰਸ਼ੰਸਕ ਨਹੀਂ ਸਨ, ਬਲਕਿ ਆਪਣੀਆਂ ਸਾਰੀਆਂ ਰਚਨਾਵਾਂ ਵਿਚ ਉਨ੍ਹਾਂ ਨੇ ਸਿਖ ਵਿਚਾਰਧਾਰਾ ਅਨੁਸਾਰ ਵਿਅਕਤੀ ਦੇ ਕੇਵਲ ਉਚ-ਆਚਾਰ ਦੀ ਪ੍ਰਸ਼ੰਸਾ ਕੀਤੀ ਹੈ। ਉਨ੍ਹਾਂ ਨੇ ਆਪਣੇ-ਆਪ ਨੂੰ ਸਿਰਫ਼ ਨਿਰਮਲ ਭੇਖ ਨਾਲ ਸੰਬੰਧਿਤ ਹੀ ਨਹੀਂ ਕੀਤਾ, ਬਲਕਿ ਨਿਰਮਲ-ਅਮਲ ਦੀਆਂ ਬੁਨਿਆਦੀ ਵਿਸ਼ੇਸ਼ਤਾਵਾਂ ਨੂੰ ਪਰਿਭਾਸ਼ਿਤ ਵੀ ਕੀਤਾ ਹੈ। ਉਹ ਕਹਿੰਦੇ ਹਨ ਕਿ ਕੋਈ ਨਾਮ ਰਖਵਾ ਲੈਣ ਨਾਲ ਨਿਰਮਲਾ ਸਿਖ ਨਹੀਂ ਬਣ ਜਾਂਦਾ, ਉਸ ਨੂੰ ਆਪਣੇ ਸਿਰ ਤੋਂ ਧਰਮ-ਸ਼ਾਸਤ੍ਰ ਦੇ ਕਰਮਕਾਂਡ ਦਾ ਭਾਰ ਤਿਆਗਣਾ ਪੈਂਦਾ ਹੈ। ਨਿਰਮਲਾ ਸੰਤ ਧਰਮ-ਸ਼ਾਸਤ੍ਰ ਦੀ ਸੰਕੀਰਣਤਾ ਤੋਂ ਮੁਕਤ ਹੋ ਕੇ ਵਾਸਤਵਿਕ ਧਰਮ ਦੀ ਸਾਧਨਾ ਵਿਚ ਲੀਨ ਹੁੰਦਾ ਹੈ। ਉਹ ਨਾ ਮੂਰਤੀਆਂ ਅਗੇ ਮਥੇ ਟੇਕਦਾ ਹੈ, ਨਾ ਹੀ ਤੀਰਥਾਂ ਉਤੇ ਭਟਕਦਾ ਹੈ, ਕਿਉਂਕਿ ਨਿਰਮਲਾ ਉਹ ਸਿਖ ਹੈ, ਜੋ ਜੀਵਨ ਭਰ ਆਪਣੇ ਅਦ੍ਵੈ-ਸਰੂਪ

1. ਬੈਂਤਾਂ (ਭਾਗ ੧), ਪਉੜੀ 29.
2. ਗੁਰਪ੍ਰਨਾਲੀ।

ਨੂੰ ਪ੍ਰਾਪਤ ਕਰਨ ਉਤੇ ਕੇਂਦ੍ਰਿਤ ਰਹਿੰਦਾ ਹੈ ਅਰਥਾਤ ਗੁਰਬਾਣੀ ਵਿਚ ਵਰਣਿਤ ਅਦ੍ਵੈਤ-ਸਾਧਨਾ ਹੀ ਨਿਰਮਲ ਭੇਖ ਧਾਰਕ ਦੀ ਪਰਮ ਮੰਜ਼ਿਲ ਹੈ-

ਧਰਮ ਸਾਸ਼ਤ੍ਰਾਂ ਦੇ ਕਹੇ ਫਿਰੇਂ ਭ੍ਰਮਦਾ, ਤੂੰ ਨਾਉਂ ਨਿਰਮਲਾ ਕਿਉਂ ਰਖਾਇਓ ਹੀ।
ਗਯਾ, ਬਦਰੀ ਜਾਇ ਖੁਆਰ ਹੋਇਓਂ, ਮਥਾ ਜੜ੍ਹ ਦੇ ਨਾਲ ਭਨਾਇਓ ਹੀ।
ਨਿਰਮਲ ਤੇ ਈ ਹੋਏ ਹੈਂ ਮੋਹਰਿ ਸਿੰਘਾ, ਸਰੂਪ ਆਪਣੇ ਨੂੰ ਜਿਨ੍ਹਾਂ ਪਾਇਓ ਹੀ॥ [3]

ਅਸੀਂ ਪਹਿਲਾਂ ਕਹਿ ਆਏ ਹਾਂ ਕਿ 'ਭਰਮ ਤੋੜ' ਗ੍ਰੰਥ ਵਿਚ ਹੋਰ ਵੀ ਕਈ ਰਚਨਾਵਾਂ ਸੰਗ੍ਰਹਿਤ ਹਨ ਅਤੇ ਅੰਤ ਵਿਚ ਕੁਝ ਬਹੁਤ ਸੰਖਿਪਿਤ ਕ੍ਰਿਤੀਆਂ ਹੋਰ ਸੰਤ-ਜਨਾਂ ਦੀਆਂ ਵੀ ਸ਼ਾਮਿਲ ਕੀਤੀਆਂ ਗਈਆਂ ਹਨ। ਸਾਰੀਆਂ ਰਚਨਾਵਾਂ ਦਾ ਵੇਰਵਾ ਨਿਮਨ ਅਨੁਸਾਰ ਹੈ-

1. ਆਤਮ ਕਥਾ।
2. ਗ੍ਰੰਥ ਭਰਮ ਤੋੜ ।
3. ਬੈਂਤਾਂ (ਭਾਗ ੧)।
4. ਬੈਂਤਾਂ (ਭਾਗ ੨)।
5. ਸੀਹਰਫੀ।
6. ਬੈਂਤਾਂ (ਭਾਗ ੩)।
7. ਕੋਰੜੇ।
8. ਬਿਬੇਕ।
9. ਫਕਰਨਾਮਾ।
10. ਮੰਤ੍ਰ।
11. ਗੁਰਪ੍ਰਨਾਲੀ।
12. ਬਾਰਾਂਮਾਹ (ਮਹੰਤ ਹੰਬੀਰ ਸਿੰਘ ਕ੍ਰਿਤ)।
13. ਗੁਰ ਉਸਤਤ ਅਤੇ ਸ਼ਜਰਾ (ਕਰਤਾ ਨਾਮਾਲੂਮ)।

ਅਗੇ ਅਸੀਂ ਇਨ੍ਹਾਂ ਪੁਸਤਕਾਂ ਵਿਚ ਵਰਣਿਤ ਤਥਾਂ ਦੀ ਸਾਰਾਂਸ਼ ਪ੍ਰਸਤੁਤੀ ਦਾ ਯਤਨ ਕਰਾਂਗੇ। ਸੰਤ ਮੋਹਰਿ ਸਿੰਘ ਜੀ ਦੀ ਆਤਮ-ਕਥਾ ਦਾ ਵਿਵੇਚਨ ਅਸੀਂ ਪਹਿਲਾਂ ਕਰ ਚੁਕੇ ਹਾਂ, ਇਸ ਲਈ ਹੁਣ ਅਸੀਂ ਅਗਲੀਆਂ ਪੋਥੀਆਂ ਦੇ ਸਰੂਪ ਅਤੇ ਵਿਸ਼ੈ-ਵਸਤੁ ਨੂੰ ਹੀ ਸਮਝਣ ਦੀ ਚੇਸ਼ਟਾ ਕਰਨੀ ਹੈ-

**2. ਗ੍ਰੰਥ ਭਰਮ ਤੋੜ :** ਇਸ ਪੁਸਤਕ ਦੀ ਇਹ ਸਰਵ ਪ੍ਰਮੁਖ ਅਧਿਆਤਮਕ ਰਚਨਾ ਹੈ, ਜਿਸ ਦੇ ਨਾਮ 'ਤੇ ਹੀ ਇਹ ਪੁਸਤਕ ਪ੍ਰਚਲਿਤ ਹੈ। ਇਹ ਪ੍ਰਸਨ-ਉਤਰ ਰੂਪ ਵਿਚ ਹੈ ਅਤੇ ਸਾਰੀ ਵਾਰਤਾਲਾਪ

---

3. ਬੈਂਤਾਂ (ਭਾਗ ੧), ਪਉੜੀ 29

ਕਵਿਤਾ ਅਤੇ ਵਾਰਤਕ ਦਾ ਸੰਮਿਸ਼ਣ ਹੈ। ਗੂੜ੍ਹ ਅਧਿਆਤਮਕ ਚਰਚਾ ਹੋਣ ਕਾਰਨ ਬਹੁਤੀ ਵਾਰਤਕ ਵਿਚ ਹੈ। ਹਾਲਾਕਿ ਇਸ ਵਿਚ ਮੁਖ ਰੂਪ ਵਿਚ ਵੇਦਾਂਤਿਕ ਅਦ੍ਵੈਤ ਸਾਧਨਾ ਦੀ ਹੀ ਚਰਚਾ ਹੈ, ਪਰ ਇਸ ਅਦ੍ਵੈਤ ਨੂੰ ਗੁਰੁਬਾਣੀ ਦੇ ਪ੍ਰਮਾਣਾਂ ਰਾਹੀਂ ਗੁਰਮਤਿ ਦੀ ਸਾਰ-ਵਿਚਾਰ ਸਿਧ ਕੀਤਾ ਗਿਆ ਹੈ। ਇਸੇ ਲਈ ਇਸ ਦਾ ਆਰੰਭ ੧ਓ ਸਤਿਗੁਰ ਪ੍ਰਸਾਦਿ ਤੋਂ ਕਰਕੇ ਸਮਾਪਨ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਸ਼ਲੋਕ '**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ**' ਤੇ ਕੀਤਾ ਗਿਆ ਹੈ। ਆਰੰਭ ਵਿਚ ਸਚੇ ਗੁਰੂ ਦੀ ਜ਼ਰੂਰਤ ਦਸਦਿਆਂ ਕਿਹਾ ਹੈ ਕਿ ਅਗਿਆਨ ਤੋਂ ਭ੍ਰਮ ਹੈ, ਭ੍ਰਮ ਤੋਂ ਜਨਮ-ਮਰਣ ਹੈ। ਜਿਗਿਆਸੂ ਨਿਸ਼ਕਾਮ ਕਰਮ ਦੁਆਰਾ ਹਿਰਦੈ ਸ਼ੁਧ ਕਰ ਕੇ ਅਤੇ ਵੈਰਾਗ, ਵਿਵੇਕ, ਖਟਸੰਪਤਿ ਅਤੇ ਮੁਮਕ੍ਸ਼ਤਾ ਰੂਪ ਚਾਰ ਸਾਧਨ ਸੰਪੰਨ ਕਰ ਕੇ ਸਚੇ ਗੁਰੂ ਨੂੰ ਮਿਲੇ, ਤਾਂ ਗੁਰੂ ਧਰਮ-ਸ਼ਾਸਤ੍ਰ ਦੇ ਕਥਨ ਸੁਣਾ ਕੇ ਜਿਗਿਆਸੂ ਨੂੰ ਗਿਆਨ ਪ੍ਰਦਾਨ ਕਰਦਾ ਹੈ, ਜਿਸ ਨਾਲ ਸਾਧਕ ਦੇ ਭ੍ਰਮ ਦਾ ਨਾਸ਼ ਹੁੰਦਾ ਹੈ ਅਤੇ ਜਨਮ-ਮਰਣ ਆਦਿ ਦੁਖ ਨਸ਼ਟ ਹੋ ਜਾਂਦੇ ਹਨ। ਪੁਸਤਕ ਵਿਚ ਦਸਿਆ ਹੈ ਕਿ ਮੁਮਕ੍ਸ਼ੁ ਕੌਣ ਹੈ, ਕਰਮ ਕਿਹੜਾ ਕਰਨਾ ਹੈ ਅਤੇ ਉਸ ਕਰਮ ਦੇ ਕਰਨ ਦਾ ਅਧਿਕਾਰੀ ਕੌਣ ਹੈ ? ਅਨੇਕਤਾ ਕਿਉਂ ਭਾਸਦੀ ਹੈ ? ਜਗਤ ਦੀ ਉਤਪਤੀ ਕਿਵੇਂ ਹੋਈ ? ਜਗਤ ਦਾ ਅਸਤਿਤ੍ਵ ਹੈ ਜਾਂ ਨਹੀਂ। ਪੰਜ ਤਤ, ਤਿੰਨ ਗੁਣ, ਚਤੁਸ਼੍ਟੇ ਸਾਧਨਾਂ ਦੀ ਵਿਆਖਿਆ ਕੀਤੀ ਹੈ। ਆਤਮਾ ਦਾ ਸਰੂਪ ਸਤਿ-ਚਿਤ ਦਸਿਆ ਹੈ, ਜਦੋਂ ਕਿ ਸ਼ਰੀਰ ਨੂੰ ਜੜ੍ਹ-ਦ੍ਰਿਸ਼ ਕਿਹਾ ਗਿਆ ਹੈ। ਵੈਰਾਗ, ਵਿਵੇਕ ਤੋਂ ਇਲਾਵਾ ਦਮ, ਸਮ, ਉਪਰਤਿ, ਤਿਤਿਖਯਾ, ਸ਼ਰਧਾ, ਸਮਾਧਾਨ ਨਾਮੀ ਖਟ-ਸੰਪਦਾ ਨੂੰ ਪਰਿਭਾਸ਼ਿਤ ਕੀਤਾ ਹੈ। ਸਿਖ ਦਾ ਸਰੂਪ ਦਸਦਿਆਂ ਲਿਖਿਆ ਹੈ ਕਿ ਸਿਖ ਸਤਿ ਹੈ, ਚੇਤੰਨ ਹੈ, ਅਨੰਦ ਹੈ, ਅਦੁਤੀ ਹੈ, ਅਚਲ ਹੈ, ਅਖੰਡ ਹੈ, ਅਨੰਤ ਹੈ, ਸ੍ਵਯ੍-ਪ੍ਰਕਾਸ਼ ਹੈ, ਕੂਟਸਥ ਹੈ, ਅਜ ਹੈ, ਅਕ੍ਰਿਯ ਹੈ ਅਤੇ ਹਕੀਕਤ ਵਿਚ ਆਪ ਹੀ ਬ੍ਰਹਮ ਹੈ।

ਵੈਦਿਕ ਸ਼ਾਸਤ੍ਰਾਂ ਦੀ ਵਿਆਖਿਆ ਅਨੁਸਾਰ ਪੰਜ ਤਤਾਂ ਤੋਂ ਪ੍ਰਕ੍ਰਿਤੀ ਦਾ ਪ੍ਰਸਾਰ ਦਸਿਆ ਹੈ। ਪੁਰਸ਼ ਦੀ ਇਛਾ ਸਰੂਪ ਮਾਇਆ ਤੋਂ ਮਹਤ੍ਤ, ਮਹਤ੍ਤ ਤੋਂ ਤ੍ਰਿਧਾ ਅਹੰਕਾਰ ਹੋਇਆ- ਸਤੋ, ਰਜੋ, ਤਮੋ। ਤਮੋ ਗੁਣ ਤੋਂ ਆਕਾਸ਼ ਬਣਿਆ। ਆਕਾਸ਼ ਦਾ ਗੁਣ ਸ਼ਬਦ, ਅਵਕਾਸ਼ ਸਰੂਪ, ਰੰਗ ਨੀਲਾ, ਧਰਮ ਲੋਭ ਹੈ। ਆਕਾਸ਼ ਤੋਂ ਪਵਣ, ਗੁਣ ਸਪਰਸ਼, ਸਰੂਪ ਵੇਗ, ਰੰਗ ਹਰਾ। ਪੌਣ ਤੋਂ ਅਗਨੀ, ਗੁਣ ਰੂਪ, ਸਰੂਪ ਦਾਹਕ, ਰੰਗ ਲਾਲ ਹੈ। ਅਗਨਿ ਤੋਂ ਜਲ, ਗੁਣ ਰਸ, ਸਰੂਪ ਦ੍ਰਵਣ, ਰੰਗ ਸਫੈਦ ਹੈ। ਜਲ ਤੋਂ ਧਰਤੀ, ਗੁਣ ਗੰਧ, ਸਰੂਪ ਕਠੋਰ, ਰੰਗ ਪੀਲਾ ਹੈ। ਮਾਨਵੀ ਕਾਇਆ ਦੀ ਬਣਤਰ ਸੰਬੰਧੀ ਦਸਿਆ ਹੈ ਕਿ ਹਡ ਅਤੇ ਮੁਖ ਪ੍ਰਿਥਵੀ ਨੇ, ਮਾਸ ਜਲ ਨੇ, ਨਾੜੀ ਤੇਜ ਨੇ, ਚਮੜੀ ਪਵਣ ਨੇ, ਰੋਮ ਆਕਾਸ਼ ਨੇ ਦਿਤੇ ਹਨ। ਇੰਵ ਹੀ ਮਾਨਵੀ ਪ੍ਰਵਿਰਤੀਆਂ ਅਤੇ ਪ੍ਰਕ੍ਰਿਤੀਆਂ ਦੀ ਸਿਰਜਨਾ ਦਾ ਵੇਰਵਾ ਵੀ ਭਾਰਤੀ ਦਰਸ਼ਨ ਅਨੁਸਾਰ ਦਿਤਾ ਹੈ। ਇਸ ਵਿਵਰਣ ਤੋਂ ਇਹ ਸਿਧ ਹੁੰਦਾ ਹੈ ਕਿ ਭਾਰਤੀ ਦਰਸ਼ਨ ਦੀਆਂ ਬਾਰੀਕੀਆਂ ਤੋਂ ਉਹ ਬਾਖ਼ੂਬੀ ਪਰਿਚਿਤ ਸਨ। ਸਰੀਰ ਵਿਚ ਵਾਯੂ ਦੇ ਪ੍ਰਕਾਰ ਗਿਣਾਉਂਦਿਆਂ ਉਹ ਦਸਦੇ ਹਨ ਕਿ ਪ੍ਰਾਣ ਵਾਯੂ, ਉਪਾਨ ਵਾਯੂ, ਉਦਾਨ ਵਾਯੂ, ਸਮਾਨ ਵਾਯੂ,

ਬੀਆਨ ਵਾਯੂ, ਨਾਗ ਵਾਯੂ, ਕੂਰਮ ਵਾਯੂ, ਕ੍ਰਿਕਲ ਵਾਯੂ, ਦੇਵਦਤ ਵਾਯੂ ਅਤੇ ਧਨੰਜੈ ਵਾਯੂ, ਇਹ ਦਸ ਪ੍ਰਕਾਰ ਦੀ ਵਾਯੂ ਮਾਨਵ-ਕਾਇਆ ਵਿਚ ਵਿਦਮਾਨ ਹੈ। ਤਿੰਨ ਪ੍ਰਕਾਰ ਦੀਆਂ ਇੰਦ੍ਰੀਆਂ ਦਾ ਵਰਣਨ ਕਰਦਿਆਂ ਉਹ ਕਹਿੰਦੇ ਹਨ ਕਿ ਮਨ, ਬੁਧਿ, ਚਿਤ ਅਤੇ ਅਹੰਕਾਰ ਚਾਰ ਆਂਤ੍ਰਿਕ ਇੰਦ੍ਰੀਆਂ ਹਨ। ਇਸੇ ਤਰ੍ਹਾਂ ਨੇਤ੍ਰ, ਜੀਭ, ਨਕ, ਚਮੜੀ ਅਤੇ ਕੰਨ ਪੰਜ ਗਿਆਨ ਇੰਦ੍ਰੀਆਂ ਹਨ, ਜਦੋਂ ਕਿ ਹਥ, ਪੈਰ, ਮੁਖ, ਲਿੰਗ, ਗੁਦਾ ਕਰਮ ਇੰਦ੍ਰੀਆਂ ਹਨ। ਅਗੇ ਉਨ੍ਹਾਂ ਨੇ ਇਨ੍ਹਾਂ ਚੌਦਾਂ ਇੰਦ੍ਰੀਆਂ ਦੇ ਵਿਸ਼ਿਆਂ ਅਤੇ ਹਰ ਇੰਦ੍ਰੀ ਦੇ ਦੇਵਤੇ ਦਾ ਵਰਣਨ ਕੀਤਾ ਹੈ। 'ਜੋ ਬ੍ਰਹਿਮੰਡੇ ਸੋਈ ਪਿੰਡੇ' ਦੇ ਸਿਧਾਂਤ ਨੂੰ ਸਿਧ ਕਰਨ ਵਾਸਤੇ ਹਵਾ, ਪਾਣੀ, ਅਗ, ਮਿਟੀ ਅਤੇ ਆਕਾਸ਼ ਮਾਨਵੀ ਕਾਇਆ ਵਿਚ ਕਿਵੇਂ ਸੰਮਿਲਿਤ ਹਨ, ਇਸ ਦਾ ਵਰਣਨ ਕੀਤਾ ਗਿਆ ਹੈ। ਇਸੇ ਤਰ੍ਹਾਂ ਬ੍ਰਹਿਮੰਡ ਵਿਚ ਸਥਿਤ ਚੌਦਾਂ ਲੋਕਾਂ ਨੂੰ ਵੀ ਕਾਇਆ ਵਿਚ ਦਰਸ਼ਾਇਆ ਗਿਆ ਹੈ। ਸੰਤ ਮੋਹਰਿ ਸਿੰਘ ਜੀ ਨੇ ਇਸ ਗ੍ਰੰਥ ਵਿਚ ਈਸ਼ਰ ਅਤੇ ਜੀਵ ਦੀ ਵਿਆਖਿਆ ਕੀਤੀ ਹੈ।

ਆਮ ਅਭਿਲਾਸ਼ੀ ਦੇ ਗਿਆਨ ਵਾਸਤੇ ਅੰਨਮਯ, ਪ੍ਰਾਣਮਯ, ਮਨੋਮਯ, ਵਿਗਿਆਨਮਯ, ਆਨੰਦਮਯ ਕੋਸ਼ਾਂ ਦਾ ਬਿਆਨ ਕੀਤਾ ਹੈ। ਤਿੰਨ ਤਾਪ ਦਾ ਵਰਣਨ ਕਰਦਿਆਂ ਕਾਮ, ਕ੍ਰੋਧ, ਰਾਗਾਦਿਕ ਨੂੰ ਆਧਿਆਤਮ ਤਾਪ, ਸ਼ਾਰੀਰਿਕ ਰੋਗ ਅਤੇ ਕਸ਼ਟ ਨੂੰ ਆਧਿਭੂਤਿਕ ਤਾਪ ਅਤੇ ਗ੍ਰਹਿ ਪੀੜਾ ਆਦਿ ਨੂੰ ਆਧਿਦੈਵਿਕ ਤਾਪ ਦਸਿਆ ਹੈ। ਅਗੇ ਉਹ ਅਵਿਦਿਆ, ਅਸਮਿਤਾ, ਰਾਗ, ਦ੍ਵੇਸ਼ ਅਤੇ ਅਭਿਨਿਵੇਸ਼ ਪੰਜ ਕਲੇਸ਼ਾਂ ਦੀਆਂ ਪ੍ਰਵਿਰਤੀਆਂ ਦਾ ਬੋਧ ਕਰਵਾਉਂਦੇ ਹਨ। ਪਹਿਲਾਂ ਜਗਤ ਦੀ ਉਤਪਤੀ ਦੀ ਗਲ ਕੀਤੀ ਸੀ, ਫਿਰ ਇਸ ਦੇ ਵਿਨਾਸ਼ ਦੀ ਪ੍ਰਕ੍ਰਿਆ ਕ੍ਰਮ ਅਨੁਸਾਰ ਭਾਖੀ ਹੈ। ਪ੍ਰਿਥਵੀ ਪਾਣੀ ਵਿਚ ਖੁਰ ਜਾਂਦੀ ਹੈ, ਪਾਣੀ ਨੂੰ ਅਗਨਿ ਭਸਮ ਕਰ ਦੇਂਦੀ ਹੈ, ਅਗਨਿ ਨੂੰ ਵਾਯੂ ਸ਼ਾਂਤ ਕਰਦੀ ਹੈ, ਵਾਯੂ ਆਕਾਸ਼ ਵਿਚ ਟਿਕਦੀ ਹੈ, ਆਕਾਸ਼ ਤਮੋ ਗੁਣ ਵਿਚ ਵਿਲੀਨ ਹੁੰਦਾ ਹੈ। ਪ੍ਰਕ੍ਰਿਤੀ ਪੁਰੁਸ਼ ਵਿਚ ਇਕਰੂਪ ਹੋ ਜਾਂਦੀ ਹੈ, ਪੁਰੁਸ਼ ਬ੍ਰਹਮ ਰੂਪ ਹੋ ਜਾਂਦਾ ਹੈ। ਬ੍ਰਹਮ ਆਪਣਾ ਆਪ ਹੈ। ਇੰਵ ਆਪਣੇ ਗਿਆਨ ਤੋਂ ਸਾਰੇ ਉਪਜੇ ਸਨ, ਆਪਣੇ ਗਿਆਨ ਕਰ ਕੇ ਆਪ ਵਿਚ ਲੀਨ ਹੋ ਗਏ। ਸੰਤ ਜੀ ਨੇ ਸ਼੍ਰਵਣ, ਮਨਨ ਅਤੇ ਨਿਧਯਾਸਨ ਦੀ ਅਵਸਥਾ ਸੰਬੰਧੀ ਜੋ ਟਿਪਣੀਆਂ ਕੀਤੀਆਂ ਹਨ, ਉਨ੍ਹਾਂ ਦਾ ਸਾਰ ਹੈ-

ਸੁਣਿਆ ਸਰਬਣ ਗੁਰੂ ਜਣਾਇਆ ਜੈਸੇ। ਮਨਨ, ਸੁਣਨ ਕੀ ਭਾਵਨਾ, ਕਹੀਏ ਸਤਿਗੁਰ ਤੈਸੇ।
ਸੁਣੋ ਸਿਖ ਮਨਨ ਮੇਂ ਕਹੋ। ਸਰਬ ਸੰਸਾ ਇਕ ਛਿਨ ਮੇਂ ਦਹੋ। .....
ਬਿਵਸਥਾ ਸਰਵਣ ਮੰਨਨ ਮੇਂ ਕਰੀ। ਅਬ ਨਿਧਯਾਸਨ ਕੋ ਸੁਰਤੀ ਧਰੀ।
ਜੈਸੇ ਹੈ ਤੈਸੇ ਗੁਰ ਕਹੋ। ਹਿਰਦੇ ਮੇਰੇ ਸਦਾ ਗੁਰ ਰਹੋ।
ਜੈਸੇ ਆਂਖ ਹੀ ਕੋ ਆਂਖ ਜਾਨੇ। ਭੁਲ ਕੇ ਨਾ ਨਾਕ ਮਾਨੇ।
ਤੈਸੇ ਆਪ ਕੋ ਬ੍ਰਹ1ਮ ਦੇਖੇ। ਭੁਲ ਕੇ ਨਾ ਜਗਤ ਪੇਖੇ।
ਜੈਸੇ ਆਪ ਕੋ ਮਨੁਖ ਮਾਨੇ। ਭੁਲ ਕੇ ਨਾ ਪਸੁ ਜਾਨੇ।
ਤੈਸੇ ਅਧਿਸ਼੍ਰਾਨ ਰੂਪ ਆਪ ਦੇਖੇ। ਕਲੁਖਤ ਅਸਤ ਪੇਖੇ।

ਨਿਧਯਾਸਨ-ਪ੍ਰਾਪਤ ਸਾਧਕ ਦੇ ਵਿਵਹਾਰ ਵਿਚ ਕਿਹੋ-ਜਿਹਾ ਪਰਿਵਰਤਨ ਹੋ ਜਾਂਦਾ ਹੈ, ਸੰਤ ਮੋਹਰਿ ਸਿੰਘ ਨੇ ਇਸ ਦਾ ਉਲੇਖ ਕਰਦਿਆਂ ਲਿਖਿਆ ਹੈ ਕਿ ਅਗਿਆਨ ਦੀ ਅਣਹੋਂਦ ਵਿਚ ਸਰੀਰ ਦੇ ਬੰਧਨ ਛੁਟ ਜਾਣ ਕਾਰਨ ਵਰਣ-ਆਸ਼੍ਰਮ, ਕੁਲ ਜਾਤਿ ਆਦਿ ਦਾ ਭ੍ਰਮ ਮਿਟ ਜਾਂਦਾ ਹੈ। ਦ੍ਵੈਤ ਨਸ਼ਟ ਹੋ ਜਾਂਦੀ ਹੈ ਅਤੇ ਇਕੋ ਅਦ੍ਵੈ ਹੋਂਦ ਦਾ ਪ੍ਰਕਾਸ਼ ਹੋ ਜਾਂਦਾ ਹੈ। ਸਾਧਕ ਦੇ ਚਿੰਤਨ ਵਿਚ 'ਅਹਮ੍ ਬ੍ਰਹਮ ਅਸਮਿ' ਦਾ ਵਿਚਾਰ ਸਰਵ-ਭਾਂਤਿ ਜਾਗ੍ਰਿਤ ਹੁੰਦਾ ਹੈ, ਜਿਸ ਵਿਚ ਸਰਵ-ਥਾਂਈਂ ਆਪੇ ਦਾ ਪਰਿਪੂਰਨ ਪ੍ਰਸਾਰ ਦਿਸਦਾ ਹੈ, ਇਸ ਲਈ ਸਚੇ ਸਾਧਕ ਨੂੰ ਕਿਤੇ ਵੀ ਅਪੂਰਨਤਾ ਨਹੀਂ ਭਾਸਦੀ। ਜਦੋਂ ਹਰ ਤਰਫ਼ ਇਕ 'ਅਹਮ੍' ਹੀ ਵਿਦਮਾਨ ਰਹਿੰਦਾ ਹੈ, ਤਾਂ ਜੀਵ-ਈਸ਼ ਦਾ ਭੇਦਵਾਦੀ ਵਿਚਾਰ ਵੀ ਨਸ਼ਟ ਹੋ ਜਾਂਦਾ ਹੈ, ਇਸ ਪ੍ਰਤਖ ਸਾਖਿਆਤਕਾਰ ਵਿਚ ਆਨੰਦ ਕੇਵਲ ਹਿਰਦੈ ਵਿਚ ਮਹਿਸੂਸ ਨਹੀਂ ਹੁੰਦਾ, ਬਲਕਿ ਉਹ ਆਨੰਦ ਸਭ ਘਟ ਵਿਚ ਦ੍ਰਿਸ਼ਮਾਨ ਹੁੰਦਾ ਹੈ। ਸਰਵਤ੍ਰ ਬ੍ਰਹਮ ਦੀ ਪ੍ਰਤਖਯ੍ਤਾ ਦਾ ਇਹਸਾਸ ਕਹਿਣ-ਸੁਣਨ ਲਈ ਅਨਇਛਾ ਜਾਗ੍ਰਿਤ ਕਰਦਾ ਹੈ। ਆਤਮਕ ਆਨੰਦ ਪੂਰਣ ਵਿਕਾਸ ਵਿਚ ਹੁੰਦਾ ਹੈ। ਬ੍ਰਹਮ ਦਾ ਵਾਸਤਵਿਕ ਰੂਪ ਸਾਧਕ ਦੇ ਸਾਹਮਣੇ ਹੁੰਦਾ ਹੈ, ਜਾਂ ਵੇਦਾਂਤਵਾਦ ਅਨੁਸਾਰ ਇਹ ਕਹੀਏ ਕਿ ਮਾਨਵ ਆਪਣੀ ਵਾਸਤਵਿਕਤਾ, ਵਿਸ਼ਾਲਤਾ ਅਤੇ ਵਿਰਾਟ ਸਰੂਪ ਨੂੰ ਪੂਰਣ ਰੂਪ ਵਿਚ ਸਮਝ ਲੈਂਦਾ ਹੈ। ਸਾਧਕ ਅਤੇ ਸਾਧਯ ਇਕ ਹੋਂਦ ਹੋ ਜਾਂਦੇ ਹਨ। ਜਿਸ ਭੁਲੇਖੇ ਵਿਚ ਸਾਧਕ ਬ੍ਰਹਮ ਨੂੰ ਬਾਹਰ ਭਾਲਦਾ ਹੈ, ਉਹ ਨਸ਼ਟ ਹੋਇਆ ਤਾਂ ਬਾਹਰ ਦੀ ਭਾਲ ਵੀ ਮੁਕ ਗਈ। ਨਾ ਖਾਣ-ਪੀਣ ਦੀ ਇਛਾ ਰਹਿ ਗਈ, ਨਾ ਹੀ ਤਿਆਗਣ ਦੀ ਜ਼ਰੂਰਤ। ਸਭ ਕੁਝ ਪਰਮ-ਪਵਿਤ੍ਰ ਦਿਸ ਆਇਆ। ਗਿਆਨ-ਅਗਿਆਨ ਦਾ ਅੰਤਰ ਵੀ ਮਿਟ ਗਿਆ, ਇਕੋ ਪ੍ਰਕਾਸ਼ ਰਹਿ ਗਿਆ। ਸਾਧ 'ਤੇ ਚੋਰ ਇਕੋ ਹੋ ਗਏ। ਜਦੋਂ ਦੂਜੀ ਸਤਾ ਦਾ ਭਾਵ ਹੀ ਖ਼ਤਮ ਹੋ ਗਿਆ, ਤਾਂ ਕਿਸੇ ਬਾਹਰੀ-ਪੂਜਾ ਦੀ ਜ਼ਰੂਰਤ ਨਾ ਰਹਿ ਗਈ। 'ਘਟ ਅੰਤਰਿ ਪੂਜਾ ਹੋਇ' ਨੂੰ ਸਾਖਿਆਤ ਕੀਤਿਆਂ, ਆਪਣੀ ਪੂਜਾ ਆਪ ਕਰਨ ਦਾ ਭਾਵ ਪ੍ਰਗਟ ਹੋ ਗਿਆ। ਗਿਆਨਵਾਨ ਲਈ ਜਨਮ, ਮ੍ਰਿਤੂ, ਝੂਠ ਅਤੇ ਪ੍ਰਾਰਬਧ ਦੇ ਸ਼ਾਸਤ੍ਰੀ ਵਿਚਾਰ ਨਿਰਮੂਲ ਸਿਧ ਹੋ ਜਾਂਦੇ ਹਨ । ਸਾਧਕ ਦੀ ਇਸ ਅਵਸਥਾ ਵਿਚ ਨਾ ਕੋਈ ਵਿਸ਼ੇਸ਼ ਲਗਾਓ ਵਾਲਾ ਮਿਤ੍ਰ ਰਹਿ ਜਾਂਦਾ ਹੈ, ਨਾ ਹੀ ਕਿਸੇ ਨਾਲ ਦੁਸ਼ਮਣੀ ਰਹਿ ਜਾਂਦੀ ਹੈ, ਯਥਾ-

ਯਾ ਕੋ ਨਿਧਯਾਸਨ ਹੋਇਆ ਹੈ। ਵਰਨ ਆਸ਼੍ਰਮ ਤਿਨ ਖੋਇਆ ਹੈ।
ਜਾਤ ਕੁਲ ਸਭ ਛੁਟੀ ਹੈ। ਜਬ ਦ੍ਵੈਤ ਤੂੰਬੜੀ ਫੁਟੀ ਹੈ।
ਏਕ ਏਕ ਸਭ ਕਹਿਤਾ ਹੈ। ਦ੍ਵੈਤ ਕਬਹੂੰ ਨਹੀਂ ਸਹਿਤਾ ਹੈ।
ਏਕ ਬ੍ਰਹਮ ਆਪ ਕੋ ਜਾਨੇ ਹੈ। ਹੋਰ ਦੂਜਾ ਭੂਲ ਨਾ ਮਾਨੇ ਹੈ।
ਆਪ ਆਪੇ ਮੇਂ ਪੂਰਨ ਹੈ। ਕਹੀਂ ਦਿਸੇ ਨਾਹੀਂ ਊਰਨ ਹੈ।
ਨਿਧਿਯਾਸਨ ਕੀ ਯੇਹੀ ਹੈ ਰੀਤ। ਅਗਿਯਾਨ ਸਮਗ੍ਰੀ ਸਭੀ ਗਈ ਬੀਤ।
ਅਬ ਦ੍ਵੈਤ ਨਦਰੀ ਨਹੀਂ ਆਵੈ। ਏਕਾ ਬ੍ਰਹਮ ਸਭ ਮਾਹਿ ਸਮਾਵੈ।

ਅਬ ਨਿਧਿਯਾਸਨਤਾ ਹੋਈ ਹੈ। ਜੀਵ ਈਸ ਭੇਦਤਾ ਖੋਈ ਹੈ।
ਬਿਨਾ ਏਕ, ਦੂਜਾ ਨਹੀਂ ਕੋਈ ਹੈ।
ਆਗੇ ਸਾਖਿਯਾਤਕਾਰ ਮੇਂ ਭਇਆ ਅਨੰਦ। ਸਭ ਘਟ ਦੇਖੇ ਪ੍ਰਮਾਨੰਦ।
ਸਭ ਮੇਂ ਆਪ ਦੇਖੇ ਇਕਸਾਰ। ਸਰਬ ਬ੍ਰਹਮ ਇਕ ਕਹੇ ਪੁਕਾਰ।
ਆਗੇ ਕਹਿਣ ਸੁਣਨ ਕੀ ਇਛਾ ਨਾਹੀਂ। ਆਨੰਦ ਭਇਆ ਆਤਮ ਸੁਖ ਮਾਹੀਂ।
ਅਬ ਜੈਸਾ ਥਾ ਤੈਸਾ ਹੀ ਭਇਆ। ਆਪਾ ਲਧਾ, ਭੁਲੇਖਾ ਗਇਆ।
ਖਾਣ ਪੀਣ ਆਦਿ ਸਭ ਹੀ ਪਵਿਤ੍ਰ। ਨਾ ਕੋਈ ਦੁਸ਼ਮਣ ਨਾ ਕੋਈ ਮਿਤ੍ਰ।

ਭਾਵੇਂ 'ਗ੍ਰੰਥ ਭਰਮ ਤੋੜ' ਵਿਚ ਕੀਤੀ ਚਰਚਾ ਸ਼ਾਸਤ੍ਰੀ ਸਰੂਪ ਦੀ ਭਾਸਦੀ ਹੈ, ਜਿਸ ਦਾ ਮੂਲ-ਆਧਾਰ 6 ਵੈਦਿਕ ਸ਼ਾਸਤ੍ਰ ਹੀ ਹਨ, ਪਰ ਗ੍ਰੰਥ ਦੇ ਅੰਤ ਵਿਚ ਸ਼੍ਰੀ ਸੰਤ ਜੀ ਨੇ ਸਪਸ਼ਟ ਕਹਿ ਦਿਤਾ ਹੈ ਕਿ 'ਖਟ (ਛੇ) ਸ਼ਾਸਤ੍ਰਾਂ ਨੂੰ ਪੜ੍ਹਨੇ ਤੇ ਗਿਯਾਨੀ ਨਹੀਂ ਹੁੰਦਾ, ਪੂਰੇ ਗੁਰ ਤੇ ਗਿਯਾਨ ਹੁੰਦਾ ਹੈ'। ਕਿਉਂਕਿ 'ਜਗਿਯਾਸੀ ਕੋ ਪੂਰੇ ਸਤਿਗੁਰ, ਜਗਤ ਕਾ ਭਰਮ ਦੂਰ ਕਰਕੇ ਬ੍ਰਹਮ ਜਣਾ ਦਿੰਦੇ ਹੈਂ। ਬ੍ਰਹਮ ਮੇਂ ਜਗਤ ਹੈ ਹੀ ਨਹੀਂ, ਬ੍ਰਹਮ ਹੀ ਹੈ'। ਸੰਤ ਜੀ ਕਹਿੰਦੇ ਹਨ ਇਕ ਲੋਕ ਹਨ ਜੋ ਮਾਰੂਥਲ ਨੂੰ ਦਰਿਆ ਸਮਝ ਕੇ ਅਖਾਂ ਮੀਚ ਕੇ ਨਿਰਾਸ਼ ਬੈਠ ਜਾਂਦੇ ਹਨ, ਕਿ ਇਤਨਾ ਵਡਾ ਦਰਿਆ ਤਰਿਆ ਨਹੀਂ ਜਾਣਾ। ਦੂਜੇ ਨੇ ਤੀਰਥ, ਵ੍ਰਤ, ਪੂਜਾ, ਪਾਠ ਆਦਿ ਦੇ ਕਖ-ਕਾਨੇ ਇਕਠੇ ਕਰਕੇ ਤੁਲਾ ਬੰਨ੍ਹ ਲਿਆ। ਤੀਸਰੇ ਗਿਆਨਵਾਨ ਨੇ ਪਹਿਲੇ ਨੂੰ ਕਿਹਾ ਨਿਰਾਸ਼ ਨਾ ਹੋ ਮੇਰੇ ਪਿਛੇ ਆ ਜਾ। ਦੂਜੇ ਨੂੰ ਕਿਹਾ ਤੇਰਾ ਇਹ ਤੁਲਾ ਬੰਨ੍ਹਣਾ ਗ਼ਲਤ ਹੈ। ਇਸ ਨਾਲ ਤਰਿਆ ਨਹੀਂ ਜਾਣਾ, ਕਿਉਂਕਿ ਇਹ ਕਰਮਕਾਂਡ ਰੂਪ ਕਖ-ਕਾਨੇ ਕਾਮਾਦਿ ਦੇ ਪਾਣੀ ਦੀਆਂ ਮਾਰੂ ਲਹਿਰਾਂ ਸਾਹਮਣੇ ਨਹੀਂ ਟਿਕਣਗੇ। ਗਿਆਨਵਾਨ ਨੇ ਦੋਹਾਂ ਨੂੰ ਪਿਛੇ ਲਾ ਕੇ ਪਾਰ ਲਗਾ ਦਿਤਾ, ਕਿਉਂਕਿ ਉਸ ਨੇ ਗਿਆਨ ਦਿਤਾ। ਦਰਿਆ ਤਾਂ ਇਕ ਭ੍ਰਮ ਸੀ। ਇਸ ਦੀ ਕੋਈ ਹੋਂਦ ਨਹੀਂ ਸੀ। ਇੰਵ ਹੀ ਜਗਤ ਦੀ ਕੋਈ ਹੋਂਦ ਨਹੀਂ। ਸਭ ਉਸ ਆਤਮਤਤ ਦਾ ਪ੍ਰਸਾਰ ਹੈ, ਜੋ ਸਾਧਕ ਦੇ ਆਪਣੇ ਅੰਦਰ ਹੈ। ਜਦੋਂ ਸਭ ਮੇਰਾ ਹੀ ਵਿਸਤਾਰ ਹੈ, ਤਾਂ ਕਿਹੜਾ ਦਰਿਆਉ, ਕਿਵੇਂ ਤਰਨਾ ਅਤੇ ਕਿਸ ਨੇ ਤਰਨਾ ਹੈ ? ਦਰਿਆ ਭ੍ਰਮ ਸੀ, ਤਰਨਾ ਭ੍ਰਮ ਸੀ, ਤਰਨ ਵਾਲਾ ਭ੍ਰਮ ਸੀ। ਗੁਰਾਂ ਨੇ ਭ੍ਰਮ ਦਾ ਨਾਸ਼ ਕੀਤਾ, ਸਾਧਕ ਨੂੰ ਆਪਾ ਹੀ ਉਹ ਦਰਿਆ ਦਿਸਿਆ, ਜਿਸ ਦੇ ਤਰਨ ਹਿਤ ਅਨੇਕ ਯਤਨ ਕੀਤੇ ਜਾਂਦੇ ਹਨ। ਇਸ ਜਾਗਤਿਕ ਅਦ੍ਵੈਤ ਦੀ ਭ੍ਰਮ-ਨਿਵਿਰਤੀ ਹੀ ਇਸ ਗ੍ਰੰਥ ਦਾ ਅੰਤਿਮ ਫਲ ਹੈ।

**3. ਬੈਂਤਾਂ (ਭਾਗ ੧) :** 'ਭ੍ਰਮ ਤੋੜ' ਤੋਂ ਅਗੇ ਸੰਤ ਮੋਹਰਿ ਸਿੰਘ ਕ੍ਰਿਤ ਬੈਂਤਾਂ ਹਨ। ਇਹ ਬੈਂਤਾਂ ਕੁਲ 4 ਭਾਗਾਂ ਵਿਚ ਹਨ, ਜਿਨ੍ਹਾਂ ਵਿਚੋਂ ਤੀਜਾ ਭਾਗ 'ਸੀਹਰਫ਼ੀ' ਹੈ। ਪਹਿਲੇ ਭਾਗ ਵਿਚ ਕੁਲ 35 ਬੈਂਤ ਹਨ, ਜਿਨ੍ਹਾਂ ਦੇ ਅੰਤ ਵਿਚ ਸੂਚਨਾ ਹੈ 'ਸੰਮਤ 1897 ਕਤਕ ਪਰਵਿਸਟੇ 4 ਬੈਂਤਾਂ ਲਿਖੀਆਂ'। '4 ਬੈਂਤਾਂ ਲਿਖੀਆਂ' ਤੋਂ ਭਾਵ ਹੈ, 4 ਭਾਗਾਂ ਵਿਚ ਬੈਂਤਾਂ ਲਿਖੀਆਂ। ਪਹਿਲੇ ਭਾਗ ਦੀ ਆਰੰਭਕ ਸੂਚਨਾ ਹੈ- 'ਅਬ ਬੈਂਤਾਂ ਸ੍ਰੀ

ਸਾਹਿਬ ਮੋਹਰਿ ਸਿੰਘ ਕ੍ਰਿਤ ਲਿਖਯਤੇ।' ਚਾਰੇ ਭਾਗਾਂ ਦੀਆਂ ਬੈਂਤਾਂ ਅਤੇ ਸੀਹਰਫ਼ੀਆਂ ਪਟੀ, ਬਾਵਨ ਅਖਰੀ ਅਤੇ ਸੀਹਰਫ਼ੀ ਕਾਵਿ ਵਾਂਗ ਵਰਣ-ਆਧਾਰਿਤ ਹਨ, ਭਾਵ ਲਿਪੀ ਦੇ ਇਕ-ਇਕ ਅਖਰ ਨੂੰ ਆਧਾਰ ਬਣਾ ਕੇ ਲਿਖੀਆਂ ਗਈਆਂ ਹਨ। 'ਸੀਹਰਫ਼ੀ', ਜਿਸ ਦਾ ਅਰਥ ਹੀ ਤੀਹ ਅਖਰਾਂ ਵਾਲੀ ਹੈ, ਉਸ ਨੂੰ ਛਡ ਕੇ ਬਾਕੀ ਬੈਂਤ-ਰਚਨਾਵਾਂ ਗੁਰਮੁਖੀ ਵਰਣਾਂ ਦੀ ਗਿਣਤੀ ਅਨੁਸਾਰ 35-35 ਬੈਂਤਾਂ ਦੀਆਂ ਹਨ, ਪਰ ਇਨ੍ਹਾਂ ਨੂੰ ਪੰਜਾਬੀ ਉਚਾਰਣ ਵਾਂਗ ਈੜੀ, ਸਸਾ, ਹਾਹਾ, ਕਕਾ ਆਦਿ ਨਾ ਲਿਖਕੇ ਏ, ਸੇ, ਹੇ, ਕੇ ਲਿਖਿਆ ਹੈ। 'ਆਤਮ ਕਥਾ' ਅਤੇ 'ਭ੍ਰਮ ਤੋੜ ਵਾਂਗ' ਇਨ੍ਹਾਂ ਵਿਚ ਵਾਰਤਕ ਨੂੰ ਮਿਸ਼੍ਰਿਤ ਨਹੀਂ ਕੀਤਾ ਗਿਆ। ਬੈਂਤਾਂ ਦਾ ਕਾਵਿਕ ਛੰਦ ਵੀ 'ਆਤਮ ਕਥਾ' ਅਤੇ 'ਭ੍ਰਮ ਤੋੜ' ਤੋਂ ਪਰਿਪਕ ਹੈ, ਕਿਉਂਕਿ ਜਿਥੇ 'ਆਤਮ ਕਥਾ' ਵਿਚ ਜੀਵਨ-ਘਟਨਾਵਾਂ ਭਾਰੂ ਹਨ, ਉਥੇ 'ਭ੍ਰਮ ਤੋੜ' ਵਿਚ ਸਿਧਾਂਤਿਕ ਚਿੰਤਨ ਪ੍ਰਬਲ ਹੈ। ਕਵਿਤਾ ਰਾਹੀਂ ਸਿਧਾਂਤ ਦੀ ਹਾਨੀ ਨਾ ਹੋਵੇ, ਇਸ ਵਾਸਤੇ ਕੇਵਲ ਕਵਿਤਾ ਦਾ ਆਸਰਾ ਨਹੀਂ ਲਿਆ ਗਿਆ। ਹਾਲਾਕਿ ਬੈਂਤਾਂ ਅਤੇ ਹੋਰ ਰਚਨਾਵਾਂ ਵਿਚ ਵੀ ਅਦ੍ਵੈਤਿਕ ਸਿਧਾਂਤ ਹੀ ਪ੍ਰਚੰਡ ਹੈ, ਪਰ ਸਿਧਾਂਤ ਦਾ ਸਿਲਸਿਲੇਵਾਰ ਉਹ ਵਿਵਰਣ ਨਹੀਂ ਲੋੜੀਂਦਾ, ਜੋ 'ਭ੍ਰਮ ਤੋੜ' ਵਿਚ ਅਨਿਵਾਰਯ ਸੀ। ਗਿਆਨ-ਅਭਿਲਾਸ਼ੀ ਨੂੰ ਕਾਵਿਕ-ਵਿਵਰਣ ਵਿਚ ਜੇ ਕੋਈ ਭੁਲੇਖਾ ਲਗੇ ਤਾਂ ਉਸ ਦੀ ਨਿਵਿਰਤੀ 'ਭ੍ਰਮ ਤੋੜ' ਵਿਚੋਂ ਹੋ ਸਕਦੀ ਹੈ, ਕਿਉਂਕਿ ਉਥੇ ਸਿਧਾਂਤ ਦੀਆਂ ਗੂੜ੍ਹ ਗਲਾਂ ਨੂੰ ਕਾਵਿਕ ਰਸਾਤਮਕਤਾ ਵਿਚ ਦੂਸ਼ਿਤ ਹੋਣ ਤੋਂ ਬਚਾਉਣ ਲਈ ਵਾਰਤਕ ਦਾ ਸਹਾਰਾ ਲਿਆ ਗਿਆ ਹੈ।

ਬੈਂਤਾਂ ਦੇ ਪਹਿਲੇ ਭਾਗ ਦੀ ਆਰੰਭਤਾ ਹੀ ਉਸ ਅਦ੍ਵੈਤ ਤੋਂ ਹੈ, ਜਿਸ ਦਾ ਗਿਆਨ ਸ੍ਰੀ ਕ੍ਰਿਸ਼ਣ ਨੇ ਅਰਜੁਨ ਨੂੰ ਦਿਤਾ ਅਤੇ ਜਿਸ ਦਾ ਇਜ਼ਹਾਰ ਮਹਾਨ ਅਦ੍ਵੈਤਵਾਦੀ ਸੂਫ਼ੀ ਦਰਵੇਸ਼ ਮਨਸੂਰ ਨੇ 'ਅਨਲਹਕ' ਕਹਿ ਕੇ ਕੀਤਾ ਸੀ। ਜਿਸ ਦੀ ਪ੍ਰਮਾਣਿਕਤਾ ਵੇਦਾਂ ਸਹਿਤ ਅਨੇਕ ਮਹਾਪੁਰਖ਼ਾਂ ਦੇ ਵਚਨਾਂ ਤੋਂ ਸਿਧ ਹੈ। ਜੀਵ ਨੂੰ ਅਪੂਰਣ ਕਹਿਣਾ ਅਨੁਚਿਤ ਹੈ, ਕਿਉਂਕਿ ਇਹ ਤ੍ਰੈਕਾਲ ਹੀ ਉਸ ਬ੍ਰਹਮ ਵਿਚ ਵਿਲੀਨ ਹੈ, ਜੋ ਨਿਰਗੁਣ-ਸਰਗੁਣ ਦੀ ਅਦ੍ਵੈਤ ਵਿਚ ਸਦਾ ਸਤਿ-ਸਰੂਪ ਹੈ। ਇਸ ਲਈ ਸਾਧਨਾ ਸਫਲ ਹੋਣ 'ਤੇ ਸਾਧਕ ਆਪਣੇ ਨਿਜ-ਸਰੂਪ ਨੂੰ ਹੀ ਪਛਾਣਦਾ ਜਾਂ ਪ੍ਰਾਪਤ ਕਰਦਾ ਹੈ, ਕਿਉਂਕਿ ਪ੍ਰਾਪਤ ਕਰਨ ਲਈ ਦੂਜੀ ਕੋਈ ਹੋਂਦ ਹੈ ਹੀ ਨਹੀਂ, ਜਿਸ ਨੂੰ ਉਸ ਨੇ ਪਛਾਣਨਾ ਸੀ। ਇਸੇ ਕਾਰਨ ਮਨਸੂਰ ਮੌਤੋਂ ਨਹੀਂ ਡਰਿਆ, ਕਿਉਂਕਿ ਉਸ ਜਾਣ ਲਿਆ ਸੀ ਕਿ ਜੰਮਣ-ਮਰਨ ਵਾਲੀ ਕੋਈ ਚੀਜ਼ ਹੈ ਨਹੀਂ-

ਊਣੰ ਊਣਾ ਨਹੀਂ ਸਦਾ ਸਰੂਪ ਮੇਰਾ, ਹਰਿ ਰੂਪ ਦੇ ਵਿਚ ਸਮਾਇਆ ਹੈ।
ਇਕੋ ਇਕੋ ਕਰ ਬੇਦ ਪੁਕਾਰਦੇ, ਦੂਜਾ ਕਿਸੇ ਨਾ ਆਖ ਸੁਣਾਇਆ ਹੈ।
ਨਿਰਗੁਣ ਸਰਗੁਣ ਸਰੂਪ ਹੈ ਸਦਾ ਇਕੋ, ਸੋਈ ਜਾਣਦਾ ਜਿਸੇ ਜਣਾਇਆ ਹੈ।
ਮੋਹਰਿ ਸਿੰਘ ਨਾ ਆਪ ਥੀ ਜੁਦਾ ਹੋਇਆ, ਤੀਨੋਂ ਕਾਲ ਹੀ ਸਚ ਸਮਾਇਆ ਹੈ॥੧॥
ਐਨ ਅਨੇਕ ਸਿਯਾਣਿਆਂ ਮਤਿ ਏਹਾ, ਬਿਨਾ ਆਪ ਥੀਂ ਹੋਰ ਨਾ ਜਾਣਿਆ ਹੀ।

ਏਹੋ ਅਰਜਨ ਨੂੰ ਕ੍ਰਿਸ਼ਨ ਪੁਕਾਰ ਕਹਿਆ, ਸਰਬ ਆਪਣਾ ਆਪ ਵਖਾਣਿਆ ਹੀ।
ਸਮਝ ਇਸੇ ਨੂੰ ਆਸ਼ਕ ਮਨਸੂਰ ਹੋਇਆ, ਡਰ ਕਾਲ ਕਾ ਜਿਗਰ ਨਾ ਆਣਿਆ ਹੀ।
ਮੋਹਰਿ ਸਿੰਘ ਜੇ ਆਪਣਾ ਆਪ ਹੀ ਹੈ, ਕਹੋ ਕਿਸਨੇ ਕੌਣ ਪਛਾਣਿਆ ਹੀ॥੨॥

ਸੰਤ ਜੀ ਲਿਖਦੇ ਹਨ ਕਿ ਸਚਿਦਾਨੰਦ ਦੀ ਪ੍ਰਾਪਤੀ ਅਤੇ ਇਸ਼ਟ, ਅਨਿਸ਼ਟ, ਜਨਮ, ਮ੍ਰਿਤੂ ਦਾ ਭ੍ਰਮ ਮਿਟਾਉਣ ਲਈ ਪੂਰਨ ਪ੍ਰਕਾਸ਼ਮਾਨ ਅਦ੍ਵੈਤ-ਪ੍ਰਾਪਤ ਗਿਆਨਵਾਨ ਗੁਰੂ ਦੇ ਮਾਰਗ-ਦਰਸ਼ਨ ਦੀ ਜ਼ਰੂਰਤ ਹੈ, ਕਿਉਂਕਿ ਜਨਮਾਂਤਰ ਤੋਂ ਅਗਿਆਨ ਦੇ ਅੰਧੇਰੇ ਵਿਚ ਸੁਖ ਮਹਿਸੂਸ ਕਰਦਾ ਜੀਵ ਨਿਜ ਯਤਨਾਂ ਨਾਲ ਭ੍ਰਮ-ਮੁਕਤਿ ਨਹੀਂ ਪਾ ਸਕਦਾ। ਜੀਵ ਆਪਣੀ ਇਛਾ ਨਾਲ ਨਹੀਂ, ਬ੍ਰਹਮ ਦੀ ਆਗਿਆ ਅਨੁਸਾਰ ਭ੍ਰਮ ਦੇ ਅੰਡੇ ਵਿਚ ਕੈਦ ਹੈ। ਉਹ ਸਵੈ-ਇਛਾ ਨਾਲ ਫਸਿਆ ਨਹੀਂ ਤਾਂ ਨਿਜ-ਯਤਨਾਂ ਨਾਲ ਮੁਕਤ ਕਿਵੇਂ ਹੋਵੇ ? ਉਸ ਨੂੰ ਅੰਧਕਾਰ ਵਿਚੋਂ ਬਾਹਰ ਕਢਣ ਲਈ ਪਰਮੇਸ਼ਰ ਸੰਤ ਦਾ ਰੂਪ ਧਾਰਨ ਕਰ ਕੇ ਪ੍ਰਗਟ ਹੁੰਦਾ ਹੈ। ਪੂਰਨ ਸੰਤ ਸਮਝਾ ਦੇਂਦਾ ਹੈ ਕਿ ਸਚਿਦਾਨੰਦ ਦੀ ਪ੍ਰਾਪਤੀ ਕੀ ਹੈ ? ਕੇਵਲ ਦ੍ਵੈਤ ਦਾ ਭੁਲੇਖਾ ਦੂਰ ਕਰਨਾ। ਦ੍ਵੈਤ ਦਾ ਅਗਿਆਨ ਮਿਟਿਆ ਤਾਂ ਸਭ ਬ੍ਰਹਮ ਹੀ ਬ੍ਰਹਮ ਹੈ। ਸੰਤ ਜੀ ਕਹਿੰਦੇ ਹਨ ਕਿ ਇਹ ਅਸਤਿਤ੍ਵਹੀਣ ਭਾਸਮਾਨ ਜਗਤ ਤਾਂ ਜੀਵ ਨੇ ਸੁਪਨੇ ਵਿਚ ਕਲਪਿਤ ਕੀਤਾ ਹੈ। ਤ੍ਰੈਕਾਲ ਇਸ ਦੀ ਹੋਂਦ ਅਸਤਿ ਹੈ। ਅਗਿਆਨ ਦੀ ਨੀਂਦ ਨੇ ਉਸ ਜਗਤ ਨੂੰ ਜਨਮ ਦੇ ਦਿਤਾ, ਜੋ ਨਾ ਕਦੇ ਸਿਰਜਿਆ ਗਿਆ ਸੀ, ਨਾ ਇਸ ਨੇ ਕਦੇ ਪ੍ਰਲੈਅ ਹੋਣਾ ਹੈ। ਉਹ ਪ੍ਰਮਾਣ ਦਿੰਦੇ ਹਨ ਕਿ ਬ੍ਰਹਮ ਉਤੇ ਮਾਇਆ ਆਰੋਪਿਤ ਹੋ ਗਈ ਤਾਂ ਉਸੇ ਤਰ੍ਹਾਂ ਜਗਤ ਦਿਸਣ ਲਗ ਪਈ, ਜਿਵੇਂ ਭੂਖ਼ਣ ਦੀ ਸੱਜਾ (ਸ਼ਿੰਗਾਰ) ਹੋਵੇ। ਮਾਇਆ ਦਿਸਦੀ ਹੈ, ਬ੍ਰਹਮ ਨਹੀਂ, ਉਸੇ ਤਰ੍ਹਾਂ ਜਿਵੇਂ ਭੂਖ਼ੁਣ ਦਿਸਦਾ ਹੈ, ਸੋਨਾ ਲੁਪਤ ਹੋ ਗਿਆ ਹੈ। ਜੀਵ ਨੇ ਜਿਸ ਨੂੰ ਸੋਨਾ ਸਮਝਣਾ ਸੀ, ਉਸ ਨੂੰ ਭੂਖ਼ੁਣ ਸਮਝ ਲਿਆ। ਜਿਸ ਨੂੰ ਬ੍ਰਹਮ ਜਾਣਨਾ ਸੀ, ਉਸ ਨੂੰ ਜਗਤ ਜਾਣ ਲਿਆ। ਪਰ ਜਿਸ ਵਿਅਕਤੀ ਨੇ ਸਤਿ-ਸਰੂਪ ਦੀ ਪ੍ਰਾਪਤੀ ਕਰ ਲਈ, ਉਸ ਨੇ ਜਗਤ ਨੂੰ ਅਸਾਰ ਬ੍ਰਹਮ ਨੂੰ ਸਾਰ-ਵਸਤੂ ਜਾਣ ਲਿਆ। ਉਸ ਲਈ ਸੋਨਾ ਭੂਖ਼ਣ ਵਿਚ ਨਹੀਂ, ਭੂਖ਼ਣ ਸੋਨੇ ਵਿਚ ਲੁਪਤ ਹੋ ਗਿਆ। ਇਕ ਸੋਨੇ ਦੀ ਸਤਾ ਰਹਿ ਗਈ, ਨਾ-ਨਾ ਭੂਖ਼ਣ ਦਾ ਭ੍ਰਮ ਅਸਲੋਂ ਮਿਟ ਗਿਆ। ਨਾ-ਨਾ ਸ਼ਸਤ੍ਰਾਂ ਵਿਚ ਇਕੋ ਲੋਹਾ ਭਾਸ ਪਿਆ। ਸਾਰੇ ਖੰਡ ਦੇ ਖਿਲੌਣਿਆਂ ਵਿਚ ਇਕੋ ਖੰਡ ਵਿਦਮਾਨ ਹੋਣ ਦੀ ਪ੍ਰਤੀਤ ਹੋ ਗਈ। ਜਿਸ ਨੂੰ ਅਜਿਹਾ ਸਤਿ-ਸਰੂਪ ਮਿਲ ਗਿਆ, ਉਸ ਦਾ ਕਰਮ-ਧਰਮ ਵੀ ਛੁਟ ਗਿਆ, ਵਰਣ-ਆਸ਼੍ਰਮ ਦੇ ਭੇਦ ਵੀ ਮਿਟ ਗਏ, ਕਿਉਂਕਿ ਦੂਜੀ ਹੋਂਦ ਹੀ ਮਿਥਿਆ ਅਤੇ ਨਿਰਰਥਕ ਦਿਸ ਆਈ। ਪਰ ਜਿਸ ਅਵਿਦਿਆ ਦੀ ਨੀਂਦ ਤੋਂ ਜਾਗਣ ਨਾਲ ਦ੍ਵੈਤ ਸਮੂਲ ਨਸ਼ਟ ਹੋਈ, ਉਹ ਅਵਿਦਿਆ ਸਚਾ ਗੁਰੂ ਹੀ ਨਸ਼ਟ ਕਰ ਸਕਦਾ ਹੈ। ਜਿਸ ਸਾਧਕ ਦੀ ਅਵਿਦਿਆ ਕਟੀ ਗਈ, ਉਸ ਲਈ ਜੰਗਲਾਂ ਵਿਚ ਤਪ ਸਾਧਣੇ, ਯੋਗੀਆਂ ਵਾਲਾ ਤ੍ਰਿਕੁਟੀ ਵਿਚ ਧਿਆਨ ਲਗਾਉਣਾ ਨਿਸਫਲ ਕਰਮ ਹੋ ਗਏ। ਬ੍ਰਹਮਾ ਅਤੇ ਕੀੜੀ ਇਕਸਮਾਨ ਹੋ ਗਏ, ਤਾਂ ਦੇਵੀ-ਦੇਵਤਿਆਂ ਦੀ ਪੂਜਾ ਵੀ ਨਿਰਰਥਕ ਸਿਧ ਹੋ ਗਈ।

ਅਦ੍ਵੈਤ ਪ੍ਰਾਪਤੀ ਵਿਚ ਜਗਤ ਦਾ ਤ੍ਰੈਕਾਲ ਮਿਥਿਆਪਨ ਸਪਸ਼ਟ ਹੋ ਗਿਆ। ਜਗਤ ਜਲ ਤੋਂ ਉਪਜ ਕੇ ਜਲ ਵਿਚ ਸਮਾਈ ਝਗ ਵਾਂਗ ਅਸਤਿਤ੍ਵਹੀਨ ਹੋ ਗਿਆ। ਹਰ ਸ਼ੈਅ ਵਿਚ ਸਾਧਕ ਨੂੰ ਆਪਣਾ ਪ੍ਰਸਾਰ ਦਿਸਿਆ, ਤਾਂ ਸਾਰਾ ਬੇਗਾਨਾਪਨ, ਵੈਰ-ਵਿਰੋਧ, ਦ੍ਵੇਸ਼ ਆਦਿ ਵਿਚ ਆਪਣਾ ਅੰਤਰ-ਵਿਰੋਧ ਹੀ ਦਿਸ ਹੋਇਆ। ਭ੍ਰਮ ਵਿਚ ਮਨੁਖ ਆਪ ਸਾਬਤ-ਸੂਰਤ ਨਹੀਂ ਸੀ। ਅਹਮ੍ ਦੇ ਉਪਰ ਇਕ ਹੋਰ ਅਹਮ੍ ਦਾ ਲੇਪਨ ਹੋ ਗਿਆ ਸੀ, ਜਿਸ ਤੋਂ 'ਹਉਮੈ' ਬਣ ਗਈ ਸੀ। ਇਸ ਲਈ ਆਪਣੇ ਦੋ ਅਹਮ੍ ਆਪਸ ਵਿਚ ਟਕਰਾ ਰਹੇ ਸੀ। ਜਦੋਂ ਦੋਵੇਂ ਅਹਮ੍ ਇਕਹੋਂਦ ਸਿਧ ਹੋ ਗਏ, ਤਾਂ ਮਾਇਆ-ਜਨਿਤ ਕਲਪਿਤ ਅਹਮ੍ ਅਸਤਿਤ੍ਵਹੀਣ ਹੋ ਗਿਆ, ਜਿਸ ਤੋਂ ਅੰਤਰ-ਵਿਰੋਧ ਦਾ ਨਾਸ਼ ਹੋਣ ਨਾਲ, ਆਪਣਾ ਅਸਤਿਤ੍ਵ ਸਾਬਤ ਅਥਵਾ ਪਰਿਪੂਰਣ ਹੋ ਕੇ ਇਕੋ ਅਦ੍ਵੈ-ਹੋਂਦ ਦਾ ਪੂਰਨ ਪ੍ਰਕਾਸ਼ ਦਿਸ ਪਿਆ, ਜਿਥੇ ਸਾਧਕ, ਸਾਧਨਾ ਅਤੇ ਸਾਧਯ ਇਕਰੂਪ ਹੋ ਗਏ। ਇਥੇ ਸੁਰਗ-ਨਰਕ ਦਾ ਅਗਿਆਨ-ਪ੍ਰੇਰਿਤ ਵਿਚਾਰ ਨਸ਼ਟ ਹੋ ਗਿਆ। ਇਸ ਅਵਸਥਾ ਵਿਚ ਗਾਇਤ੍ਰੀ-ਮੰਤ੍ਰ ਜਪਣ ਵਾਲਾ ਹਿੰਦੂ, ਮਸਜਿਦ ਵਿਚ ਅਜ਼ਾਨ ਕਰਨ ਵਾਲਾ ਮੁਸਲਮਾਨ, ਮੋਨਧਾਰੀ ਮੋਨੀ ਅਤੇ ਕਵਿਤਾ ਸਜਾਉਣ ਵਾਲਾ ਕਵਿ ਸਾਧਕ ਨੂੰ ਆਪਣਾ ਹੀ ਪ੍ਰਸਾਰ ਦਿਸ ਪਿਆ। ਜੀਵ-ਈਸ਼੍ਵਰ ਦਾ ਭੇਦ ਵੀ ਭ੍ਰਮ ਮਾਤ੍ਰ ਹੀ ਰਹਿ ਗਿਆ।

ਸੰਤ ਮੋਹਰਿ ਸਿੰਘ ਕਹਿੰਦੇ ਹਨ ਕਿ ਜਗਤ ਅਸਥਿਰ ਹੈ, ਇਥੇ ਕੋਈ ਸਦੀਵ-ਕਾਲ ਨਹੀਂ ਰਹਿ ਸਕਦਾ। ਆਪ ਨੂੰ ਪਰਮੇਸ਼ਰ ਘੋਸ਼ਿਤ ਕਰਨ ਵਾਲੇ ਸ਼੍ਰੀ ਕ੍ਰਿਸ਼ਣ, ਸੀਤਾ ਦਾ ਪਤੀ ਅਖਵਾਉਣ ਵਾਲੇ ਸ਼੍ਰੀ ਰਾਮ ਚੰਦ੍ਰ, ਸਾਰੇ ਦ੍ਰਿਸ਼ਮਾਨ ਹੋਏ ਪਾਤਸ਼ਾਹ, ਸ਼ਹਿਜ਼ਾਦੇ, ਰਾਜੇ, ਪ੍ਰਜਾ ਸਬ ਕਾਲ ਦਾ ਗ੍ਰਾਸ ਬਣ ਗਏ, ਕੇਵਲ ਸਚੇ ਨਾਮ ਦਾ ਪ੍ਰਕਾਸ਼ ਹੀ ਸਦੀਵੀ ਹੈ। ਜੋ ਸਾਧਕ ਆਪਣਾ ਸਚਿਦਾਨੰਦ ਸਰੂਪ ਪਾ ਲੈਂਦਾ ਹੈ, ਉਸ ਲਈ ਜਨਮ-ਮ੍ਰਿਤੂ ਭ੍ਰਮ ਬਣ ਜਾਂਦੇ ਹਨ, ਜਦੋਂ ਕਿ ਹੋਰ ਦੁਨੀਆਦਾਰ ਕਾਲ ਦੇ ਬੰਧਨ ਵਿਚ ਹਨ, ਕਿਉਂਕਿ ਦੇਸ਼-ਕਾਲ ਦੇ ਬੰਧਨ ਵਾਲਾ ਜਗਤ ਉਨ੍ਹਾਂ ਦੀ ਕਲਪਨਾ ਵਿਚ ਸਤਿ-ਸਰੂਪ ਬਣਿਆ ਹੋਇਆ ਹੈ।

**4. ਬੈਂਤਾਂ (ਭਾਗ ਦੂਜਾ) :** ਇਸ ਭਾਗ ਵਿਚ ਵੀ ਕੁਲ 35 ਬੈਂਤ ਹਨ ਅਤੇ ਪਹਿਲੇ ਭਾਗ ਵਾਂਗ ਹੀ ਗੁਰਮੁਖੀ ਵਰਣਮਾਲਾ ਦੇ ਪੈਂਤੀ ਅਖਰਾਂ ਉਤੇ ਆਧਾਰਿਤ ਹਨ। ਅੰਤਰ ਇਹ ਹੈ ਕਿ ਪਹਿਲੇ ਭਾਗ ਵਿਚ ਅਖਰ ਕ੍ਰਮ ਸਿਧਾ ਭਾਵ ੳ, ਅ, ੲ, ਸ, ਇਤਯਾਦਿ ਸੀ, ਜਦੋਂ ਕਿ ਇਨ੍ਹਾਂ ਬੈਂਤਾਂ ਵਿਚ ਉਲਟਾ ਕ੍ਰਮ ਹੈ, ਭਾਵ ੜ, ਵ, ਲ, ਰ ਆਦਿ। ਧਰਮ-ਚਿੰਤਕ ਵਾਸਤੇ ਸੰਤਾਂ ਦੇ ਇਸ ਵਿਚਿਤ੍ਰ ਕੌਤੁਕ ਦਾ ਮਰਮ ਸਮਝਣਾ ਵੀ ਜ਼ਰੂਰੀ ਹੈ। ਪਹਿਲੇ ਭਾਗ ਦੇ ਬੈਂਤਾਂ ਵਿਚ ਅਦ੍ਵੈਤ-ਪ੍ਰਾਪਤ ਸੰਤ-ਪੁਰੁਸ਼ ਦੀ ਉਚ ਅਧਿਆਤਮਕ ਅਵਸਥਾ ਹੈ, ਜੋ ਜਗਤ ਨੂੰ ਠੀਕ ਸਥਿਤੀ ਵਿਚ ਜਾਣਦਾ ਹੈ। ਉਸ ਨੂੰ ਉਤਪਤਿ ਦੇ ਭ੍ਰਮ ਉਤਪੰਨ ਹੋਣ ਦੇ ਕਾਰਨ ਅਤੇ ਫਿਰ ਗਿਆਨ ਹੋਣ 'ਤੇ ਸਭ ਕੁਝ ਇਕ ਵਿਚ ਪਰਲੈਅ ਹੋਣ ਦਾ ਸਮੁਚਾ ਕ੍ਰਮ ਗਿਆਤ ਹੈ। ਇਸ ਲਈ ਇਨ੍ਹਾਂ ਬੈਂਤਾਂ ਉਤੇ ਗੁਰੁ-ਵੰਦਨਾ ਅੰਕਿਤ ਨਹੀਂ, ਕਿਉਂ ਜੁ ਇਸ ਅਵਸਥਾ ਵਿਚ ਗੁਰੁ-ਸਿਖ ਵੀ ਇਕ ਹੋਂਦ ਹੋ ਜਾਂਦੇ ਹਨ। ਦੂਜੇ ਬੈਂਤਾਂ ਵਿਚ ਜਿਗਿਆਸੀ ਦੀ ਦ੍ਰਿਸ਼ਟੀ ਉਲਟ ਹੈ। ਉਹ ਜਗਤ ਨੂੰ ਸਤਿ ਸਮਝਦਾ ਹੈ। ਹੋਂਦੀ ਨੂੰ ਅਣਹੋਂਦੀ

ਅਤੇ ਅਣਹੋਂਦੀ ਨੂੰ ਹੋਂਦੀ ਮੰਨਦਾ ਹੈ। ਉਸ ਨੂੰ ਗਿਆਨ ਕਰਵਾਉਣ ਵਾਸਤੇ ਪਰਿਨਿਸ਼ਪੰਨ (perfect) ਗੁਰੂ ਦੀ ਜ਼ਰੂਰਤ ਹੈ, ਜੋ ਉਸ ਨੂੰ ਠੀਕ ਬੋਧ ਕਰਵਾ ਦੇਵੇ। ਇਸੇ ਲਈ ਇਸ ਦੇ ਸਿਰਲਖ ਵਿਚ 'ਅਥ ਬੈਂਤਾਂ ਸਾਹਿਬ ਮੋਹਰਿ ਸਿੰਘ ਲਿਖਯਤੇ। (ਸਿਖ ਕੋ ਬੋਧ ਕਰਾਵਨਿ ਵਾਸਤੇ)' ਸੂਚਨਾ ਅੰਕਿਤ ਹੋਈ ਹੈ। ਇਨ੍ਹਾਂ ਬੈਂਤਾਂ ਵਿਚ ਲਿਪੀ-ਅਖਰਾਂ ਦੇ ਪੰਜਾਬੀ ਉਚਾਰਣ ਵਾਂਗ ਲਲਾ ਜਾਂ ਲਾ, ਵਵਾ ਜਾਂ ਵਾ ਵਾਂਗ ਨਹੀਂ ਲਿਖਿਆ ਗਿਆ, ਬਲਕਿ ਵੇ, ਲੇ, ਰੇ ਆਦਿ ਲਿਖਿਆ ਹੈ। ਵੇ, ਲੇ ਰੇ ਆਦਿ ਕਿਉਂ ਲਿਖਿਆ ਗਿਆ ਹੈ ? ਇਹ ਕੌਤੁਕ ਵੀ ਪਰਿਪੂਰਣ ਵਿਵੇਕ ਬਿਨਾ ਸਮਝਿਆ ਨਹੀਂ ਜਾ ਸਕਦਾ। ਗੁਰਮੁਖੀ ਦੇ ਅਖਰਾਂ ਦਾ ਫ਼ਾਰਸੀ ਵਾਂਗ ਉਚਾਰਣ ਉਸੇ ਗੁਰੂ ਗੋਬਿੰਦ ਸਿੰਘ ਚੇਤਨਾ ਦਾ ਵਿਲਖਣ ਪ੍ਰਤਿਪਾਦਨ ਹੈ, ਜਿਸ ਅਧੀਨ ਸ੍ਰੀ ਗੁਰੂ ਸਾਹਿਬ ਨੇ 'ਜਾਪੁ' ਬਾਣੀ ਵਿਚ ਸੰਸਕ੍ਰਿਤ ਅਤੇ ਅਰਬੀ-ਫ਼ਾਰਸੀ ਦੀ ਸ਼ਬਦਾਵਲੀ ਦਾ ਸੰਯੋਜਨ ਕੀਤਾ ਸੀ। ਗੁਰਮੁਖੀ ਅਖਰਾਂ ਦਾ ਫ਼ਾਰਸੀ ਵਾਂਗ ਉਚਾਰਣ ਮਜ਼ਹਬੀ ਹਦਬੰਦੀਆਂ ਤੋੜ ਕੇ ਸਭ ਨੂੰ ਸਮਰੂਪ ਜਾਣਨ ਦਾ ਅਧਿਆਤਮਕ ਪ੍ਰਯਤਨ ਹੈ। ਇਨ੍ਹਾਂ ਬੈਂਤਾਂ ਦੇ ਅੰਤ ਵਿਚ ਲਿਖਿਆ ਗਿਆ ਹੈ, ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਗਰੀ ਸ੍ਰੀ ਆਨੰਦਪੁਰ ਵਿਖੇ ਸੰਪੂਰਨ ਹੋਏ ਸਨ, ਯਥਾ-

ਗੋਬਿੰਦ ਸਿੰਘ ਗੁਰੂ ਕਾ ਧਾਮ, ਅਨੰਦਪੁਰੀ ਯਾ ਕੋ ਨਾਮ ਹੈ।
ਤਹਾਂ ਬੈਠ ਬੈਂਤਾਂ ਲਿਖੀਆਂ, ਜੋ ਪੜ੍ਹੇ ਸੁਣੇ ਸੋ ਪਾਰਗਰਾਮ ਹੈ।

ਇਨ੍ਹਾਂ ਬੈਂਤਾਂ ਦੇ ਰਚਨਾ-ਕਾਲ ਸੰਬੰਧੀ ਸੂਚਨਾ ਦੇਂਦਿਆਂ ਲਿਖਿਆ ਹੈ, 'ਇਤਿ ਸੰਮਤ 1990, ਸਾਵਣ, ਪ੍ਰਵਿਸ਼ਟੇ ਪਹਿਲੇ, ਥਿਤ ਨੌਮੀ, ਵੀਰਵਾਰ ਬੈਂਤਾਂ ਪੂਰੀਆਂ ਹੋਈਆਂ।' ਸਪਸ਼ਟ ਹੀ ਇਹ ਸੰਵਤ ਗ਼ਲ਼ਤ ਹੈ ਅਤੇ ਇਹ ਉਕਾਈ ਛਪਾਈ ਸਮੇਂ ਹੋਈ ਕਿਸੇ ਅਸਾਵਧਾਨੀ ਦਾ ਨਤੀਜਾ ਹੈ, ਕਿਉਂਕਿ ਸੰਤ ਮੋਹਰਿ ਸਿੰਘ ਜੀ 1862 ਈ. (ਭਾਵ 1919 ਸੰਵਤ) ਵਿਚ ਅਕਾਲ ਚਲਾਣਾ ਕਰ ਗਏ ਸਨ। ਪਹਿਲੇ ਭਾਗ ਦੇ ਬੈਂਤ ਸੰਵਤ 1897 ਵਿਚ ਸੰਪੰਨ ਹੋਏ ਹਨ, ਜੇ ਇਹ ਬੈਂਤ ਮਗਰੋਂ ਲਿਖੇ ਗਏ ਹਨ, ਤਾਂ ਇਨ੍ਹਾਂ ਦਾ ਯੁਕਤੀ-ਸੰਗਤ ਰਚਨਾ-ਕਾਲ ਸੰਵਤ 1898 ਭਾਵ 1841 ਈ. ਹੋ ਸਕਦਾ ਹੈ।

ਸੰਤ ਜੀ ਲਿਖਦੇ ਹਨ ਕਿ ਤਿੰਨੇ ਤਾਪ ਅਤੇ ਪੰਜ ਕਲੇਸ਼ ਗੁਰੂ ਤੋਂ ਪ੍ਰਾਪਤ ਵਿਵੇਕ ਨਾਲ ਨਸ਼ਟ ਹੋ ਸਕਦੇ ਹਨ। ਇਹ ਨਸ਼ਟ ਹੋਣ ਤਾਂ ਹੀ ਮਨੁਖ ਆਨੰਦਿਤ ਹੋ ਸਕਦਾ ਹੈ। ਜਗਤ ਮ੍ਰਿਗ ਤ੍ਰਿਸ਼ਨਾ ਦੇ ਜਲ ਜੈਸਾ ਹੈ। ਇਸ ਦੀ ਵਾਸਤਵਿਕਤਾ ਗੁਰੂ-ਗਿਆਨ ਬਿਨਾ ਸਮਝ ਨਹੀਂ ਆ ਸਕਦੀ। ਆਤਮਾ ਨੂੰ ਸੁਖ-ਸਰੂਪ ਪਰਮਾਨੰਦ ਬ੍ਰਹਮ ਜਾਣਨ ਵਾਸਤੇ ਧਰਮ ਗ੍ਰੰਥਾਂ ਦੇ ਪਾਠ, ਮਾਲਾ ਫੇਰਨ, ਜਪ ਕਰਨ, ਗੰਗਾ ਨ੍ਹਾਉਣ, ਤੀਰਥ ਯਾਤ੍ਰਾਵਾਂ ਕਰਨ, ਪਾਪ-ਪੁੰਨ ਦੀਆਂ ਧਾਰਨਾਵਾਂ ਸਭ ਨਿਸਫਲ ਕਰਮ ਹਨ।

ਪੋਥੀ ਪੜ੍ਹੋ ਨਹੀਂ ਮਾਲਾ ਦੂਰ ਕੀਤੀ, ਜੋ ਜੋ ਸ਼ਬਦ ਹੋਵੈ ਸਭੋ ਜਾਪ ਹੀ ਹੈ।
ਗੰਗਾ ਨ੍ਹਾਵੋ ਨਹੀਂ ਧਾਮ ਚਹੁੰ ਜਾਵੋਂ ਨਹੀਂ, ਗਿਯਾਨ ਭਾਨ ਮੇਂ ਪੁੰਨ ਨਾ ਪਾਪ ਹੀ ਹੈ॥੨॥

ਅਦ੍ਵੈਤਵਾਦੀ ਸੰਤ ਧਰਮ, ਅਰਥ, ਕਾਮ ਦਾ ਚਿੰਤਨ ਨਹੀਂ ਕਰਦਾ, ਉਸ ਦਾ ਚਿੰਤਨ ਜੀਵ-ਈਸ਼ਵਰ ਦੀ ਏਕਤਾ ਉਤੇ ਕੇਂਦ੍ਰਿਤ ਰਹਿੰਦਾ ਹੈ। ਉਹ ਜਾਣਦਾ ਹੈ ਕਿ ਬ੍ਰਹਮ-ਸਰੂਪ ਅਦੁਤੀ ਅਨਮੋਲ ਮਨੁਖ ਨੇ ਵਰਣ-ਆਸ਼੍ਰਮ ਦੇ ਭੇਦ ਵਿਚ ਆਪਣੀ ਸ਼ੁਧਤਾ ਨਸ਼ਟ ਕਰ ਲਈ ਹੈ। ਸ਼ੁਭ-ਅਸ਼ੁਭ ਦੇ ਨਿਰਮੂਲ ਵਿਚਾਰਾਂ ਕਾਰਨ ਮਨੁਖ ਦੀ ਬੁਧੀ ਦੂਸ਼ਿਤ ਹੋ ਗਈ ਹੈ, ਦ੍ਵੈਤ ਵਿਚ ਵਿਭਾਜਿਤ ਹੋ ਗਈ ਹੈ, ਜਿਸ ਕਾਰਨ ਉਹ ਜਗਤ ਦੀ ਭ੍ਰਾਮਿਕ ਕਲਪਨਾ ਦੇ ਪਿੰਜਰੇ ਵਿਚ ਕੈਦ ਹੋ ਗਿਆ ਹੈ। ਧਰਮ-ਸ਼ਾਸਤ੍ਰ ਦੇ ਸੰਕੀਰਣ ਦ੍ਰਿਸ਼ਟੀਕੋਣ ਅਨੁਸਾਰ ਮਨੁਖਾਂ ਨੇ ਆਪਣੇ-ਆਪਣੇ ਇਸ਼ਟ ਥਾਪ ਲਏ ਹਨ, ਜਿਸ ਕਾਰਨ ਮਨੁਖ ਆਪ ਹੀ ਭ੍ਰਮ-ਬੰਧਨ ਵਿਚ ਫਸ ਗਿਆ ਹੈ-

ਰੇ ਰਤਨ ਸੀ ਗਿਆਨ ਸਰੂਪ ਤੇਰਾ, ਵਰਣ ਆਸ਼੍ਰਮ ਦੇ ਵਿੱਚ ਭੁਲਾਇਓ ਹੀ।
ਜਗਤ ਪਿੰਜਰੇ ਦੇ ਵਿੱਚ ਕੈਦ ਹੋਇਓ, ਸ਼ੁਭ ਅਸ਼ੁਭ ਦਾ ਕੁਆੜ ਚੜ੍ਹਾਇਓ ਹੀ।
ਨਿਜ ਇਸ਼ਟ ਦਾ ਕੁੰਡਾ ਤੈਂ ਚਾੜ੍ਹ ਲੀਤਾ, ਧਰਮ ਸ਼ਾਸਤ੍ਰ ਜੰਦਰਾ ਅੜਾਇਓ ਹੀ।...4॥

ਸੰਤ ਮੋਹਰਿ ਸਿੰਘ ਕਹਿੰਦੇ ਹਨ ਕਿ ਚਾਰੇ ਵੇਦਾਂ ਦਾ ਇਹੋ ਮਤ ਹੈ ਕਿ ਪਰਮੇਸ਼ਰ ਜੀਵ ਤੋਂ ਭਿੰਨ ਨਹੀਂ ਹੈ, ਪਰ ਸ਼ਾਰੀਰਿਕ ਹੰਗਤਾ ਨੇ ਭੇਦ ਕਰ ਦਿਤਾ ਹੈ, ਜਿਸ ਕਾਰਨ ਜੀਵ ਆਪਣੇ ਅਕਾਲ ਰੂਪ ਨੂੰ ਨਹੀਂ ਸਿੰਵਾਣਦਾ। ਉਹ ਕਹਿੰਦੇ ਹਨ ਸਾਧਕ ਨੂੰ ਚਾਹੀਦਾ ਹੈ ਕਿ ਉਹ ਪਰਮੇਸ਼ਰ ਤੋਂ ਛੁਟ ਦੇਵ ਪੂਜਾ ਨਾ ਕਰੇ, ਰਬ ਨੂੰ ਸੀਮਾਵਾਂ ਵਿਚ ਨਾ ਬੰਨ੍ਹੇ, ਮਨ ਤੋਂ ਦੂਈ ਦਾ ਭ੍ਰਮ ਮਾਰ ਲਵੇ, ਸਭ ਵਿਚ ਸਾਈਂ ਦੀ ਮੌਜੂਦਗੀ ਮਹਿਸੂਸ ਕਰੇ, ਵਰਣ-ਆਸ਼੍ਰਮ ਦੇ ਭੇਦ ਵਿਚ ਨਾ ਪਵੇ, ਬੇਪ੍ਰਵਾਹ ਰਹੇ, ਅਗਿਆਨ ਦੇ ਆਵਰਣ ਦਾ ਨਾਸ਼ ਕਰੇ, ਆਪੇ ਦੀ ਵਿਚਾਰ ਕਰੇ, ਸਥੂਲ ਤੋਂ ਸੂਖ਼ਮ ਵਲ ਵਧੇ, ਹਰਖ਼-ਸੋਗ 'ਤੇ ਨਿਆਰਾ ਰਹੇ, ਭੇਖ ਦਾ ਅਭਿਮਾਨ ਨਾ ਕਰੇ, ਧਰਮ-ਅਧਰਮ ਦਾ ਭੇਦ ਮਿਟਾ ਦੇਵੇ, ਜਨਮ-ਮ੍ਰਿਤੂ ਦਾ ਭ੍ਰਮ ਮਿਟਾਏ, ਦੂਜਾ ਭਾਉ ਤਿਆਗ ਦੇਵੇ, ਧਾਰਮਿਕਤਾ ਰਹੁਰੀਤਾਂ ਦੀ ਸੰਕੀਰਣਤਾ ਤਿਆਗ ਦੇਵੇ, ਤੀਰਥਾਂ ਦੀ ਭਟਕਣਾ ਤੋਂ ਮੁਕਤ ਹੋਵੇ, ਹਰ ਤਰਫ਼ ਸਤਿ ਦਾ ਪ੍ਰਸਾਰ ਵੇਖੇ, ਸੋਹੰ ਪਦ ਦਾ ਜਾਪ ਕਰੇ, ਨਿਰਗੁਣ-ਸਰਗੁਣ ਦੇ ਭੇਦ ਵਿਚ ਨਾ ਪਵੇ, ਗਿਆਨ-ਅਗਨਿ ਵਿਚ ਕਰਮ ਸਾੜ ਦੇਵੇ, ਕਾਮਾਦਿ ਨੂੰ ਮਾਰੇ, ਮੁਖ-ਗਿਆਨੀ ਨਾ ਬਣੇ, ਈਰਖਾ ਤੋਂ ਬਚੇ, ਸੂਤਕ-ਪਾਤਕ ਦੇ ਵਿਚਾਰ ਤੋਂ ਹਟ ਜਾਵੇ। ਇਸ ਕਰਣੀ ਦਾ ਧਾਰਨੀ ਸਾਧੂ ਕਰਮਾਂ ਦੇ ਲੇਖ ਤੋਂ ਸੁਤੰਤਰ ਅਤੇ ਭ੍ਰਮ ਰਹਿਤ ਹੋ ਜਾਂਦਾ ਹੈ। ਸੰਤ ਜੀ ਪੁਜਾਰੀਵਾਦ ਦੇ ਵਡੇ ਵਿਰੋਧੀ ਸਨ। ਉਹ ਕਹਿੰਦੇ ਹਨ ਪੁਜਾਰੀ ਨੇ ਆਪਣੀ ਰੋਜ਼ੀ ਵਾਸਤੇ ਲੋਕਾਂ ਨੂੰ ਜੜ੍ਹ-ਪੂਜਾ ਵਿਚ ਲਿਪਤ ਕੀਤਾ ਹੈ। ਪੁਜਾਰੀ ਨਿਜ-ਸਵਾਰਥ ਕਾਰਣ ਪਿਤ੍ਰਾਂ ਨੂੰ ਆਹਾਰ ਪਹੁੰਚਾਉਂਦੇ ਹਨ। ਸੂਤਕ-ਪਾਤਕ ਦੇ ਨਾਮ ਤੇ ਆਹਾਰ ਤਾਂ ਕਰਦੇ ਹਨ, ਪਰ ਫਿਰ ਵੀ ਪਵਿਤ੍ਰ ਅਖਵਾਉਂਦੇ ਹਨ-

ਖੇ-ਖੁਆਰ ਕੀਤੇ ਲੋਕ ਬਾਹਮਣਾਂ ਨੇ, ਜੜ੍ਹ ਪਥਰ ਦੀ ਪੂਜਾ ਕਰਾਉਂਦੇ ਹੈਂ।
ਖਾਣੇ ਆਪਣੇ ਦਾ ਇਕ ਪੇਚ ਕੀਤਾ, ਥਾਲੀ ਮੁਰਦੇ ਦੇ ਨਾਉਂ ਮਣਸਾਉਂਦੇ ਹੈਂ।
ਅਜਨਮ ਠਾਕਰ ਨੂੰ ਆਖਦੇ ਜਨਮਿਆ ਹੈ, ਪਥਰ ਚਾੜ੍ਹ ਪੰਘੂੜੀ ਝੁਟਾਉਂਦੇ ਹੈਂ।
ਸੂਤਕ ਪਾਤਕ ਦਾ ਖਟਿਆ ਖਾਣ ਸਭੇ, ਮੋਹਰਿ ਸਿੰਘ ਫੇਰ ਸੁਚੇ ਕਹਾਉਂਦੇ ਹੈਂ॥੨੯॥

ਸੰਤ ਮੋਹਰਿ ਸਿੰਘ ਅਨੁਸਾਰ ਇਕ ਅਦ੍ਵੈਤਵਾਦੀ ਸੰਤ ਹੀ ਅਕਾਲ ਰੂਪ ਹੈ, ਹੋਰ ਦੇਵਤੇ ਅਤੇ ਅਵਤਾਰ ਆਦਿ ਸਭ ਕਾਲ ਦਾ ਗ੍ਰਾਸ ਬਣ ਜਾਂਦੇ ਹਨ। ਉਹ ਲਿਖਦੇ ਹਨ–

ਕੇ–ਕਾਲ ਨੇ ਮਾਰ ਕੇ ਚੂਰ ਕੀਤੇ, ਰਾਮਚੰਦ੍ਰ ਤੇ ਕ੍ਰਿਸ਼ਨ ਅਉਤਾਰ ਭਾਰੇ।<br>
ਬ੍ਰਹਮੇ ਆਦਿ ਭੀ ਕਾਲ ਨੇ ਚਬ ਲਏ, ਕੀਤੇ ਹੋਏ ਹੈਂ ਜਿਸਦੇ ਬੇਦ ਚਾਰੇ।<br>
ਏਥੇ ਕੌਣ ਸੂਰਾ ਹੋਰ ਦਿਸਦਾ ਹੈ, ਕਾਲ ਅਗੇ ਜਿਹੜਾ ਕੋਈ ਦੰਮ ਮਾਰੇ।<br>
ਮੋਹਰਿ ਸਿੰਘ ਇਕ ਸੰਤ ਅਕਾਲ ਹੈ ਜੀ, ਜਿਸ ਦੇ ਵਿਚ ਨਾ ਦੂਸਰਾ ਹੋਰ ਪਿਆਰੇ॥੩੦॥

ਸੰਤ ਮੋਹਰਿ ਸਿੰਘ ਜਿਥੇ ਨਿਜ–ਸਵਾਰਥ ਅਧੀਨ ਲੋਕਾਈ ਦੀ ਲੁਟ–ਖਸੁਟ ਲਈ ਪੁਜਾਰੀਆਂ ਨੂੰ ਧਰਮ–ਵਿਰੋਧੀ ਦਸਦੇ ਹਨ, ਉਥੇ ਉਨ੍ਹਾਂ ਨੂੰ ਆਮ ਲੋਕਾਂ ਦਾ ਅੰਧ–ਵਿਸ਼ਵਾਸੀ ਹੋਣਾ ਅਤੇ ਅਗਿਆਨਮਈ ਧਾਰਮਿਕ ਕਰਮਾਂ ਵਿਚ ਭਟਕਦੇ ਰਹਿਣਾ ਵੀ ਧਰਮ ਦੀ ਅਧੋਗਤੀ ਜਾਪਦਾ ਹੈ। ਇਹ ਅੰਧ–ਵਿਸ਼ਵਾਸੀ ਭੇਖੀ ਰਬ ਨੂੰ ਯਾਦ ਨਹੀਂ ਕਰਦੇ, ਬਲਕਿ ਬਦਰੀਨਾਥ, ਜਗਨਨਾਥ, ਗਯਾ, ਪ੍ਰਯਾਗ, ਦਵਾਰਕਾ ਆਦਿ ਅਨੇਕ ਸਥਾਨਾਂ 'ਤੇ ਭਾਂਤਿ–ਭਾਂਤਿ ਦੇ ਫੋਕਟ ਕਰਮ ਕਰਦੇ ਹਨ–

ਏ–ਅਕਲ ਨਹੀਂ ਏਨ੍ਹਾਂ ਭੇਖੀਆਂ ਨੂੰ, ਭੁਲ ਰਬ ਥੀਂ ਕਰਮ ਕਮਾਉਂਦੇ ਹੈਂ।<br>
ਕੋਈ ਬਦਰੀ ਕੋਈ ਜਗਨਨਾਥ ਧਾਵੇ, ਕੋਈ ਗਯਾ ਮੇਂ ਪਿੰਡ ਭਰਾਉਂਦੇ ਹੈਂ।<br>
ਕੋਈ ਪ੍ਰਯਾਗ ਮੇਂ ਜਾਇ ਇਸ਼ਨਾਨ ਕਰਦੇ, ਛਾਪਾ ਦੁਆਰਕਾ ਜਾਇ ਲੁਆਉਂਦੇ ਹੈਂ।<br>
ਬਿਨਾਂ ਗੁਰਾਂ ਤੇ ਕਦੇ ਨਾ ਸ਼ਾਂਤ ਆਵੇ, ਮੋਹਰਿ ਸਿੰਘ ਐਵੇਂ ਭਰਮ ਕੇ ਜਨਮ ਗੁਆਉਂਦੇ ਹੈਂ॥੩੩॥

**5. ਬੈਂਤਾਂ (ਭਾਗ ਤੀਜਾ) :** ਇਹ ਸੰਤ ਮੋਹਰਿ ਸਿੰਘ ਜੀ ਦੀਆਂ ਅੰਤਲੀਆਂ ਬੈਂਤਾਂ ਹਨ, ਜਿਨ੍ਹਾਂ ਦੇ ਅਖ਼ੀਰ ਵਿਚ 'ਇਤਿ ਸ੍ਰੀ ਬੈਂਤਾਂ ਸੰਪੂਰਣੰ' ਦੀ ਸੂਚਨਾ ਦਿਤੀ ਗਈ ਹੈ। ਗੁਰਮੁਖੀ ਵਰਣਮਾਲਾ ਦੇ 35 ਅਖਰਾਂ 'ਤੇ 35 ਬੈਂਤ ਰਚੇ ਗਏ ਹਨ। ਆਰੰਭ ਵਿਚ ਦਸਿਆ ਹੈ ਕਿ ਬੁਧੀ ਦੀ ਭਟਕਣਾ ਰੋਕਣ ਵਾਸਤੇ ਇਨ੍ਹਾਂ ਬੈਂਤਾਂ ਦੁਆਰਾ ਅਗਿਆਨਮਈ ਬੁਧੀ ਨੂੰ ਸਮਝਾਇਆ ਗਿਆ ਹੈ। ਰਚਨਾ–ਕਾਲ ਦਾ ਕੋਈ ਸੰਕੇਤ ਉਪਲਬਧ ਨਹੀਂ ਹੁੰਦਾ। ਆਰੰਭ ਵਿਚ ਹੀ ਕਿਹਾ ਹੈ ਕਿ ਬੁਧੀ ਦੀ ਅਪੂਰਣਤਾ ਦਾ ਮੂਲ ਕਾਰਣ ਹੈ ਇਸ ਦਾ ਝੂਠ ਵਿਚ ਪਰਵਿਰਤ ਹੋਣਾ। ਬ੍ਰਹਮ–ਗਿਆਨ ਨੂੰ ਭੁਲ ਕੇ ਬੁਧੀ ਦੇਹ–ਅਭਿਮਾਨ ਦਾ ਸ਼ਿਕਾਰ ਹੋਈ ਹੈ। ਸਰੀਰ ਨੇ ਸਦਾ ਰਹਿਣਾ ਨਹੀਂ, ਫਿਰ ਇਸ ਦਾ ਅਭਿਮਾਨ ਕੀ ਕਰਨਾ ਹੈ ? ਇਹ ਬੁਧੀ ਜੀਵ ਦੇ ਸਨਮੁਖ ਮ੍ਰਿਗ–ਤ੍ਰਿਸ਼ਨਾ ਦੇ ਜਲ ਵਾਂਗ ਜਗਤ ਨੂੰ ਪ੍ਰਸਤੁਤ ਕਰਦੀ ਹੈ। ਇਹ ਕਪਟ ਨਾਲ ਭਰੀ ਹੈ, ਤਿੰਨਾਂ ਤਾਪਾਂ ਵਿਚ ਸੜੀ ਹੈ, ਪੰਜ ਕਲੇਸ਼ਾਂ ਦੀ ਮਾਰੀ ਹੋਈ ਹੈ, ਪੰਜ ਕੋਸ਼ ਦੇ ਪਿੰਜਰੇ ਵਿਚ ਫਸੀ ਹੈ। ਇਸ ਨੂੰ ਆਪਣੇ ਅਗਿਆਨ ਦਾ ਵੀ ਅਭਿਮਾਨ ਹੈ। ਇਹ ਮਿਟੀ ਨੂੰ ਪੋਚ–ਪੋਚ ਕੇ ਰਖਦੀ ਹੈ, ਰਾਗ–ਦ੍ਵੇਸ਼ ਦੀ ਖ਼ੁਰਾਕ ਦੇਂਦੀ ਹੈ। ਮਨੁਖ ਨੂੰ ਵਰਣ–ਆਸ਼੍ਰਮ ਦੇ ਬੰਧਨ ਵਿਚ ਜਕੜਦੀ ਹੈ ਅਤੇ ਧਰਮ, ਅਰਥ, ਕਾਮ ਆਦਿ ਦਾ ਚੋਗਾ ਪਾਉਂਦੀ ਹੈ। ਮਨੁਖਤਾ ਨੂੰ ਧਰਮ–ਸ਼ਾਸਤ੍ਰ ਦੀ ਭੇਦਭਾਵ ਭਰੀ ਮਰਯਾਦਾ ਵਿਚ ਬੰਨ੍ਹਦੀ ਹੈ। ਸ਼ੁਭ–ਅਸ਼ੁਭ ਦਾ ਕੂੜਾ ਮਨੁਖ ਅਗੇ ਰਖਦੀ

ਹੈ। ਇਸ ਨੂੰ ਚਾਹੀਦਾ ਹੈ ਕਿ ਅਸਾਰ ਨੂੰ ਤਿਆਗ ਕੇ ਸਾਰ ਨੂੰ ਗ੍ਰਹਿਣ ਕਰੇ, ਹੰਸ ਹੋ ਕੇ ਗੁਰੁਦੇਵ ਦੀ ਸ਼ਰਣ ਵਿਚ ਜਾਵੇ। ਬੁਧੀ ਨੂੰ ਚਾਹੀਏ ਕਿ ਕਾਇਆ ਵਿਚ ਤਿੰਨੇ ਲੋਕ ਵਸਦੇ ਵੇਖੇ। ਚਾਰ ਵੇਦਾਂ ਦਾ ਇਹੋ ਨਿਰਣੈ ਹੈ ਕਿ ਜੀਵ ਅਤੇ ਈਸ਼ਵਰ ਵਿਚ ਕੋਈ ਅੰਤਰ ਨਹੀਂ। ਇਹ ਬੁਧੀ ਧਰਮ ਗ੍ਰੰਥਾਂ ਵਿਚੋਂ ਅਕਲ ਦੀਆਂ ਗਲਾਂ ਸੁਣ ਕੇ ਵੀ ਮਨੁਖ ਜਨਮ ਪ੍ਰਾਪਤ ਕਰਨ ਰੂਪ ਸ਼ਿਖ਼ਰ ਤੇ ਪਹੁੰਚ ਕੇ ਜਿਤੀ ਹੋਈ ਖੇਡ ਨੂੰ ਹਾਰਨ ਵਿਚ ਹੀ ਲਿਪਤ ਰਹਿੰਦੀ ਹੈ। ਇਹ ਸਰੀਰ ਦੇ ਇਰਦ-ਗਿਰਦ ਆਪਣੀਆਂ ਸੀਮਿਤ ਛਾਲਾਂ ਦਾ ਅਭਿਮਾਨ ਕਰੀ ਜਾਂਦੀ ਹੈ ਅਤੇ ਮੁਕਤ ਗਗਨ-ਮੰਡਲ ਦੀਆਂ ਖੁਲ੍ਹਾਂ ਮਾਣਨ ਦੀ ਥਾਂਏਂ ਡਡੂ ਬਣ ਕੇ ਖੂਹ ਨੂੰ ਪਰਿਪੂਰਣ ਸੰਸਾਰ ਬਣਾ ਬੈਠੀ ਹੈ। ਇਸੇ ਡਡੂ ਪ੍ਰਵਿਰਤੀ ਅਧੀਨ ਇਸ ਨੇ ਜਾਤਿ, ਵਰਣ, ਆਸ਼੍ਰਮ, ਕੁਲ, ਧਰਮ, ਨਰਕ, ਸ੍ਵਰਗ, ਵਰਤ, ਨੇਮ ਦੇ ਬੰਧਨ ਥਾਪ ਕੇ ਅਮ੍ਰਿਤ ਦੀ ਥਾਂ ਜ਼ਹਿਰ-ਪਿਆਲਾ ਪੀ ਲਿਆ ਹੈ। ਵਰਣ-ਆਸ਼੍ਰਮ ਨੂੰ ਉਹ ਇਕ ਮਨੁਖ ਦੇ ਡਿਗਣ ਵਾਲਾ ਟੋਆ ਕਹਿੰਦੇ ਹਨ ਅਤੇ ਧਰਮ ਦੀ ਮਰਯਾਦਾ ਦੇ ਬੰਧਨ ਦਸਣ ਵਾਲਿਆਂ ਨੂੰ ਧਾੜਵੀ ਕਹਿੰਦੇ ਹਨ। ਸਵਾਰਥੀ ਲੋਕ ਪਾਪੀਆਂ ਦੇ ਨਰਕ-ਦੰਡ ਭੋਗਣ ਦੀਆਂ ਭਿਆਨਕ ਕਹਾਣੀਆਂ ਸੁਣਾ ਕੇ ਲੋਕਾਂ ਨੂੰ ਸ਼ਰੀਅਤ ਦੇ ਸੰਗਲਾਂ ਵਿਚ ਜਕੜ ਲੈਂਦੇ ਹਨ। ਸੰਤ ਜੀ ਦਾ ਕਥਨ ਹੈ-

ਟੇ-ਟੋਆ ਹੈ ਬ੍ਰਨ, ਆਸ਼੍ਰਮ ਵਾਲਾ, ਕਿਸੇ ਵਿਰਲੇ ਨੇ ਇਹ ਵਿਚਾਰਿਆ ਹੈ।
ਧਰਮ ਸ਼ਾਸਤ੍ਰਾਂ ਵਾਲੇ ਧਾੜਵੀ ਹੈਂ, ਸੁਟ ਜੀਵ ਨੂੰ ਖ਼ੁਆਰ ਕਰ ਮਾਰਿਆ ਹੈ।
ਭਿਆਨਕ ਸ਼ਬਦ ਡੰਡਾ ਖੂਬ ਮਾਰਦੇ ਹੈਂ, ਇਸ ਜੀਵ ਨੂੰ ਕੈਦ ਕਰ ਡਾਰਿਆ ਹੈ।...16॥

ਸੰਤ ਮੋਹਰਿ ਸਿੰਘ ਉਪਰ ਵਰਣਿਤ ਧਰਮ-ਸ਼ਾਸਤ੍ਰੀਆਂ ਨੂੰ ਜੀਵਾਂ ਨੂੰ ਫਾਹੁਣ ਲਈ ਜਾਲ ਪਸਾਰ ਕੇ ਬੈਠੇ ਠਗ ਕਹਿੰਦੇ ਹਨ, ਜੋ ਸਾੜਸਤੀ, ਢਾਈਆ ਦਸ ਕੇ ਲੋਕਾਂ ਨੂੰ ਮੂਰਤੀਆਂ ਦੀ ਪੂਜਾ ਦੇ ਅਕਲਹੀਣ ਕੰਮਾਂ ਵਿਚ ਲਾਉਂਦੇ ਹਨ। ਪੂਰਨਮਾਸ਼ੀ, ਅਮਾਵਸ, ਚੌਦਵੀਂ ਆਦਿ ਤਿਥੀਆਂ ਦੇ ਭ੍ਰਮ ਪੈਦਾ ਕਰ ਕੇ ਗਊਆਂ ਮਣਸਾਉਣੀਆਂ, ਮਰਿਆਂ ਦੇ ਨਾਮ ਸ੍ਰਾਧਾਂ ਦੇ ਪ੍ਰਸਾਦੇ ਛਕਣ ਦੇ ਵਲ-ਛਲ ਕਰ ਕੇ ਸਾਰਿਆਂ ਦੇ ਸਾਹਮਣੇ ਸਭ ਕੁਝ ਆਪਣੇ ਪੇਟ ਵਿਚ ਪਾ ਜਾਂਦੇ ਹਨ ਅਤੇ ਕਹਿੰਦੇ ਹਨ ਪਿਤ੍ਰਾਂ ਤੀਕ ਪੁਜ ਗਿਆ ਹੈ। ਅਗਿਆਨੀ ਲੋਕਾਂ ਤੋਂ ਸੇਵਾ ਵੀ ਕਰਵਾਉਂਦੇ ਹਨ ਅਤੇ ਉਨ੍ਹਾਂ 'ਤੇ ਹੀ ਇਹਸਾਨ ਕਰਦਿਆਂ ਦੰਦ-ਘਸਾਈਆਂ ਵੀ ਮੰਗਦੇ ਹਨ-

ਠੇ-ਠਗਾਂ ਨੇ ਜਾਲੀਆਂ ਗਡ ਲਈਆਂ, ਦੇਖੋ ਕਰਮਾਂ ਦੇ ਬੰਧਨ ਪਾਉਂਦੇ ਹੈਂ।
ਸਾੜਸਤੀ ਤੇ ਢਾਈਆ ਦਸਦੇ ਹੈਂ, ਜੜ੍ਹ ਪਥਰ ਦੀ ਪੂਜਾ ਕਰਾਉਂਦੇ ਹੈਂ।
ਮ੍ਵਾਸ, ਚੌਦੇਂ ਨੂੰ ਉੱਠ ਕੇ ਜਾਇ ਪੈਂਦੇ, ਮਣਸਾਇ ਗਊਆਂ ਘਰ ਲਿਆਉਂਦੇ ਹੈਂ।
ਮੋਹਰਿ ਸਿੰਘ ਮੁਧੀ ਚਾਟੀ ਮੂਰਖਾਂ ਦੀ, ਗੁਜ਼ਰ ਆਪਣੀ ਖੂਬ ਚਲਾਉਂਦੇ ਹੈਂ॥੧੭॥
ਡੇ-ਡਰਾਉਂਦੇ ਹੈ ਲੋਕਾਂ ਭੁਲਿਆਂ ਨੂੰ, ਰੋਟੀ ਮੁਰਦੇ ਦੇ ਨਾਉਂ ਕਰਾਉਂਦੇ ਹੈਂ।
ਛਲ ਬਲ ਕਰਕੇ ਲੁਟਦੇ ਜੀਉਂਦਿਆਂ ਨੂੰ, ਸਭਨਾਂ ਬੈਠਿਆਂ ਆਪ ਲੈ ਖਾਉਂਦੇ ਹੈਂ।
ਪਿਛੋਂ ਮੂਲ ਮੰਗਦੇ ਦੰਦਾਂ ਘਸਿਆਂ ਦਾ, ਖਾ ਪੀ ਕੇ ਅਹਿਸਾਨ ਜਣਾਉਂਦੇ ਹੈਂ।

ਮੋਹਰਿ ਸਿੰਘ ਨਾ ਮੁਰਦੇ ਖਾਣ ਰੋਟੀ, ਜ਼ਾਹਰ ਜੀਉਂਦੇ ਹੀ ਰੋਟੀ ਖਾਉਂਦੇ ਹੈਂ॥੧੮॥

ਸੰਤ ਜੀ ਆਮ ਲੋਕਾਂ ਨੂੰ ਸੁਚੇਤ ਕਰਦੇ ਹਨ ਕਿ ਅਜਿਹੇ ਪਾਖੰਡੀਆਂ ਦੇ ਕੁਮਾਰਗ 'ਤੇ ਚਲ ਕੇ ਅਗਿਆਨ ਵਿਚ ਭਟਕਣ ਦੀ ਥਾਂ ਉਸ ਸਚੇ ਸੰਤ ਦੀ ਸ਼ਰਣ ਵਿਚ ਜਾਣਾ ਚਾਹੀਦਾ ਹੈ, ਜੋ ਸਚ ਬੋਲਦਾ ਹੋਵੇ, ਜਨਮ-ਮਿਰਤੂ ਦਾ ਡਰ ਦੂਰ ਕਰ ਸਕੇ, ਗਿਆਨ-ਨੇਤ੍ਰ ਪ੍ਰਕਾਸ਼ੇ, ਇਕ ਅਖੰਡ ਬ੍ਰਹਮ ਦਾ ਬ੍ਰਹਮ ਗਿਆਨ ਦੇਵੇ, ਅਦ੍ਵੈਤ ਦੇ ਮਿਠੇ ਸ਼ਰਬਤ ਨਾਲ ਜੀਵ-ਬ੍ਰਹਮ ਨੂੰ ਸਮਰੂਪ ਦਰਸਾ ਦੇਵੇ। ਸੰਤ ਜੀ ਸੰਸ਼ਯ ਅਤੇ ਅਗਿਆਨ ਵਿਚ ਕੀਤੇ ਧਾਰਮਿਕ ਕਰਮਾਂ ਨੂੰ ਮੁਕਤਿ-ਮਾਰਗ 'ਤੇ ਬਿਲਕੁਲ ਤੁਛ ਜਾਣਦੇ ਹਨ। ਜਿਥੇ ਗਿਆਨ ਅਤੇ ਗੁਰੂ ਦੇ ਮਾਰਗ-ਦਰਸ਼ਨ ਵਿਚ ਮੁਕਤਿ ਲਈ ਕੀਤੇ ਸਾਧਨ ਹਿਰਦੈ ਨੂੰ ਪਵਿਤ੍ਰਤਾ ਦਿੰਦੇ ਹਨ, ਉਥੇ ਜਪ, ਤਪ, ਸਮਾਧੀਆਂ, ਤੀਰਥ-ਇਸਨਾਨ, ਦੇਵ-ਪੂਜਾ, ਮੂਰਤਿ-ਪੂਜਾ, ਧਾਮਾਂ ਦੀ ਯਾਤ੍ਰਾ, ਆਹਾਰ-ਵ੍ਰਤ ਆਦਿ ਵਿਚ ਭੁਲੇ ਅਵਿਦਿਤ ਲੋਕ ਜੀਵਨ ਦਾ ਸਮਾਂ ਅਜਾਈਂ ਨਸ਼ਟ ਕਰਦੇ ਹਨ। ਪ੍ਰਭੂ ਸਚਿਦਾਨੰਦ ਸਰੂਪ ਹੈ, ਇਹ ਗੁਰਾਂ ਤੋਂ ਹੀ ਪਤਾ ਲਗਦਾ ਹੈ। ਇਸ ਲਈ ਸਦਾ ਗੁਰੂ ਦੇ ਗੁਣ ਗਾਣੇ ਚਾਹੀਦੇ ਹਨ। ਗੁਰੂ ਦਾ ਸ਼ਬਦ ਗ੍ਰਹਿਣ ਕਰਨਾ ਹੀ ਅਸਲ ਤੀਰਥ ਇਸਨਾਨ ਮੰਨਿਆ ਹੈ।

**6. ਸੀਹਰਫ਼ੀ :** ਜਿਵੇਂ ਕਿ ਅਸੀਂ ਉਪਰ ਕਹਿ ਆਏ ਹਾਂ ਕਿ ਇਹ ਰਚਨਾ ਫ਼ਾਰਸੀ ਦੀ ਵਰਣਮਾਲਾ ਅਨੁਸਾਰ ਲਿਖੀ ਗਈ ਹੈ, ਇਸ ਲਈ ਇਸ ਦੀਆਂ ਕੁਲ ਤੀਹ ਪਉੜੀਆਂ ਹਨ। ਪ੍ਰਕਾਸ਼ਿਤ ਪੁਸਤਕ ਦੀ ਆਰੰਭਿਕ ਸੂਚਨਾ ਵਿਚ ਇਸ ਨੂੰ ਸਰਫ਼ੀ ਲਿਖਿਆ ਹੈ, ਪਰ ਅੰਤਲੀ ਸੂਚਨਾ ਵਿਚ ਸਿਹਰਫ਼ੀ ਸੂਚਿਤ ਕੀਤਾ ਹੈ। ਅਸੀਂ ਪਾਠਕਾਂ ਦੀ ਸੁਵਿਧਾ ਵਾਸਤੇ ਸਿਰਲੇਖ ਵਿਚ ਸ਼ੁਧ ਨਾਮ ਸੀਹਰਫ਼ੀ ਕਰ ਦਿਤਾ ਹੈ। ਇਸ ਦੇ ਅੰਤ ਵਿਚ ਸੰਤ ਮੋਹਰਿ ਸਿੰਘ ਨਾਲ ਸੰਬੰਧਿਤ ਸੰਪ੍ਰਦਾਇ ਦਾ ਇਕ ਸ਼ਜਰਾ ਦਿਤਾ ਹੈ, ਜੋ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਮਹੰਤ ਨਰੈਣ ਸਿੰਘ ਜੀ ਤਕ ਹੈ। ਇਹ ਕਿਸੇ ਨੇ ਬਾਅਦ ਵਿਚ ਲਿਖਿਆ ਹੋਵੇਗਾ, ਕਿਉਂਕਿ ਇਸ ਵਿਚ ਸੰਤ ਮੋਹਰਿ ਸਿੰਘ ਤੋਂ ਬਾਅਦ ਹੋਏ ਮਹੰਤ ਹੰਬੀਰ ਸਿੰਘ ਦੇ ਚੇਲੇ ਮਹੰਤ ਨਰੈਣ ਸਿੰਘ ਦੀ ਗਦੀਨਸ਼ੀਨੀ ਦਾ ਉਲੇਖ ਹੈ। ਲਿਖਣ-ਕਾਲ ਸੰਬੰਧੀ ਸੂਚਿਤ ਕੀਤਾ ਹੈ- ਸੀਹਰਫ਼ੀ ਪੂਰੀ ਹੋਈ, ਚੇਤ ਸੁਦੀ, ਤਿਥ ਚੌਥ, ਪ੍ਰਵਿਸ਼ਟੇ ਬਾਰਾਂ, ਸ਼ੁਕਰਵਾਰ। ਇਸ ਵਿਚ ਸੰਵਤ ਦਾ ਉਲੇਖ ਨਹੀਂ ਹੋਇਆ। ਜੇ ਪੁਸਤਕ ਦੇ ਰਚਨਾ-ਕ੍ਰਮ ਨੂੰ ਪ੍ਰਮਾਣਿਕ ਮੰਨੀਏ, ਤਾਂ ਪਹਿਲੇ ਭਾਗ ਦੀਆਂ ਬੈਂਤਾਂ 1897 ਸੰਵਤ ਵਿਚ ਸੰਪੰਨ ਹੋਣਾ ਨਿਸ਼ਚਿਤ ਹੈ, ਜਦੋਂ ਕਿ ਦੂਜੇ ਭਾਗ ਦੀਆਂ ਬੈਂਤਾਂ ਸਾਵਣ 1898 ਸੰਵਤ ਵਿਚ ਕਲਪਿਤ ਕਰ ਸਕਦੇ ਹਾਂ। ਕਿਉਂਕਿ ਸੀਹਰਫ਼ੀ ਚੇਤ ਦੇ ਸੁਦੀ ਪਖ ਵਿਚ ਪੂਰੀ ਹੋਈ ਹੈ, ਇਸ ਲਈ ਇਹ 1899 ਸੰਵਤ ਹੀ ਮੰਨਿਆ ਜਾ ਸਕਦਾ ਹੈ। ਸੀਹਰਫ਼ੀ ਤੋਂ ਬਾਅਦ ਅੰਤਲੇ ਬੈਂਤਾਂ ਦੀ ਅੰਤ-ਸੂਚਨਾ ਵਿਚ 'ਇਤਿ ਸ੍ਰੀ ਬੈਂਤਾਂ ਸੰਪੂਰਣੰ' ਤੋਂ ਸੰਕੇਤ ਮਿਲਦਾ ਹੈ ਕਿ ਇਹ ਸੀਹਰਫ਼ੀ ਤੋਂ ਬਾਅਦ ਲਿਖੇ ਗਏ ਹਨ। ਇੰਵ ਕਿਆਸ ਕੀਤਾ ਜਾ ਸਕਦਾ ਹੈ ਕਿ ਸਾਰੇ ਬੈਂਤ ਅਤੇ ਸੀਹਰਫ਼ੀ ਪੁਸਤਕ ਵਿਚ ਆਏ ਕ੍ਰਮ ਦੇ ਅਨੁਸਾਰ ਹੀ ਰਚਿਤ ਹੋਏ ਹੋਣਗੇ।

ਸੀਹਰਫ਼ੀ ਵਿਚ ਦਸਿਆ ਹੈ ਕਿ ਮੁਕਤਿ-ਅਭਿਲਾਸ਼ੀ ਜਿਗਿਆਸੀ ਧਰਮ, ਅਰਥ, ਕਾਮ ਵਿਚ ਲਿਪਤ ਨਹੀਂ ਹੁੰਦਾ, ਬਲਕਿ ਚਾਰ ਪਦਾਰਥਾਂ ਵਿਚੋਂ ਕੇਵਲ ਮੁਕਤਿ ਦੀ ਇਛਾ ਕਰਦਾ ਹੈ। ਉਸ ਦਾ ਸੰਬੰਧ ਜੀਵਨ ਦੇ ਅੰਤਿਮ ਨਿਸ਼ਾਨੇ ਨਾਲ ਹੁੰਦਾ ਹੈ, ਜਿਸ ਉਤੇ ਸੁਦ੍ਰਿੜ੍ਹਤਾ ਸਹਿਤ ਅਗੇ ਵਧਣ ਲਈ ਉਹ ਪ੍ਰਮਾਣਿਕ ਧਰਮ ਗ੍ਰੰਥਾਂ ਦੇ ਵਚਨਾਂ ਦੀ ਪਾਲਣਾ ਕਰਦਾ ਹੈ। ਵੈਰਾਗ, ਵਿਵੇਕ, ਖਟ ਸੰਪਦਾ ਅਤੇ ਮੁਮੋਖੂ ਆਦਿ ਸਾਧਨ ਕਰਨ ਵਾਲਾ ਸਾਧਕ ਤਿੰਨੇ ਤਾਪ, ਪੰਜ ਕਲੇਸ਼, ਪੰਜ ਕੋਸ਼, ਅਗਿਆਨ ਆਦਿ ਦੇ ਬੰਧਨ ਤੋੜ ਕੇ ਦੁਖ ਨੂੰ ਹਰ ਪ੍ਰਕਾਰ ਨਸ਼ਟ ਕਰਦਿਆਂ, ਪਰਮਾਨੰਦ ਵਿਚ ਲੀਨ ਹੋ ਜਾਂਦਾ ਹੈ। ਉਸ ਅਵਸਥਾ ਵਿਚ ਵਰਣ-ਆਸ਼ਰਮ ਆਦਿ ਦਾ ਕਰਮ-ਬੰਧਨ ਮੁਕ ਜਾਂਦਾ ਹੈ। ਬ੍ਰਾਹਮਣ, ਖਤ੍ਰੀ, ਵੈਸ਼, ਸੂਦ੍ਰ, ਚਾਰ ਖਾਣੀ, ਚਾਰ ਬਾਣੀ, ਨਰ-ਨਾਰੀ, ਰਾਮ-ਰਸੂਲ ਦਾ ਭੇਦ ਨਸ਼ਟ ਹੋ ਜਾਂਦਾ ਹੈ-

ਤੇ-ਤਰਫ ਛੁਟੀ ਬ੍ਰਣ ਆਸ਼੍ਰਮ ਵਾਲੀ, ਨਹੀਂ ਵਿੱਚ ਖਲਾਸਿਆਂ ਕਰਮ ਕੋਈ।<br>
ਜਿਥੇ ਦੇਖੀਏ ਆਪਣਾ ਆਪ ਦਿਸੇ, ਬਸਿਆ ਸਰਬ ਨਿਰੰਤਰ ਏਕ ਸੋਈ।<br>
ਬ੍ਰਹਮਣ, ਛਤ੍ਰੀ, ਵੈਸ ਤੇ ਸੂਦ ਬਣਿਆ, ਆਪੇ ਖਾਣੀ, ਬਾਣੀ, ਨਰ, ਨਾਰ ਹੋਈ।<br>
ਤੂੰ ਹੀ ਕ੍ਰਿਸ਼ਨ, ਰਸੂਲ, ਹੈਂ ਰਾਮ ਆਪੇ, ਮੋਹਰਿ ਸਿੰਘ ਤੈਂ ਦੂਸਰੀ ਦ੍ਰਿਸ਼ਟ ਖੋਈ॥੩॥

ਸੰਤ ਜੀ ਲਿਖਦੇ ਹਨ ਕਿ ਸੰਤ ਉਸ ਨੂੰ ਕਹਿਣਾ ਚਾਹੀਦਾ ਹੈ ਜੋ ਆਪ ਸੰਸ਼ਯ-ਮੁਕਤ ਹੋਵੇ। ਭੇਖੀ ਸੰਤਾਂ ਤੋਂ ਸੁਚੇਤ ਵੀ ਕੀਤਾ ਹੈ। ਉਹ ਕਹਿੰਦੇ ਹਨ ਕਿ ਉਸ ਸਚੇ ਸਤਿਗੁਰੂ ਉਤੇ ਹੀ ਵਿਸ਼ਵਾਸ ਕਰਨਾ ਚਾਹੀਦਾ ਹੈ, ਜੋ ਦੇਵੀ-ਦੇਵਤਿਆਂ ਦੀ ਪੂਜਾ-ਮਾਨਤਾ ਦੇ ਬੰਧਨਾਂ ਤੋਂ ਸਾਧਕ ਨੂੰ ਮੁਕਤ ਕਰਾਉਣ ਲਈ ਉਪਦੇਸ਼ ਕਰੇ -

ਸੇ-ਸੰਸਿਆਂ ਤੇ ਰਹਿਤ ਸੰਤ ਕਹੀਏ, ਹੋਰ ਭੇਖੀ ਨੂੰ ਭੁਲ ਨਾ ਮਾਨੀਏ ਜੀ।<br>
ਦੇਵੀ ਦੇਵਤੇ ਦੀ ਜਿਸੇ ਕਾਣ ਤੋੜੀ, ਤਿਸ ਮੇਂ ਸਤਿਗੁਰ ਨਿਸਚਾ ਆਨੀਏ ਜੀ।...4॥

ਸੰਤ ਲੇਖਕ ਜੀ ਉਨ੍ਹਾਂ ਤਿਆਗਵਾਦੀਆਂ ਤੋਂ ਵੀ ਸੁਚੇਤ ਕਰਦਿਆਂ ਲਿਖਦੇ ਹਨ, ਕਿ ਤਿਆਗ ਦਾ ਭੇਖ ਤਾਂ ਇਨ੍ਹਾਂ ਨੇ ਲੋਕਾਂ ਨੂੰ ਆਪਣੇ ਮਕੜ-ਜਾਲ ਵਿਚ ਫਸਾਉਣ ਵਾਸਤੇ ਕੀਤਾ ਹੋਇਆ ਹੈ, ਉਂਵ ਇਨ੍ਹਾਂ ਦੀ ਨਜ਼ਰ ਜਗਤ ਦੀਆਂ ਵਾਸਨਾਵਾਂ ਉਪਰ ਹੀ ਟਿਕੀ ਹੋਈ ਹੈ। ਲੋਕ-ਪ੍ਰਸਿਧੀ ਵਾਸਤੇ ਅਨਾਜ ਦੇ ਤਿਆਗ ਦਾ ਪਾਖੰਡ ਕਰਦੇ ਹਨ, ਪਰ ਤੂੰਬਾ ਦੁਧ ਦਾ ਡਕਾਰ ਜਾਂਦੇ ਹਨ। ਅਜਿਹੇ ਪਾਖੰਡੀ ਸਾਧੂ ਦਰਵੇਸ਼ਾਂ ਨਾਲ ਸਾਂਝ ਨਹੀਂ ਬਣਾ ਸਕਦੇ, ਸਿਰਫ਼ ਅਗਿਆਨੀ ਲੋਕਾਂ ਵਿਚ ਵਾਹ-ਵਾਹ ਕਰਵਾ ਲੈਂਦੇ ਹਨ-

ਜਗਤ ਬਾਸਨਾ ਦੇ ਵਿੱਚ ਨਿਗ੍ਹਾ ਰਖੇਂ, ਪੰਜ ਕੋਸ਼ ਨੂੰ ਸਾਧ ਸਦਾਉਂਦਾ ਹੈਂ।<br>
ਤਿਆਗ ਜਾਲੀ ਲਾਈ ਲੋਕ ਫਾਹੁਣੇ ਨੂੰ, ਮੋਹਰਿ ਸਿੰਘ ਇਹ ਸਚ ਸੁਣਾਉਂਦਾ ਹੈ।...6॥<br>
ਛਡੇਂ ਅੰਨ ਨੂੰ ਕਰੇਂ ਪਖੰਡ ਬਹੁਤੇ, ਤੂੰਬਾ ਦੁਧ ਦਾ ਚਕ ਚੜ੍ਹਾਉਂਨਾ ਹੈਂ।<br>
ਮੂਰਖ ਲੋਕਾਂ ਵਿੱਚ ਪ੍ਰਸਿਧਤਾ ਹੈ, ਸਾਈਂ ਲੋਕਾਂ ਵਲੋਂ ਭੁਲਾ ਜਾਉਂਨਾ ਹੈਂ।...7॥

ਉਨ੍ਹਾਂ ਨੂੰ ਇਹ ਵੇਖ ਕੇ ਅਫਸੋਸ ਹੁੰਦਾ ਹੈ ਕਿ ਪਰਮੇਸ਼ਰ ਤ੍ਰੈ-ਕਾਲ ਜੀਵ ਦੇ ਨਾਲ ਹੈ, ਪਰ ਸਾਧੂ ਲੋਕ ਉਸ ਨੂੰ ਬਾਹਰ ਲਭਦੇ ਫਿਰਦੇ ਹਨ। ਉਹ ਧੂਣੀਆਂ ਲਗਾ ਕੇ ਸਰੀਰ ਨੂੰ ਯਾਤਨਾਵਾਂ ਦਿੰਦੇ ਹਨ। ਪਿੰਡੇ 'ਤੇ ਬਿਭੂਤਿ ਮਲ ਲੈਂਦੇ ਹਨ ਅਤੇ ਧਿਆਨ ਟਿਕਾਉਣ ਲਈ ਸਮਾਧੀਆਂ ਲਗਾਉਂਦੇ ਹਨ। ਸਮਝਣਾ ਤਾਂ ਇਹ ਸੀ ਕਿ ਮਨੁਖ ਇਥੇ ਸਦਾ ਲਈ ਨਹੀਂ ਰਹਿ ਸਕਦਾ ਅਤੇ ਪਰਮੇਸ਼ਰ ਸਦਾ ਉਸ ਦੇ ਅੰਗ-ਸੰਗ ਹੈ। ਧਨ-ਦੌਲਤ ਕਿਸੇ ਦਾ ਸਾਥ ਨਹੀਂ ਦੇਂਦਾ, ਨਾ ਹੀ ਸ਼ਹਿਨਸ਼ਾਹ ਅਤੇ ਅਵਤਾਰ ਜਗਤ ਵਿਚ ਸਦੀਵੀ ਟਿਕ ਸਕਦੇ ਹਨ। ਦ੍ਵੈਤ-ਭਾਵ ਵਿਚ ਕਿਸੇ ਨੂੰ ਸੁਖ ਨਹੀਂ ਮਿਲਦਾ। ਜਗਤ ਵਿਚ ਸ਼ੇਸ਼ਨਾਗ ਅਤੇ ਬ੍ਰਹਮਾ ਵਰਗਿਆਂ ਨੂੰ ਵੀ ਦੁਖ ਸਹਿਣਾ ਪਿਆ, ਕਿਉਂਕਿ ਉਨ੍ਹਾਂ ਵੀ ਬ੍ਰਹਮ ਨੂੰ ਜਗਤ, ਜੀਵ ਅਤੇ ਈਸ਼੍ਵਰ ਨਾਲ ਇੰਵ ਅਦ੍ਵੈ ਨਹੀਂ ਵੇਖਿਆ, ਜਿਵੇਂ ਗਹਿਣਿਆਂ ਨਾਲ ਸੋਨਾ। ਸਾਧਕ ਲਈ ਸਬਰ ਧਾਰਨ ਕਰਨਾ ਜ਼ਰੂਰੀ ਹੈ, ਕਿਉਂਕਿ ਸਬਰ ਬਿਨਾ ਬ੍ਰਹਮਾ ਚਾਰ ਵੇਦ ਪੜ੍ਹ ਕੇ ਵੀ ਸੁਖੀ ਨਹੀਂ ਹੋਇਆ। ਸ਼੍ਰੀ ਰਾਮ ਨੂੰ ਵੀ ਸੀਤਾ ਕਾਰਨ ਰਾਵਣ ਨਾਲ ਯੁਧ ਕਰਨਾ ਪਿਆ। ਇਸ ਲਈ 'ਬਿਨਾਂ ਸਬਰ ਥੀਂ ਸੁਖ ਨਾ ਕਿਸੇ ਹੋਵੇ' ਅੰਤਿਮ ਸਚ ਹੈ। ਭਗਤ ਨਾਮਦੇਵ ਜੀ ਵਾਂਗ ਸੰਤ ਮੋਹਰਿ ਸਿੰਘ ਵੀ ਕਹਿੰਦੇ ਕਿ ਇਕ ਪਾਸੇ ਮੁਸਲਮਾਨ ਦਾ ਤੰਗਦਿਲ ਹੈ, ਤਾਂ ਦੂਜੇ ਪਾਸੇ ਹਿੰਦੂ ਵੀ ਘੋਰ ਅਗਿਆਨ ਦਾ ਸ਼ਿਕਾਰ ਹੈ, ਉਹ ਹਰ ਸਥਾਨ 'ਤੇ ਮਥੇ ਟੇਕਦਾ ਹੈ। ਮੁਸਲਮਾਨ ਨਿਆਜਾਂ ਦੇਣ ਵਿਚ ਭਟਕਦੇ ਹਨ। ਯੋਗੀ ਗਲਾਂ ਵਿਚ ਸਿੰਙੀ ਲਟਕਾਈ ਫਿਰਦੇ ਹਨ। ਭਾਂਤਿ-ਭਾਂਤਿ ਦੇ ਦੇਵੀ-ਦੇਵਤੇ ਪੂਜਦੇ ਹਨ। ਸੰਤ ਜੀ ਉਸ ਧਾਰਮਿਕ ਸ਼ਰੀਅਤ ਦੀ ਘੋਰ ਨਿਖੇਧੀ ਕਰਦੇ ਹਨ, ਜੋ ਸੰਤ-ਆਚਾਰ ਦਾ ਵਿਰੋਧ ਕਰਦੀ ਹੈ। ਜਿਸ ਨੇ ਮਨਸੂਰ ਨੂੰ ਸੂਲੀ ਚਾੜ੍ਹ ਦਿਤਾ, ਸ਼ਮਸ ਤਬਰੇਜ਼ ਦੀ ਖਲ ਲਾਹ ਦਿਤੀ, ਰਾਮਾਨੰਦ ਨਾਲ ਧਕਾ ਕੀਤਾ ਅਤੇ ਗੁਰੂ ਨਾਨਕ ਦੇਵ ਜੀ ਤੋਂ ਚਕੀ ਪਿਸਵਾਈ। ਉਹ ਨਿਝਕ ਹੋ ਕੇ ਅਜਿਹੀ ਸ਼ਰੀਅਤ ਦੇ ਝੂਠ ਹੋਣ ਦਾ ਐਲਾਨ ਕਰਦੇ ਹਨ।

ਅਸੀਂ ਪਹਿਲਾਂ ਵੀ ਕਿਹਾ ਹੈ ਕਿ ਸੰਤ ਮੋਹਰਿ ਸਿੰਘ ਪੁਜਾਰੀਵਾਦ ਦੇ ਸਖ਼ਤ ਆਲੋਚਕ ਸਨ। ਉਨ੍ਹਾਂ ਦਾ ਕਥਨ ਹੈ ਕਿ ਕਾਜੀ-ਮੁਲਾ ਲੋਕਾਂ ਨੂੰ ਹਜ ਵਲ ਭਰਮਾਉਂਦੇ ਹਨ, ਜਦੋਂ ਕਿ ਪੰਡਿਤ ਬਦਰੀਨਾਥ, ਜਗਨਨਾਥ ਆਦਿ ਦੀਆਂ ਯਾਤਰਾਵਾਂ ਵਿਚ ਭਟਕਾ ਰਹੇ ਹਨ। ਦੋਵੇਂ ਆਪਣੀ-ਆਪਣੀ ਮਰਯਾਦਾ ਵਿਚ ਖ਼ਵਾਰ ਹੋ ਰਹੇ ਹਨ, ਕਿਉਂਕਿ ਸਚ ਨਾਲ ਸੰਬੰਧ ਦੋਹਾਂ ਨੇ ਨਹੀਂ ਬਣਾਇਆ। ਸੰਤ ਲੋਕ ਜੀਵਨ-ਖੇਡ ਇਸ ਕਾਰਨ ਜਿਤ ਗਏ ਹਨ, ਕਿਉਂਕਿ ਉਹ ਹਿੰਦੂ-ਮੁਸਲਮਾਨ ਦਾ ਭੇਦਭਾਵ ਦੂਰ ਕਰ ਕੇ ਵਿਚਰਦੇ ਹਨ-

ਐਨ-ਅੰਨ੍ਹਿਆਂ ਕਾਜੀਆਂ ਪੰਡਿਤਾਂ ਨੇ, ਮੂਰਖ ਲੋਕਾਂ ਦੇ ਤਾਈਂ ਭੁਲਾਇਓ ਹੀ।
ਕੋਈ ਬਦਰੀ ਤੇ ਜਗਨਨਾਥ ਦਸੇ, ਕਿਸੇ ਮਕੇ ਦਾ ਹਜ ਬਤਾਇਓ ਹੀ।
ਆਪੋ ਆਪਣੇ ਪਖ ਮੇਂ ਡੁਬ ਗਏ, ਸਚ ਦੋਹਾਂ ਨੂੰ ਨਜ਼ਰ ਨਾ ਆਇਓ ਹੀ।
ਮੋਹਰਿ ਸਿੰਘ ਗਏ ਸੰਤ ਜਿਤ ਬਾਜੀ, ਹਿੰਦੂ ਤੁਰਕ ਦਾ ਭਾਉ ਉਠਾਇਓ ਹੀ॥18॥

**7. ਕੋਰੜੇ :** ਬੈਂਤਾਂ ਤੋਂ ਬਾਅਦ ਸੰਤ ਮੋਹਰਿ ਸਿੰਘ ਦੇ 35 ਕੋਰੜੇ ਹਨ। ਇਨ੍ਹਾਂ ਨੂੰ ਵੀ ਬੈਂਤਾਂ ਵਾਂਗ ਲਿਪੀ ਦਾ ਆਧਾਰ ਦੇ ਕੇ ਪੈਂਤੀ ਅਖਰਾਂ ਦੇ ਕ੍ਰਮ ਅਨੁਸਾਰ ਲਿਖਿਆ ਗਿਆ ਹੈ। ਅੰਤਰ ਇਹ ਹੈ ਕਿ ਕੋਰੜਿਆਂ ਵਿਚ ਬੈਂਤਾਂ ਵਾਂਗ ਆਰੰਭਤਾ ਕੇ, ਖੇ, ਗੇ, ਘੇ ਆਦਿ ਵਰਣਾਂ ਤੋਂ ਨਾ ਹੋ ਕੇ ਅਖਰਾਂ ਨਾਲ ਸੰਬੰਧਿਤ ਸ਼ਬਦਾਂ ਜਿਵੇਂ ਕਾਲ (ਕ), ਖਰੀ (ਖ), ਗਾਫਲਤਾ (ਗ), ਘਰ (ਘ) ਆਦਿ ਤੋਂ ਕੀਤੀ ਗਈ ਹੈ। ਰਚਨਾ-ਕਾਲ ਦੀ ਸੂਚਨਾ ਦੇਣ ਹਿਤ ਲਿਖਿਆ ਹੈ- ਸੰਮਤ 1891 ਮਹੀਨਾ ਕਤਕ, ਪ੍ਰਵਿਸ਼ਟੇ 15'। ਭਾਵ ਇਹ 1834 ਈ. ਦੀ ਰਚਨਾ ਹੈ। ਇਸ ਤੋਂ ਇਹ ਸਿਧ ਹੋਇਆ ਕਿ ਕੋਰੜਿਆਂ ਦੀ ਰਚਨਾ ਬੈਂਤਾਂ ਤੋਂ ਪਹਿਲਾਂ ਹੋਈ ਹੈ। 35 ਪਦਾਂ ਤੋਂ ਬਾਅਦ ਇਕ ਦੋਹਰਾ ਦਿਤਾ ਹੈ-

ਸਤਿਗੁਰ ਮੌਜ ਸੰਜੁਗਤਿ ਹੁਇ ਰਚੇ ਕੋਰੜੇ ਸਾਰ॥
ਪੜ੍ਹੇ ਸੁਣੇ ਅਰਥਾਤ ਕੋ, ਭਵ ਨਿਧ ਉਤਰੇ ਪਾਰ॥

ਆਰੰਭ ਵਿਚ ਕੋਰੜਿਆਂ ਦੇ ਰਚਨ ਦਾ ਮਕਸਦ ਬਿਆਨ ਕਰਦਿਆਂ ਦਸਿਆ ਹੈ ਕਿ ਇਹ ਮੂਰਖ ਬੁਧਿ ਨੂੰ ਸਮਝਾਉਣ ਵਾਸਤੇ ਲਿਖੇ ਗਏ ਹਨ। ਹਰ ਪਦ ਦੇ ਅੰਤ ਵਿਚ 'ਕੁੜੇ' ਸ਼ਬਦ ਰਖਿਆ ਗਿਆ ਹੈ। ਕੁੜੀ ਮਾਣਮਤੀ ਮੁਟਿਆਰ ਹੈ, ਜਿਸ ਅੰਦਰ ਪੇਕਾ-ਘਰ ਛਡ ਜਾਣ ਦਾ ਇਹਸਾਸ ਨਹੀਂ ਜਾਗਿਆ ਅਤੇ ਉਸ ਨੇ ਗ਼ਫ਼ਲਤ ਵਿਚ ਸੌਹਰੇ ਘਰ ਦਾ ਚਜ-ਆਚਾਰ ਨਹੀਂ ਸਿਖਿਆ। ਜਾਪਦਾ ਹੈ ਅਗਿਆਨਮਈ ਬੁਧਿ ਨੂੰ ਹੀ ਅਲ੍ਹੜ ਕੁੜੀ ਦਸਣ ਹਿਤ 'ਕੁੜੇ' ਦਾ ਸੰਬੋਧਨ ਵਰਤ ਲਿਆ ਹੈ। ਬੈਂਤਾਂ ਵਾਂਗ ਇਸ ਕ੍ਰਿਤੀ ਵਿਚ ਵੀ ਬੁਧੀ ਨੂੰ ਉਪਦੇਸ਼ ਦਿਤਾ ਹੈ ਕਿ ਉਸ ਨੇ ਪ੍ਰਭੂ ਦੀ ਪ੍ਰੀਤ ਤਿਆਗ ਕੇ ਅਹੰਕਾਰ ਦਾ ਰਸਤਾ ਫੜ ਲਿਆ ਹੈ। ਜਗਤ ਤਮਾਸ਼ਾ ਚਾਰ ਦਿਨ ਦਾ ਸੀ, ਜਿਸ ਲਈ ਭਾਂਤਿ-ਭਾਂਤਿ ਦਾ ਸਾਮਾਨ ਇਕਤ੍ਰ ਕਰਨ ਵਿਚ ਹੀ ਲਗੀ ਰਹੀ। ਨਾਮ ਜਪਣ ਦਾ ਕਲਿਆਣਕਾਰੀ ਮਾਰਗ ਤਿਆਗ ਕੇ ਕੁਬੋਲ ਬੋਲਣ ਵਿਚ ਪਰਵਿਰਤ ਰਹੀ। ਇਸ ਅਲ੍ਹੜ ਬੁਧੀ ਨੇ ਦੇਹੀ ਦੀ ਅਸਥਿਰਤਾ ਨਹੀਂ ਪਛਾਣੀ। ਇਹ ਨਹੀਂ ਸਮਝਿਆ ਕਿ ਹਰ ਸਾਹ ਨਾਲ ਆਯੂ ਘਟ ਰਹੀ ਹੈ, ਬਸ ਪਰਿਵਾਰਿਕ ਰਿਸ਼ਤਿਆਂ ਵਿਚ ਉਲਝੀ ਰਹੀ, ਜੋ ਅੰਤ ਸਮੇਂ ਕਿਸੇ ਦੇ ਸਹਾਇਕ ਨਹੀਂ ਹੋ ਸਕਦੇ। ਭ੍ਰਮ ਵਿਚ ਸੁਤੀ ਬੁਧੀ ਨੂੰ ਸਮਝਾਇਆ ਹੈ ਕਿ ਤੂੰ ਰਾਮ ਭਜਨ, ਦਇਆ, ਨਿਮ੍ਰਤਾ, ਸਚ ਬੋਲਣ, ਕੂੜ-ਕਪਟ ਤੋਂ ਅਲੇਪ ਰਹਿਣ ਦਾ ਪ੍ਰਯਤਨ ਕਰੀਂ, ਤਾਂ ਕਿ ਗੁਰੂ ਕ੍ਰਿਪਾ ਨਾਲ ਅਗਿਆਨ ਰੂਪ ਨਦੀ ਨੂੰ ਪਾਰ ਕਰ ਸਕੇਂ-

ਸ਼ਾਸਤਰ ਸਤਿ ਪੁਕਾਰਨ ਤੈਨੂੰ, ਧਿਆਨ ਰਾਮ ਦਾ ਧਰੀਂ ਕੁੜੇ।
ਖ਼ਿਮਾ ਗਰੀਬੀ ਘਰ ਵਿੱਚ ਰਖੀਂ, ਨਾਲੇ ਬੰਦਗੀ ਕਰੀਂ ਕੁੜੇ।
ਸਚ ਬੋਲ ਕੇ ਜਨਮ ਸੁਆਰੀਂ, ਕੂੜ ਕਪਟ ਤੇ ਡਰੀਂ ਕੁੜੇ।
ਅਗਿਆਨ ਨਦੀ ਤੇ ਪਾਰ ਜੇ ਹੋਣਾ, ਗੁਰ ਕਿਰਪਾ ਤੇ ਤਰੀਂ ਕੁੜੇ।...4॥

ਕੋਰੜਿਆਂ ਵਿਚ ਜਗਤ ਦੀ ਨਾਸ਼ਮਾਨਤਾ ਦਾ ਬਹੁਤ ਉਲੇਖ ਹੋਇਆ ਹੈ। ਪਾਤਸ਼ਾਹ, ਅਮੀਰ, ਹਿਕਮਤੀ, ਅੰਗ਼ਰੇਜ਼, ਬੁਧਿਮਾਨ, ਉਸਾਤਦ, ਗੌਂਸ, ਪੀਰ, ਪੈਗ਼ੰਬਰ, ਕੁਤਬ, ਬ੍ਰਹਮਾਦਿ ਤ੍ਰਿਦੇਵ ਕਾਲ ਬਲੀ ਦਾ ਸ਼ਿਕਾਰ ਵਿਖਾਏ ਹਨ। ਇਸ ਲਈ ਸਵਾਸਾਂ ਦੀ ਪੂੰਜੀ ਨੂੰ ਪ੍ਰਭੂ-ਉਸਤਤਿ ਦੁਆਰਾ ਸੰਭਾਲਣ ਲਈ ਉਪਦੇਸ਼ ਕੀਤਾ ਗਿਆ ਹੈ-

ਸਾਸ ਸਾਸ ਇਕ ਬ੍ਰਿਥਾ ਜਾਂਦਾ, ਨਾ ਸਾਹਿਬ ਮਨੋ ਬਿਸਾਰ ਕੁੜੇ।
ਮਾਨਸ ਜਨਮ ਅਮੋਲਕ ਤੇਰਾ, ਨਾ ਜਿਤੀ ਬਾਜੀ ਹਾਰ ਕੁੜੇ।
ਇਕ ਦਿਨ ਤੈਨੂੰ ਐਸਾ ਆਊ, ਛੁਟ ਜਾਊ ਘਰ ਬਾਰ ਕੁੜੇ।
ਪਾਇ ਲਕੜੀ ਫੂਕ ਆਉਣਗੇ, ਜਿਨ੍ਹਾਂ ਨਾਲ ਪਿਆਰ ਕੁੜੇ।...6॥

ਕੁੜੀ ਇਸਤ੍ਰੀ ਬਣ ਜਾਂਦੀ ਹੈ। ਪਰਿਵਾਰ ਦਾ ਵਿਸਤਾਰ ਹੋ ਜਾਂਦਾ ਹੈ। ਸਾਰੀ ਜ਼ਿੰਦਗ਼ੀ ਦੀ ਕਮਾਈ ਉਸ ਸਮੇਂ ਵਿਅਰਥ ਜਾਪਣ ਲਗੀ, ਜਦੋਂ ਬੁਢਾਪੇ ਕਾਰਣ ਘਰ ਵਿਚ ਬੇਕਦਰੀ ਹੋ ਗਈ। ਗ੍ਰਿਹਸਥ ਵਿਚ ਖਚਿਤ ਹੋਣ ਤੋਂ ਦੁਖ ਹੀ ਉਸ ਦੇ ਪਲੇ ਪਿਆ। ਇਸ ਰਚਨਾ ਵਿਚ ਬੁਢਾਪੇ ਦੇ ਵਿਵਹਾਰ ਨੂੰ ਸੁੰਦਰ ਢੰਗ ਨਾਲ ਪ੍ਰਦਰਸ਼ਿਤ ਕੀਤਾ ਗਿਆ ਹੈ, ਯਥਾ-

ਖਰੀ ਸਿਆਣੀ ਘਰ ਹੋਇ ਬੈਠੀ, ਹੋਏ ਪੁਤ ਪੋਤੇ ਪਰਵਾਰ ਕੁੜੇ।
ਨਿਕਾ ਕਤਿ ਕਤਿ ਕਠਾ ਕੀਤਾ, ਸਾਂਭ ਲਏ ਪਟਾਰ ਕੁੜੇ।
ਨੰਗੀ ਫਿਰਦੀ ਲੀੜਾ ਹੈ ਨਹੀਂ, ਲਭਧਾ ਨਹੀਂ ਉਤਾਰ ਕੁੜੇ।
ਦੁਰੋ ਛੁਰੋ ਸਭ ਟਬਰ ਕਹਿੰਦਾ, ਬੈਠ ਬੂਹੇ ਦੇ ਬਾਰ ਕੁੜੇ।
ਕੁਜੇ ਛਿਕੇ ਜੇ ਹਥ ਲਾਵੇਂ, ਪਵੇ ਜੁਤੀ ਦੀ ਮਾਰ ਕੁੜੇ।
ਕੁਟੰਬ ਚਿਕੜ ਤੇ ਦੁਖ ਹੀ ਪਾਇਆ, ਵਿਸਰ ਕੇ ਕਰਤਾਰ ਕੁੜੇ॥7॥

ਸਾਧਨਾ-ਮਾਰਗ ਦੀ ਵਡੀ ਰੁਕਾਵਟ ਦੇਹ-ਅਭਿਮਾਨ ਹੈ। ਦੇਹ-ਅਭਿਮਾਨ ਦਾ ਇਕ ਸਰੂਪ ਧਾਰਮਿਕ ਜਾਂ ਸੰਪ੍ਰਦਾਇਕ ਅਹੰਕਾਰ ਹੈ। ਸੰਤ ਮੋਹਰਿ ਸਿੰਘ ਸੰਪ੍ਰਦਾਇਕ ਅਹੰਕਾਰ ਦੇ ਸਖ਼ਤ ਆਲੋਚਕ ਹਨ। ਭਾਵੇਂ ਸੰਤ ਜੀ ਆਪ ਨਿਰਮਲ ਭੇਖ ਦੇ ਸਿਖ-ਸਾਧਕ ਹਨ, ਫਿਰ ਵੀ ਉਹ ਧਾਰਮਿਕ ਅਤੇ ਅਹਮ੍ ਦਾ ਸ਼ਿਕਾਰ ਲੋਕਾਂ ਦੀ ਚਰਚਾ ਕਰਦਿਆਂ ਪਖਪਾਤ-ਮੁਕਤ ਹੋ ਕੇ ਨਿਰਮਲ ਭੇਖ ਦੇ ਸਾਧਕਾਂ ਨੂੰ ਵੀ ਚੇਤਾਵਨੀ ਦੇਂਦੇ ਹਨ ਕਿ ਕੋਈ ਵੀ ਦੇਹ-ਅਭਿਮਾਨੀ ਕਾਲ ਦੇ ਜਾਲ ਤੋਂ ਨਹੀਂ ਬਚ ਸਕਦਾ, ਭਾਵੇਂ ਨਿਰਮਲ ਭੇਖ ਦਾ ਧਾਰਨੀ ਕਿਉਂ ਨਾ ਹੋਵੇ ? ਹਿੰਦੂ, ਮੁਸਲਮਾਨ, ਸਿਖ, ਗੁਰੂਕੁਲ ਦੇ ਲੋਕ, ਵੈਰਾਗੀ, ਸੰਨਿਆਸੀ, ਕੰਨ-ਫਟੇ ਨਾਥ, ਉਦਾਸੀ, ਮਹਿਮੇਸ਼ਾਹੀ ਅਤੇ ਨਿਰਮਲੇ, ਜੋ ਵੀ ਲੋਕ ਸੰਪ੍ਰਦਾਇਕ ਅਹਮ੍ ਦੀ ਸੰਕੀਰਣਤਾ ਵਿਚ ਫਸ ਜਾਂਦੇ ਹਨ, ਉਨ੍ਹਾਂ ਦੇਹ-ਅਭਿਮਾਨੀਆਂ ਨੂੰ ਸਦਜੀਵਨ ਨਹੀਂ, ਮ੍ਰਿਤੂ ਪ੍ਰਾਪਤ ਹੁੰਦੀ ਹੈ-

ਕੋਈ ਕੁ ਹਿੰਦੂ ਤੁਰਕ ਫਿਰੰਗੀ, ਸਿਖ ਸੋਢੀ ਕਹਾਵੇਂ ਕੁੜੇ।
ਕੋਈ ਬੈਰਾਗੀ ਤੇ ਸੰਨਿਆਸੀ, ਕੋਈ ਕੁ ਕੰਨ ਪੜਾਵੇਂ ਕੁੜੇ।
ਕੋਈ ਉਦਾਸੀ, ਮਹਿਮੇਸ਼ਾਹੀ, ਕੋਈ ਕੁ ਨਿਰਮਲੇ ਆਪ ਸਦਾਵੇਂ ਕੁੜੇ।
ਦੇਹ ਅਭਿਮਾਨੀ ਟਿਕਣ ਨਾ ਮਿਲਦਾ, ਸਭ ਨੋ ਕਾਲ ਖਪਾਵੇਂ ਕੁੜੇ॥17॥

ਸੰਤ ਜੀ ਗ਼ਾਫ਼ਿਲ ਬੁਧੀ ਨੂੰ ਕਹਿੰਦੇ ਹਨ ਕਿ ਇਹ ਤੇਰਾ ਦੁਖਾਂਤ ਹੈ ਕਿ ਤੂੰ ਸਚੇ ਸਤਿਗੁਰੂ ਦੇ ਲੜ ਲਗ ਕੇ ਅਧਿਆਤਮ ਦੇ ਰਾਹ 'ਤੇ ਚਲਣ ਦੀ ਬਜਾਏ ਧਰਮ ਦਾ ਵਾਪਾਰ ਕਰਨ ਵਾਲੇ ਪੰਡਿਤ-ਪਾਂਧੇ, ਮੁਲਾਂ-ਕਾਜੀ ਦੇ ਰਿਵਾਇਤੀ ਕਰਮਕਾਂਡੀ ਮਾਰਗ-ਦਰਸ਼ਨ ਵਿਚ ਤੁਰਨ ਲਗ ਪਈ, ਜਿਸ ਕਾਰਨ ਉਹ ਤਾਂ ਡੁਬਣੇ ਹੀ ਸੀ ਤੇਨੂੰ ਵੀ ਲੈ ਡੁਬੇ, ਕਿਉਂਕਿ ਉਹ ਅਧਿਆਤਮਵਾਦ ਦੇ ਰਹਸਾਂ ਤੋਂ ਅਣਜਾਣ ਆਪ ਹੀ ਭ੍ਰਮ ਵਿਚ ਭੁਲੇ ਪਏ ਸਨ-

ਪੰਡਿਤ, ਪਾਂਧੇ, ਮੁਲਾਂ, ਕਾਜੀ, ਲਗੀ ਸਭਨਾਂ ਉਭੇਸਾਹੀ ਕੁੜੇ।
ਓਹ ਭੀ ਡੁਬੇ ਤੂੰ ਭੀ ਡੁਬੀ, ਪਏ ਭਰਮ ਦੀ ਖਾਈ ਕੁੜੇ।...18॥

ਸੰਤ ਜੀ ਇਸ ਪਖੋਂ ਵੀ ਸੁਚੇਤ ਹਨ ਕਿ ਸਾਧਕ ਨੂੰ ਪੁਜਾਰੀ ਦੇ ਬਾਹਰਮੁਖੀ ਧਰਮ ਦੀ ਰੂੜੀਵਾਦਿਤਾ ਤੋਂ ਨਿਰਲੇਪ ਰਹਿ ਕੇ ਵੀ ਉਸ ਪ੍ਰਤੀ ਨਫ਼ਰਤ ਦਾ ਭਾਵ ਬਿਲਕੁਲ ਨਹੀਂ ਰਖਣਾ। ਪੁਜਾਰੀ ਦੀ ਕਰਮਕਾਂਡੀ ਧਾਰਮਿਕ ਪ੍ਰੇਰਨਾ ਤੋਂ ਜਿਤਨਾ ਬੇਲਾਗ਼ ਰਹਿਣ ਦੀ ਜ਼ਰੂਰਤ ਹੈ, ਉਤਨਾ ਹੀ ਸਾਧਕ ਵਾਸਤੇ ਜ਼ਰੂਰੀ ਹੈ ਕਿ ਉਹ ਉਸ ਪ੍ਰਤੀ ਬੁਰੇ ਵਿਚਾਰ ਨਾ ਰਖੇ, ਕਿਉਂਕਿ ਵਾਸਤਵ ਵਿਚ ਤਾਂ ਉਹ ਵੀ ਬ੍ਰਹਮ-ਸਰੂਪ ਹੀ ਹੈ, ਬਲਕਿ ਬ੍ਰਹਮ ਆਪ ਹੀ ਉਸ ਦੇ ਭੇਖ ਵਿਚ ਵਿਚਰ ਰਿਹਾ ਹੈ। ਉਹ ਆਪ ਗ੍ਰਿਹਸਥੀ ਹੈ, ਆਪ ਹੀ ਤਿਆਗੀ ਹੈ, ਆਪੇ ਧਰਮ-ਸ਼ਾਸਤ੍ਰ ਦਾ ਗਿਆਤਾ ਗਿਆਨਵਾਨ ਪੰਡਿਤ-ਕਾਜ਼ੀ ਹੈ, ਤਾਂ ਆਪ ਹੀ ਉਨ੍ਹਾਂ ਦੇ ਰਾਹ 'ਤੇ ਚਲਣ ਵਾਲਾ ਸਾਧਾਰਨ ਅਣਜਾਣ ਵਿਅਕਤੀ ਹੈ-

ਆਪ ਗ੍ਰਿਹੀ ਆਪ ਤਿਯਾਗੀ, ਆਪੇ ਹੈ ਨਿਰਬਾਣ ਕੁੜੇ।
ਆਪ ਗਿਆਨੀ ਪੰਡਤ ਕਾਜ਼ੀ, ਆਪੇ ਹੈ ਅਣਜਾਣ ਕੁੜੇ।...26॥

ਉਹ ਕਹਿੰਦੇ ਹਨ ਅਸਲ ਵਿਚ ਭਾਂਤਿ-ਭਾਂਤਿ ਦਾ ਪਦਾਰਥ-ਤਿਆਗ ਇਕ ਭ੍ਰਮ ਹੈ। ਸਾਧਕ ਦਾ ਨਿਸ਼ਾਨਾ ਸਤਿ-ਸਰੂਪ ਨੂੰ ਜਾਣਨਾ ਹੈ। ਇਸ ਦੇ ਲਈ ਖਾਣ-ਪੀਣ ਨੂੰ ਛਡਣ ਦੀ ਕੋਈ ਲੋੜ ਨਹੀਂ। ਸਾਰੇ ਸੰਜਮ, ਵ੍ਰਤ, ਧਾਰਮਿਕ ਨਿਯਮ ਨਿਜ-ਸਰੂਪ ਨੂੰ ਸਮਝਣ ਵਿਚ ਹੀ ਆ ਜਾਂਦੇ ਹਨ ਭਾਵ ਇਨ੍ਹਾਂ ਨਿਸਫਲ ਕਰਮਾਂ ਦੀ ਸਾਧਕ ਨੂੰ ਕੋਈ ਜ਼ਰੂਰਤ ਨਹੀਂ। ਲੋੜ ਹੈ ਆਤਮਦੇਵ ਨੂੰ ਰੀਝਾਣ ਦੀ ਨਾ ਕਿ ਆਪਣੇ-ਆਪ ਨੂੰ ਕਸ਼ਟ ਦੇਣ ਦੀ। ਧਰਮ ਸਾਧਨਾ ਵਿਚ ਲਗਿਆ ਮਨੁਖ ਵ੍ਰਤ, ਨੇਮ ਨਾਲ ਸੰਬੰਧਿਤ ਸਾਰੇ ਭ੍ਰਮ ਛਡ ਕੇ ਅੰਦਰ-ਬਾਹਰ ਇਕ ਜੋਤਿ-ਸਰੂਪ ਦਾ ਦਰਸ਼ਨ ਕਰੇ। ਸਚਾ ਸਾਧਕ ਉਹ ਹੈ, ਜੋ ਅਗਿਆਨ ਵਿਚ ਭਟਕੇ ਲੋਕਾਂ ਨੂੰ ਸਚੇ ਗੁਰੂ ਦੀ ਸ਼ਰਣ ਵਿਚ ਮੋੜ ਲਿਆਵੇ-

ਸਤਿ ਸਰੂਪ ਨੋ ਸਮਝ ਕੇ, ਸਭ ਕੁਛ ਪਹਰੋ ਖਾਓ ਕੁੜੇ।
ਬਰਤ ਨੇਮ ਸਭ ਇਸ ਮੇਂ ਆਏ, ਇਕ ਆਤਮ ਦੇਉ ਮਨਾਓ ਕੁੜੇ।
ਅੰਤ੍ਰ ਬਾਹਰ ਏਕੋ ਦੇਖੋ, ਸਭ ਦਿਲ ਦਾ ਭਰਮ ਗੁਆਓ ਕੁੜੇ।
ਭਰਮੇ ਪੁਰਸ਼ ਨੋ ਮੋੜ ਕੇ, ਸਤਿਗੁਰ ਚਰਨੀ ਲਾਓ ਕੁੜੇ॥੩੫॥...

ਇਸ ਰਚਨਾ ਵਿਚ ਸੰਤ ਜੀ ਕਹਿੰਦੇ ਹਨ ਕਿ ਸਾਧਕ ਨੂੰ ਗ਼ਫ਼ਲਤ, ਨਿੰਦਾ, ਚੁਗਲੀ, ਝੂਠ, ਈਰਖਾ, ਪਦਾਰਥਕ-ਮੋਹ, ਧਨ-ਜੋਬਨ ਦਾ ਸਨੇਹ, ਪਰਿਵਾਰਿਕ ਸਨੇਹ, ਬੁਧੀ ਦੀਆਂ ਚਾਲਾਕੀਆਂ, ਗ੍ਰਿਹਸਥ-ਤਿਆਗ, ਸਾਧੂ ਭੇਖ ਬਣਾ ਕੇ ਭਿਖਿਆ ਮੰਗਣਾ, ਕ੍ਰੋਧ ਦੀ ਪ੍ਰਬਲਤਾ, ਰਾਗ-ਦ੍ਵੇਸ਼, ਸ਼ਾਰੀਰਿਕ ਖ਼੍ਹਿਸ਼ਾਂ, ਸ਼ੁਭ-ਅਸ਼ੁਭ, ਪਾਪ-ਪੁੰਨ, ਤੀਰਥ-ਇਸਨਾਨ, ਵਾਦ-ਵਿਵਾਦ, ਲੋਕ-ਲਾਜ, ਮੂਰਤਿ-ਪੂਜਾ, ਦੇਵੀ-ਦੇਵਤਿਆਂ ਦੀਆਂ ਮਨੌਤਾਂ, ਦੁਰਮਤਿ, ਦਿਲ ਦਾ ਕਪਟ ਆਦਿ ਤਿਆਗ ਦੇਣੇ ਚਾਹੀਦੇ ਹਨ ਅਤੇ ਦੂਜੇ ਪਾਸੇ ਉਸ ਨੂੰ ਗੁਰੂ ਦੀ ਸ਼ਰਨ, ਵੈਰਾਗ, ਵਿਵੇਕ, ਗਿਆਨ-ਅਮ੍ਰਿਤ, ਨਾਮ ਜਪਣ, ਸੰਤਾਂ ਦੀ ਪ੍ਰੀਤ, ਸਤਿਸੰਗ ਕਰਨ, ਸਚ ਨਾਲ ਪ੍ਰੀਤ, ਹਥਾਂ-ਪੈਰਾਂ ਨਾਲ ਸੇਵਾ ਕਰਨ, ਆਤਮਾ ਦੀ ਪਵਿਤ੍ਰਤਾ, ਪਰਮੇਸ਼ਰ ਨੂੰ ਤ੍ਰੈਕਾਲ ਸਤਿ ਅਤੇ ਸਰਬ-ਵਿਆਪਕ ਜਾਣਨ, ਜਗਤ ਨੂੰ ਨਸ਼ਵਰ ਜਾਣਨ, ਨਿਜ-ਸਰੂਪ ਨੂੰ ਪਛਾਣਨ, ਅੰਦਰ-ਬਾਹਰ ਦੀ ਸਮਰੂਪਤਾ ਗ੍ਰਹਿਣ ਕਰਨ, ਜੀਵਾਂ ਨੂੰ ਇਕ ਜੋਤਿ ਜਾਣਨ, ਸਭ ਜੀਵਾਂ ਵਿਚ ਇਕ ਜੀਵਨ ਦਾ ਵਿਸਤਾਰ ਵੇਖਣ, ਲਾਭ-ਹਾਨੀ ਤੋਂ ਅਸੰਗ ਰਹਿਣ, ਅਲਾਹ-ਰਾਮ ਨੂੰ ਇਕ ਜਾਣਨ, ਗੁਰੂ ਨੂੰ ਮੁਕਤਿ ਦਾਤਾ ਮੰਨਣ ਵਰਗੇ ਸਦਗੁਣਾਂ ਨੂੰ ਧਾਰਨ ਕਰਨਾ ਚਾਹੀਦਾ ਹੈ।

**8. ਬਿਬੇਕ :** ਪੁਸਤਕ ਵਿਚ ਦਿਤੀ ਸੂਚਨਾ ਅਨੁਸਾਰ 'ਬਿਬੇਕ' ਜਾਂ 'ਵਿਵੇਕ' ਨਾਮ ਦੀ ਬਹੁਤ ਸੰਖਿਪਿਤ ਵਾਰਤਕ ਰਚਨਾ ਵੀ ਸੰਤ ਮੋਹਰਿ ਸਿੰਘ ਕ੍ਰਿਤ ਹੈ। ਇਸ ਦੀ ਆਰੰਭਿਕ ਸੂਚਨਾ ਹੈ- ਅਥ ਸ੍ਰੀ ਸਾਹਿਬ ਮੋਹਰਿ ਸਿੰਘ ਕ੍ਰਿਤ ਬਿਬੇਕ ਲਿਖਯਤੇ। ਰਚਨਾ ਦੀ ਅੰਤਲੀ ਸੂਚਨਾ ਹੈ- ਵਿਵੇਕ ਸੰਪੂਰਨ ਹੋਇਆ। ਸੰਮਤ 1925 ਮੇਂ ਲਿਖਿਯਾ। ਮਹੀਨਾ ਚੇਤ, ਦਿਨ ਨੌਂ ਗਿਆ, ਪੂਰਾ ਹੋਇਆ॥ ਇਤਿ ਸ੍ਰੀ ਸਾਹਿਬ ਮੋਹਰਿ ਸਿੰਘ ਕ੍ਰਿਤ ਬਿਬੇਕ ਸੰਪੂਰਨ ਹੋਇਆ॥ ਸੰਪੂਰਨੰ ਸੁਭਮਸਤੰ ॥ ਬੈਂਤਾਂ ਦੇ ਦੂਜੇ ਭਾਗ ਵਾਂਗ ਹੀ ਇਸ ਦਾ ਸੰਵਤ ਵੀ ਸੰਸ਼ਯ-ਗ੍ਰਸਤ ਹੈ, ਕਿਉਂਕਿ ਉਪਰੋਕਤ ਸੰਵਤ ਅਰਥਾਤ ਈਸਵੀ ਸੰਨ 1868 ਸੰਤ ਜੀ ਦੇ ਜੀਵਨ-ਕਾਲ ਤੋਂ ਬਾਅਦ ਦਾ ਹੈ। ਜਿਵੇਂ ਕਿ ਅਸੀਂ ਪਹਿਲਾਂ ਕਹਿ ਆਏ ਹਾਂ ਕਿ ਸੰਤ ਮੋਹਰਿ ਸਿੰਘ 1862 ਈ. ਵਿਚ ਲਗਪਗ 92 ਸਾਲ ਦੀ ਆਯੂ ਸਫਲ ਕਰ ਕੇ ਪ੍ਰਭੁਪੁਰੀ ਪਰਤ ਗਏ ਸਨ, ਇਸ ਲਈ 1868 ਈ. ਦੀ ਰਚਨਾ ਨੂੰ ਉਨ੍ਹਾਂ ਨਾਲ ਸੰਬੰਧਿਤ ਕਰਨਾ ਬਿਲਕੁਲ ਸੰਭਵ ਨਹੀਂ ਹੋ ਸਕਦਾ। ਰਚਨਾ-ਕਾਲ ਬਾਰੇ ਤਿੰਨ ਸੰਭਾਵਨਾਵਾਂ ਹੀ ਹੋ ਸਕਦੀਆਂ ਹਨ ਕਿ ਜਾਂ ਤਾਂ ਇਸ ਦਾ ਰਚਨਾ-ਕਰਤਾ ਪਹਿਲਾਂ ਆਏ ਬੈਂਤਾਂ, ਬਿਬੇਕ ਆਦਿ ਰਚਨਾਵਾਂ ਦੇ ਕਰਤਾ ਤੋਂ ਭਿੰਨ ਹੈ। ਜਾਂ ਇਹ ਸੰਵਤ ਗ਼ਲਤ ਲਿਖਿਆ ਹੋਇਆ ਹੈ। ਜਾਂ ਉਨ੍ਹਾਂ ਦੇ ਅਕਾਲ ਚਲਾਣੇ ਦਾ ਸੰਵਤ ਗ਼ਲਤ ਹੈ।

ਇਸ ਰਚਨਾ ਵਿਚ ਵਰਣ ਅਨੁਸਾਰ ਕੀਤੇ ਕਰਮਾਂ ਤੋਂ ਹਿਰਦੈ ਦੀ ਸ਼ੁਧਤਾ, ਉਸ ਤੋਂ ਵੈਰਾਗ ਅਤੇ ਵੈਰਾਗ ਤੋਂ ਵਿਵੇਕ ਦੀ ਉਤਪਤੀ ਦਰਸਾਈ ਹੈ। ਵੈਰਾਗ ਦਾ ਸਰੂਪ ਦਰਸਾਇਆ ਹੈ। ਮਨ, ਬੁਧੀ, ਦੇਹ, ਇੰਦ੍ਰੀਆਂ ਨੂੰ ਝੂਠ ਜਾਣਨਾ, ਆਪਣੇ ਆਪ ਨੂੰ ਸਤਿ ਚਿਤ ਆਨੰਦ ਵੇਖਣਾ, ਸਭ ਵਿਚ ਪੂਰਨ ਅਦੁਤੀ ਅਚਲ ਅਖੰਡ ਜੋਤਿ ਵੇਖਣਾ ਹੀ ਵਿਵੇਕ ਹੈ। ਇਸ ਵਿਚ ਦਮ, ਸਮ, ਉਪਰਤਿ, ਤਿਤਿਖਯਾ, ਸ਼ਰਧਾ, ਸਮਾਧਾਨਤਾ ਆਦਿ ਛੇ ਸਾਧਨਾਂ ਦੇ ਲਛਣ ਦਰਸਾਏ ਹਨ। ਸਾਧਕ ਦਾ ਵਾਸਤਵ ਸਰੂਪ ਅਤੇ ਅਨੇਕਤਾ ਦੀ ਭਾਸਮਾਨਤਾ ਦਾ ਸਮਾਧਾਨ ਕੀਤਾ ਹੈ। ਇਹ ਅੰਤਰ-ਵਿਰੋਧਤਾ ਵੀ ਦਿਸਦੀ ਹੈ ਕਿ ਵਰਣ-ਆਸ਼੍ਰਮ ਜਿਸ ਨੂੰ ਵਖ-ਵਖ ਰਚਨਾਵਾਂ ਵਿਚ ਸੰਤ ਜੀ ਨੇ ਸਰਵਥਾ ਨਕਾਰਿਆ ਹੈ, ਇਸ ਰਚਨਾ ਵਿਚ ਉਸ ਨੂੰ ਪ੍ਰਵਾਣ ਕਰਦਿਆਂ ਵਰਣ-ਆਸ਼੍ਰਮ ਅਨੁਸਾਰ ਕੀਤੇ ਕਰਮਾਂ ਨੂੰ ਹਿਰਦੈ ਦੀ ਸ਼ੁਧਤਾ ਦਾ ਸਾਧਨ ਦਰਸਾਇਆ ਗਿਆ ਹੈ। ਇੰਵ ਵੀ ਭਾਸਦਾ ਹੈ ਕਿ ਜਦੋਂ ਉਹ ਅਦ੍ਵੈਤ ਪ੍ਰਾਪਤੀ ਦੀ ਵਿਆਖਿਆ ਭਾਰਤੀ ਦਰਸ਼ਨ ਅਨੁਸਾਰ ਕਰਦੇ ਹਨ, ਤਾਂ ਉਹ ਵਰਣ-ਆਸ਼੍ਰਮ ਅਨੁਸਾਰ ਕੀਤੇ ਕਰਮਾਂ ਨੂੰ ਪ੍ਰਵਾਣ ਕਰਦੇ ਹਨ, ਪਰ ਜਦੋਂ ਵਰਣ-ਆਸ਼੍ਰਮ ਦੁਆਰਾ ਸਮਾਜ ਵਿਚ ਉਤਪੰਨ ਕੀਤੇ ਭੇਦਭਾਵੀ ਅਤੇ ਦ੍ਵੈਤਵਾਦੀ ਵਿਵਹਾਰ ਨੂੰ ਵੇਖਦੇ ਹਨ, ਤਾਂ ਗੁਰਮਤਿ ਦੇ ਪ੍ਰਕਾਸ਼ ਵਿਚ ਵਰਣ-ਆਸ਼੍ਰਮ ਨੂੰ ਨਕਾਰ ਦਿੰਦੇ ਹਨ।

**9. ਫੱਕਰਨਾਮਾ :** ਇਸ ਦਾ ਰਚਨਾ-ਕਾਲ ਕਿਤੇ ਅੰਕਿਤ ਨਹੀਂ ਹੋਇਆ। ਫ਼ੱਕਰ ਦਾ ਅਰਥ ਫ਼ਕੀਰ ਹੈ। ਨਾਮਾ ਪਤ੍ਰ ਜਾਂ ਖ਼ਤ ਨੂੰ ਕਿਹਾ ਜਾਂਦਾ ਹੈ। ਪਦ-ਵਿਭਾਜਨ ਤੋਂ ਮੁਕਤ ਸੰਖਿਪਿਤ ਜਿਹੀ 'ਫ਼ਕਰਨਾਮਾ' ਨਾਮ ਦੀ ਕਾਵਿ-ਰਚਨਾ ਦੇ ਆਰੰਭ ਵਿਚ ਲਿਖਿਆ ਹੈ 'ਅਥ ਫਕਰਨਾਮਾ ਸ੍ਰੀ ਸਾਹਿਬ ਮੋਹਰਿ ਸਿੰਘ ਕ੍ਰਿਤ ਲਿਖਯਤੇ। ਸਾਂਈ ਲੋਕਾਂ ਕੀ ਮੌਜ ਕਾ ਫਕਰਨਾਮਾ।' ਆਰੰਭਿਕ ਸੂਚਨਾ ਵਿਚ 'ਸਾਈਂ ਲੋਕਾਂ ਕੀ ਮੌਜ ਕਾ ਫ਼ਕਰਨਾਮਾ' ਤੋਂ ਭਾਵ ਹੈ ਪਰਮਪਦ ਤਕ ਪਹੁੰਚੇ ਆਨੰਦ-ਸਰੂਪ ਸਾਧਕ ਦੀ ਆਵਸਥਾ ਦਾ ਬਿਆਨ। ਇਕ ਅਜਿਹੀ ਰਚਨਾ ਹੈ, ਜਿਸ ਵਿਚ ਅਦ੍ਵੈਤ-ਪ੍ਰਾਪਤ ਪੂਰਨ ਪੁਰੁਖ਼ ਦੀ ਆਵਸਥਾ, ਉਸ ਦਾ ਆਚਾਰ-ਵਿਹਾਰ ਇਸ ਢੰਗ ਨਾਲ ਲਿਖਿਆ ਹੈ ਕਿ ਹਕੀਕਤਨ ਫ਼ਕਰ ਇਕ ਨਿਰੋਲ ਵਿਦੇਹ ਆਤਮਾ ਹੀ ਬਣ ਜਾਂਦਾ ਹੈ, ਜੋ ਸਾਰੀਆਂ ਸ਼ਾਰੀਰਿਕ ਪਾਬੰਦੀਆਂ ਅਤੇ ਦੇਹ-ਅਭਿਮਾਨ ਤੋਂ ਸਰਵਥਾ ਭਿੰਨ ਹੈ। ਪਰਿਪੂਰਨ ਤੇਜਸਵੀ ਸਾਧਕ ਅਜਿਹਾ ਸਰਵਦਰਸ਼ੀ ਪੁਰੁਖ਼ ਹੈ, ਜੋ ਜਨਮ-ਮ੍ਰਿਤੂ ਤੋਂ ਆਜ਼ਾਦ ਹੈ ਅਤੇ ਕਰਮ ਕਰਕੇ ਵੀ ਕਰਮ-ਮੁਕਤ ਹੀ ਹੈ। ਸੰਤ ਮੋਹਰਿ ਸਿੰਘ ਨੇ ਸਤਿ-ਸਰੂਪ ਫ਼ਕੀਰ ਦੇ ਜਿਹੜੇ ਪ੍ਰਮੁਖ ਲਛਣ ਨਿਸ਼ਚਿਤ ਕੀਤੇ ਹਨ, ਉਨ੍ਹਾਂ ਵਿਚ ਸਬਰਵਾਨ, ਨਿਰਦੋਸ਼ ਦ੍ਰਿਸ਼ਟਾ, ਦ੍ਵੈਤ-ਮੁਕਤ, ਦ੍ਵੇਸ਼-ਰਹਿਤ, ਵਰਣ-ਆਸ਼੍ਰਮ ਤੋਂ ਮੁਕਤ, ਚਿੰਤਾ-ਮੁਕਤ, ਲੇਖੇ ਤੋਂ ਸੁਤੰਤਰ, ਮੁਕਤਿ-ਮਾਰਗ ਦਾ ਗਿਆਨੀ, ਦੇਹ-ਅਭਿਮਾਨ ਰਹਿਤ, ਪੰਜਕੋਸ਼ ਪੰਜ ਕਲੇਸ਼ ਅਤੇ ਤਿੰਨ ਤਾਪ ਤੋਂ ਅਸੰਗ, ਆਨੰਦ-ਸਰੂਪ, ਅਕਾਲ-ਪੂਜ, ਦੇਵ-ਪੂਜਾ ਤੋਂ ਰਹਿਤ, ਪਾਪ-ਪੁੰਨ ਤੋਂ ਆਜ਼ਾਦ, ਸਦ-ਜਾਗ੍ਰਿਤ, ਜਾਤਿ-ਮੁਕਤ, ਵਚਨਬਧਤਾ ਵਿਚ ਪੂਰਾ, ਪਰਮ ਪਵਿਤ੍ਰ, ਬੇਅੰਤਤਾ ਆਦਿ ਦੈਵੀ ਗੁਣਾਂ ਨਾਲ ਸੰਪੰਨ, ਇਕਧਿਆਨੀ, ਤੀਰਥ-ਵ੍ਰਤ ਆਦਿ ਕਰਮਕਾਂਡਾਂ ਤੋਂ ਨਿਰਲੇਪ, ਪੂਰਨ ਸਤਿਵਾਦੀ, ਅਦ੍ਵੈ-ਪੁਰੁਖ਼,

ਛਲ-ਕਪਟ ਰਹਿਤ, ਸਭ ਦਾ ਮੀਤ, ਭੇਖ ਦੇ ਅਭਿਮਾਨ ਤੋਂ ਨਿਰਲੇਪ, ਧਾਰਮਿਕ ਤੰਗਦਿਲੀ ਤੋਂ ਮੁਕਤ, ਮੂਰਤੀ-ਪੂਜਾ ਤੋਂ ਮੁਕਤ, ਬੇਮੁਹਤਾਜ, ਬੇਪ੍ਰਵਾਹ, ਮਹਾਦਾਨੀ, ਕਲਿਆਣਕਾਰੀ ਆਦਿ ਪ੍ਰਧਾਨ ਸੰਤ-ਲਛਣ ਹਨ। ਅੰਤਲੇ ਦੋਹਰੇ ਵਿਚ ਲਿਖਿਆ ਹੈ ਕਿ ਮਨੁਖ ਦੇ ਸਭ ਦੁਖਾਂ ਦਾ ਕਾਰਣ ਦ੍ਵੈਤ ਹੈ ਅਤੇ ਗਿਆਨਵਾਨ ਅਦ੍ਵੈਤਵਾਦੀ ਜੋ ਭ੍ਰਮ-ਰਹਿਤ ਹੈ, ਉਹੋ ਸੁਖ-ਸਰੂਪ ਹੈ, ਯਥਾ-

ਦ੍ਵੈਤ ਦ੍ਰਸ ਜੋ ਪੁਰਸ਼ ਹੈ, ਅਤਿ ਹੀ ਦੁਖੀਆ ਹੋਇ।
ਸੁਖ ਸਰੂਪ ਗਿਆਨੀ ਸਦਾ, ਭ੍ਰਮ ਨਹੀਂ ਜਿਸ ਕੋਇ॥1॥

**10. ਮੰਤ੍ਰ :** 20 ਪਦਾਂ ਦੀ ਇਸ ਰਚਨਾ ਦਾ ਸੰਬੰਧ ਤਿਆਗਵਾਦੀਆਂ ਦੇ ਧਾਰਮਿਕ ਚਿੰਨ੍ਹਾਂ ਨਾਲ ਹੈ। ਮੰਤ੍ਰ ਪਦ ਵੀ ਤਾਂਤ੍ਰਿਕ ਤਿਆਗਵਾਦੀਆਂ ਨੇ ਹੀ ਪ੍ਰਚਾਰਿਤ ਕੀਤਾ ਹੈ। ਅਸਲ ਵਿਚ ਇਸ ਛੋਟੀ ਜਿਹੀ ਕਾਵਿ-ਰਚਨਾ ਵਿਚ ਸੰਤ ਜੀ ਨੇ ਧਾਰਮਿਕ ਚਿੰਨ੍ਹਾਂ ਨਾਲੋਂ ਅਧਿਆਤਮਕ ਚਿੰਤਨ ਦੇ ਧਾਰਨ ਕਰਨ ਉਤੇ ਬਲ ਦਿਤਾ ਹੈ। ਉਸੇ ਤਰ੍ਹਾਂ ਜਿਵੇਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋਗੀ ਨੂੰ ਮੁੰਦ੍ਰਾਂ, ਪਾਤ੍ਰ, ਝੋਲੀ, ਬਿਭੂਤਿ, ਖਿੰਥਾ, ਡੰਡਾ ਧਾਰਨ ਕਰਨ ਨਾਲੋਂ ਸੰਤੋਖ, ਸ਼੍ਰਮ, ਲਿਵ ਦੀ ਏਕਾਗ੍ਰਤਾ, ਮੌਤ ਦਾ ਨਿਰੰਤਰ ਚੇਤਾ, ਵਿਕਾਰ-ਰਹਿਤ ਆਚਾਰ, ਪ੍ਰਭੂ 'ਤੇ ਅਟੁਟ ਵਿਸ਼ਵਾਸ ਧਾਰਨ ਕਰਨ ਲਈ ਕਿਹਾ ਹੈ, ਯਥਾ-

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥** (ਅੰਗ ੬)

ਸਰਵ-ਪ੍ਰਥਮ ਸੰਤ ਜੀ ਨੇ 'ਮਾਲਾ ਦਾ ਮੰਤ੍ਰ' ਦਸਿਆ ਹੈ। ਉਹ ਸਾਰੇ ਸਵਾਸਾਂ ਨੂੰ ਮਾਲਾ ਕਹਿੰਦੇ ਹਨ। ਇਸ ਮੁਕਤਿ-ਮਾਲਾ ਨਾਲ ਘਟ-ਘਟ ਵਿਚ ਪ੍ਰਕਾਸ਼ਮਾਨ ਸੋਹੰ ਨਾਮ ਦਾ ਜਾਪ ਕਰਨਾ ਹੀ ਮਾਲਾ ਫੇਰਨ ਹੈ। ਚਾਰ-ਵਰਣਾਂ ਦੀ ਇਹ ਸਾਂਝੀ ਮਾਲਾ ਹਿਰਦੈ ਵਿਚ ਚਲਦੀ ਹੈ ਭਾਵ ਸਚਾ ਸਾਧਕ ਹਿਰਦੈ ਵਿਚ ਸਵਾਸ-ਸਵਾਸ ਨਾਮ ਜਪਦਾ ਹੈ। ਅਹੰ-ਮੁਕਤ ਹੋ ਕੇ ਜਗਤ ਦੀਆਂ ਖ੍ਵਾਹਿਸ਼ਾਂ ਵਲੋਂ ਮਰ ਜਾਣਾ 'ਖਫਨੀ ਦਾ ਮੰਤ੍ਰ' ਹੈ। ਸਚੇ ਗੁਰੂ ਤੋਂ ਵਿਚਾਰ ਦੀ ਫਾਹੁੜੀ ਲੈ ਕੇ, ਵਰਣ-ਆਸ਼੍ਰਮ, ਰਾਗਾਦਿਕ ਅਤੇ ਅਗਿਆਨ-ਸਾਮਗਰੀ ਦਾ ਕੂੜਾ ਇਕਠਾ ਕਰ ਕੇ ਪ੍ਰੇਮ ਦੀ ਧੂਣੀ ਵਿਚ ਸਾੜ ਦੇਵੇ। ਇਹ 'ਫਾਹੁੜੀ ਦਾ ਮੰਤ੍ਰ' ਹੈ। ਗੁਰੂ ਤੋਂ ਵਿਆਪਕ ਬ੍ਰਹਮ-ਗੋਦੜੀ ਜਾਣ ਕੇ ਗਿਆਨ ਦੇ ਹਥ ਨਾਲ ਉਪਰ ਲਿਆਂ, ਜੀਵ-ਈਸ਼੍ਵਰ ਦੀ ਅਭੇਦਤਾ ਪਾਈਦੀ ਹੈ। ਇਸ ਤੋਂ ਸੰਸਾਰ-ਦੁਖ ਅਤੇ ਦੁਵਿਧਾ ਤੋਂ ਨਿਵਿਰਤੀ ਦਾ ਪਰਮ ਲਾਭ ਪ੍ਰਾਪਤ ਹੁੰਦਾ ਹੈ, ਇਹੋ 'ਗੋਦੜੀ ਦਾ ਮੰਤ੍ਰ' ਹੈ। ਝੋਲੀ ਸਮਤਾ ਦੀ ਹੋਵੇ, ਜੋ ਵਿਚਾਰ ਦੀ ਸੂਈ ਨਾਲ ਚੰਗੀ ਤਰ੍ਹਾਂ ਸੀਤੀ ਜਾਵੇ ਅਤੇ ਕਾਲ ਨੂੰ ਨੇੜੇ ਆਇਆ ਜਾਣਨ ਦਾ ਟਾਂਕਾ ਲਗ ਜਾਵੇ। ਫਿਰ ਗੁਰੂ-ਦਰ 'ਤੇ ਭਿਖਿਆ ਮੰਗਣ ਵਾਸਤੇ ਪੁਕਾਰ ਕੀਤੀ ਜਾਵੇ, ਤਾਂ ਸਚ ਦੀ ਖੈਰ ਪ੍ਰਾਪਤ ਹੁੰਦੀ ਹੈ। ਸਤਿਗੁਰੂ ਇਕ ਬ੍ਰਹਮ ਦੇ ਸਾਰਿਆਂ ਵਿਚ ਵਿਆਪਕ ਹੋਣ ਦਾ ਉਪਦੇਸ਼ ਦਿੰਦੇ ਹਨ। ਇਹ 'ਝੋਲੀ ਦਾ ਮੰਤ੍ਰ' ਹੈ। ਜਦੋਂ ਮਨ ਅਤੇ ਤਨ ਸਹਿਤ ਸਾਰਾ ਪ੍ਰਸਾਰ ਨਿਰਮਲ ਪ੍ਰਤੀਤ ਹੋਣ ਲਗੇ, ਦ੍ਰਿਸ਼ਟੀ ਗਿਆਨਮਈ ਹੋ ਜਾਵੇ, ਦੂਜੀ ਸਤਾ ਮਿਟ ਜਾਵੇ, ਇਕੋ ਨੂਰ ਦੀ ਚਮਕ ਸਭ ਵਿਚ ਦਿਸ ਆਵੇ,

ਸਚਿਦਾਨੰਦ ਨੂੰ ਜਾਣ ਲਿਆ ਜਾਵੇ, ਤਾਂ ਇਹ 'ਤੂੰਬੇ ਦਾ ਮੰਤ੍ਰ' ਜਾਣੋ। ਪਉਏ ਪ੍ਰੇਮ ਹੈ, ਗੁਰੂ ਦੀ ਸੇਵਾ ਖੂੰਟੀ ਹੈ, ਅਗਆਨ ਦਾ ਪੈਂਡਾ ਕਟਣਾ ਹੈ। ਚਾਉ ਦੀ ਚੌਂਕੀ 'ਤੇ ਇਸਨਾਨ ਕਰ ਕੇ ਦੁਵਿਧਾ ਦੀ ਮੈਲ ਲਾਹੁਣੀ ਹੈ ਅਤੇ ਗੁਰੂ ਤੋਂ ਪਵਿਤ੍ਰ ਹੋਣਾ ਹੈ। ਇਹੋ 'ਪਉਏ ਦਾ ਮੰਤ੍ਰ' ਹੈ। ਸੰਤ ਜੀ ਕਹਿੰਦੇ ਹਨ, ਗੁਰੂ ਦਾ ਗਿਆਨ, ਜੋ ਅਗਿਆਨ ਦੀ ਕਾਲਖ਼ ਕਟ ਕੇ ਇਲਾਹੀ ਰੰਗ ਚਾੜ੍ਹਦਾ ਹੈ, ਸਚੇ ਸਾਧਕ ਦਾ ਉਹੋ ਗੇਰੂ ਰੰਗ ਹੈ। ਇਹ 'ਗੇਰੂ ਦਾ ਮੰਤ੍ਰ' ਹੈ। ਸੁਖੇ ਸੁਨੈਹਰੇ ਦਾ ਮੰਤ੍ਰ ਇਹ ਹੈ ਕਿ ਸਮਤਾ ਦਾ ਸੁਨੈਹਰਾ, ਵਰਣ-ਆਸ਼੍ਰਮ ਦਾ ਸੁਖਾ, ਪ੍ਰੇਮ ਦਾ ਪਿਆਲਾ ਅਤੇ ਸਚ ਦਾ ਅਮਲ ਕੀਤਾ ਜਾਵੇ। ਇਹ ਮੰਤ੍ਰ ਤਨ-ਮਨ ਨੂੰ ਪ੍ਰਕਾਸ਼ਮਾਨ ਕਰਦਾ ਹੈ। ਚਾਰੇ ਕੋਨੇ ਚੌਗਾਨ ਹੈ, ਹਰ ਸਰੀਰ ਵਿਚ ਇਕਸੁਰ ਆਤਮਾ ਏਕਾਗ੍ਰ-ਚਿਤ ਬੈਠਾ ਹੈ। ਬੇਅੰਤਤਾ ਦੀ ਪ੍ਰਾਪਤੀ ਅਤੇ ਭਰਮ ਦਾ ਨਾਸ਼ ਹੋ ਜਾਂਦਾ ਹੈ। ਆਨੰਦ-ਸਰੂਪ ਪ੍ਰਭੂ ਸਭ ਵਿਚ ਵਿਆਪਕ ਹੈ। ਇਹ 'ਚੌਗਾਨ ਮੰਤ੍ਰ' ਹੈ। ਸੰਤ ਜੀ ਮ੍ਰਿਗਾਨੀ (ਮ੍ਰਿਗ ਦੀ ਖਲ) ਰਾਹੀਂ ਮੰਤ੍ਰ ਪ੍ਰਦਾਨ ਕਰਦਿਆਂ ਕਹਿੰਦੇ ਹਨ, ਬੁਧੀ ਹੀ ਮ੍ਰਿਗਾਨੀ ਹੈ, ਜਿਸ ਨੂੰ ਅਹੰ ਰੂਪ ਮ੍ਰਿਗ ਮਾਰ ਕੇ ਅਧੀਨ ਰਖਿਆ ਹੈ। ਨਿਰੰਤਰ ਸਮਦ੍ਰਿਸ਼ਟੀ ਮਿਲ ਗਈ ਹੈ, ਜਿਸ ਨਾਲ ਜੀਵ-ਈਸ਼ ਦਾ ਭੇਦ ਮੁਕ ਗਿਆ ਹੈ। ਦ੍ਵੈਤ-ਭਾਵ ਸਾੜ ਕੇ ਸਰੀਰ 'ਤੇ ਮਲਣ ਲਈ ਵਿਭੂਤਿ ਕਰ ਲਈ ਹੈ। ਸਾਰੇ ਰੂਪ ਸੰਤ ਜੀ ਦਾ ਪੰਥ ਹੋ ਗਏ ਹਨ, ਹੋਰ ਸ਼ਾਰੀਰਿਕ ਭੇਖ ਵਿਅਰਥ ਮੰਨ ਲਏ ਹਨ। ਇਹ 'ਮ੍ਰਿਗਾਨੀ ਮੰਤ੍ਰ' ਹੈ। ਸਹਿਜ ਦੀ ਪ੍ਰਾਪਤੀ ਸੇਲੀ ਹੈ। ਕਰਮ ਦੇ ਲੇਖੇ ਦੀ ਲੰਗੋਟ ਤੋੜ ਕੇ ਵਿਵੇਕ ਦੀ ਕਛ ਪਹਿਨੀ ਹੈ। ਸੁਰਤਿ ਦੀ ਕ੍ਰਿਪਾਣਿ ਨਾਲ ਕਟ ਕੇ ਭੇਖ ਨਸ਼ਟ ਕਰ ਦਿਤੇ ਹਨ। ਰਬ ਦੀ ਕੁਦਰਤ ਕੰਘਾ ਹੈ। ਸਦਾ ਸਚ ਵਿਚ ਸਥਿਰ ਰਹਿਣਾ ਕੇਸ ਹਨ। ਗਿਆਨ ਪ੍ਰਾਪਤ ਕਰ ਕੇ ਕਪਟ ਅਤੇ ਝੂਠ ਦਾ ਵਿਨਾਸ਼ ਰੂਪ ਕੜਾ ਪਾਇਆ ਹੈ। ਇੰਵ ਅਮਰਪਦ ਦੀ ਪ੍ਰਾਪਤੀ ਹੀ ਸਾਧਕ ਦਾ ਅਮ੍ਰਿਤ ਛਕਣ ਹੈ। ਇਹ 'ਸੇਲੀ ਮੰਤ੍ਰ' ਹੈ। ਮਨ ਦੀ ਸਥਿਰਤਾ ਦਾ ਆਸਣ ਬਣਾ ਕੇ ਸਭ ਰੂਪਾਂ ਵਿਚ ਇਕੋ-ਜੋਤਿ ਵੇਖਣਾ, ਇਕੋ ਭੇਖਰਹਿਤ ਅਚਲ ਅਖੰਡ ਅਬਿਨਾਸੀ ਸਤਾ ਨੂੰ ਪਾਉਣਾ, ਧਾਰਮਿਕ ਕਰਮਕਾਂਡਾਂ ਦਾ ਭਰਮ ਦੂਰ ਕਰਨਾ, ਜਾਪ-ਤਾਪ ਤੋਂ ਨਿਰਲੇਪ ਰਹਿਣਾ, ਹਿੰਦੂ ਮੁਲਸਮਾਨ ਨੂੰ ਇਕ ਮੰਨਣਾ, ਜਨਮ-ਮ੍ਰਿਤੂ ਤੋਂ ਮੁਕਤ ਹੋਣਾ ਹੀ 'ਆਸਣ ਮੰਤ੍ਰ' ਹੈ। ਸੰਤ ਜੀ ਧਾਰਮਿਕ ਆਡੰਬਰ ਦਾ ਨਿਖੇਧ ਕਰਦਿਆਂ ਲਿਖਦੇ ਹਨ-

ਤੀਰਥ ਬ੍ਰਤ ਕਰੇ ਬਹੁ ਮੂੜਾ, ਬਿਨ ਸਤਿਗੁਰ ਬਾਜੀ ਹਾਰੀ ਹੈ।
ਏਕ ਨਾਮ ਬਿਨ ਮੁਕਤਿ ਨਾ ਪਾਵੇ, ਸਭ ਬੇਦ ਕਤੇਬ ਪੁਕਾਰੀ ਹੈ।

ਉਨ੍ਹਾਂ ਨੇ ਧਾਰਮਿਕ ਆਡੰਬਰ ਕਾਰਣ ਮਜ਼ਹਬੀ ਦ੍ਵੇਸ਼ ਪੈਦਾ ਕਰਨ ਦਾ ਸਖ਼ਤ ਨਿਖੇਧ ਕੀਤਾ ਹੈ। ਉਹ ਦਸਦੇ ਹਨ ਕਿ ਕੁਝ ਲੋਕ ਗਊ ਦੀ ਪਵਿਤ੍ਰਤਾ ਦੇ ਨਾਮ 'ਤੇ ਝਗੜੇ ਕਰਦੇ ਹਨ, ਪਰ ਗਿਆਨਵਾਨ ਇਹ ਜਾਣਦਾ ਹੈ ਕਿ ਇਹ ਝਗੜਾ ਮੂਲੋਂ ਗ਼ਲਤ ਹੈ, ਕਿਉਂਕਿ ਕੋਈ ਗਊ ਨੂੰ ਮਾਰ ਕੇ ਸਿਧੇ ਢੰਗ ਨਾਲ ਖਾ ਲੈਂਦਾ ਹੈ ਅਤੇ ਦੂਜਾ ਉਸ ਨੂੰ ਅਸਿਧੇ ਤਰੀਕੇ ਨਾਲ ਖਾਂਦਾ ਹੈ। ਉਹ ਦਸਦੇ ਹਨ ਕਿ ਗਊ ਮਾਰਨਾ ਪਾਪ ਦਸਣ ਵਾਲਾ ਉਸ ਦਾ ਦੁਧ ਚੋ ਕੇ ਪੀਂਦਾ ਹੈ, ਦਹੀਂ ਰਿੜ੍ਹਕ ਕੇ ਮਖਣ ਖਾ ਜਾਂਦਾ ਹੈ, ਲਸੀ ਪੀ ਜਾਂਦਾ ਹੈ, ਚੰਮ ਦੀਆਂ

ਜੁਤੀਆਂ ਬਣਾ ਲੈਂਦਾ ਹੈ, ਪੂਛ ਦੇ ਵਾਲਾਂ ਦੀ ਚੰਵਰੀ ਬਣਾ ਲੈਂਦਾ ਹੈ, ਮੂਤ੍ਰ ਪੀ ਜਾਂਦਾ ਹੈ, ਗੋਬਰ ਨਾਲ ਚੌਂਕਾ ਪਵਿਤ੍ਰ ਕਰਦਾ ਹੈ, ਸਿੰਙ ਕਟ ਕੇ ਸਿੰਙੀ ਬਣਾ ਲੈਂਦਾ ਹੈ, ਬਲਦਾਂ ਨੂੰ ਆਰਾਂ ਮਾਰ ਕੇ ਤੋਰਦਾ ਹੇ। ਸੋ ਤਿਆਗ ਕਿਸ ਨੇ ਕੀਤਾ ਹੈ ? ਸੰਤ ਮੋਹਰਿ ਸਿੰਘ ਲਿਖਦੇ ਹਨ-

ਚੰਮ ਰਹੀ ਦੀ ਖਾਰੀ ਮੜ੍ਹ ਕੇ, ਲਾੜੇ ਹੇਠ ਰਖਾਈ ਰੇ।
ਮੋਹਰਿ ਸਿੰਘ ਇਉਂ ਸਭ ਹੀ ਵਰਤਣ, ਤਿਆਗੀ ਕਿਸ ਬਿਧ ਜਾਈ ਰੇ॥....
ਬਲਦਾਂ ਦੇ ਲੈ ਆਰਾਂ ਦਿੰਦੇ, ਓਹ ਭੀ ਖਾੜੇ ਜੀਉਂਦੇ ਰੇ।
ਮੋਹਰਿ ਸਿੰਘ ਇਉਂ ਜਾਹਰ ਵਰਤਨ, ਤਿਆਗੀ ਕਿਸ ਬਿਧ ਥੀਉਂਦੇ ਰੇ॥੧੯॥

ਉਹ ਕਹਿੰਦੇ ਹਨ ਅਦ੍ਵੈਤ-ਸਾਧਕ ਨੂੰ ਧਾਰਮਿਕ ਆਡੰਬਰ ਵਿਚ ਲਿਪਤ ਨਹੀਂ ਹੋਣਾ ਚਾਹੀਦਾ। ਉਸ ਦਾ ਨਿਸ਼ਾਨਾ ਬਹੁਤ ਸਿਧਾ ਹੈ- ਗੁਰੂ ਤੋਂ ਗਿਆਨ ਪ੍ਰਾਪਤ ਕਰ ਕੇ ਨਿਜ ਸਰੂਪ ਦੀ ਵਿਆਪਕਤਾ ਨੂੰ ਸਮਝਣਾ ਅਤੇ ਸਰਬਰੂਪ ਵਿਚ ਆਪ ਸਥਿਤ ਹੋ ਜਾਣਾ, ਜਿਥੇ ਸਭ ਕੁਝ ਆਪਣਾ ਰੂਪ, ਆਪਣਾ ਹੀ ਵਿਸਤਾਰ ਸਮਝ ਆਵੇ। ਸਚਾ ਸਾਧਕ ਭੇਖਾਂ ਅਤੇ ਮਜ਼ਹਬਾਂ ਦੇ ਝਗੜਿਆਂ ਵਿਚ ਨਹੀਂ ਲਿਪਤ ਹੁੰਦਾ-

ਹਿੰਦੂ ਮੁਸਲਮਾਨ ਨਾ ਕੋਈ, ਸਭ ਬੇਦ ਕਤੇਬ ਅਲਾਂਦਾ ਹੈ।
ਨਰਕ ਸੁਰਗ ਨਹੀਂ ਜੰਮਣ ਮਰਣਾ, ਸਿੰਘ ਮੋਹਰਿ ਸਚੁ ਸੁਣਾਂਦਾ ਹੈ॥੨੦॥

**11. ਗੁਰ ਪ੍ਰਨਾਲੀ :** 'ਭ੍ਰਮ ਤੋੜ' ਗ੍ਰੰਥ ਵਿਚ ਸੰਪਾਦਿਤ 'ਗੁਰਪ੍ਰਨਾਲੀ' ਸੰਤ ਮੋਹਰਿ ਸਿੰਘ ਜੀ ਦੀ ਅੰਤਿਮ ਰਚਨਾ ਹੈ। ਇਸ ਦੇ ਆਰੰਭ ਵਿਚ ਸੂਚਿਤ ਕੀਤਾ ਗਿਆ ਹੈ ਕਿ ਸਰਬ ਸੰਤਾਂ ਅਤੇ ਸੰਗਤ ਦੀ ਜਾਣਕਾਰੀ ਵਾਸਤੇ ਇਹ ਰਚਨਾ ਕੀਤੀ ਗਈ ਹੈ। ਗੁਰਪ੍ਰਨਾਲੀ ਵਿਚ ਸੰਤ ਜੀ ਨੇ ਸਰਵ-ਪ੍ਰਥਮ ਗੁਰੂ ਨਾਨਕ ਦੇਵ ਜੀ ਨੂੰ ਰਖਿਆ ਹੈ, ਜੋ ਆਪ ਨਿਰੰਕਾਰ-ਸਰੂਪ ਸਨ। ਗੁਰੂ ਅੰਗਦ ਦੇਵ ਜੀ ਆਦਰਸ਼ਕ ਸਿਖ ਸਨ, ਜਿਨ੍ਹਾਂ ਸਿਖੀ ਕਮਾ ਕੇ ਗੁਰੁਤਾ ਪਾਈ ਸੀ। ਗੁਰੂ ਅਮਰਦਾਸ ਨੇ ਗੁਰੁ-ਸੇਵਾ ਹਿਤ ਸਿਰ 'ਤੇ ਗਾਗਰ ਢੋਅ ਕੇ ਗੁਰੁਤਾ ਪਾਈ। ਗੁਰੂ ਰਾਮਦਾਸ ਦ੍ਵੈਤ-ਮੁਕਤ ਸਨ। ਬਲਸ਼ਾਲੀ ਗੁਰੂ ਅਰਜਨ ਦੇਵ ਜੀ ਨੇ ਕਲਮ ਦੇ ਬਲ ਨਾਲ ਗ੍ਰੰਥ ਰਚ ਕੇ ਜੀਵਾਂ ਨੂੰ ਸਭ ਵਿਚ ਪਰਮੇਸ਼ਰ ਵਿਖਾ ਦਿਤਾ। ਮੀਰੀ-ਪੀਰੀ ਦੇ ਧਾਰਨ ਕਰਤਾ ਸ਼੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਵਿਸ਼ੇਸ਼ਤਾ ਸ਼ਸਤ੍ਰ ਬਲ ਨਾਲ ਪਾਪੀਆਂ ਨੂੰ ਪਛਾੜਣਾ ਸੀ, ਜਦੋਂ ਕਿ ਹਰਿ ਰਾਇ ਜੀ ਰਿਧਿ-ਸਿਧਿ ਦੇ ਮਾਲਿਕ ਸਨ। ਗੁਰੂ ਹਰਿਕ੍ਰਿਸ਼ਨ ਦਾ ਪ੍ਰਤਾਪ ਸਰਵ ਦੁਖ-ਵਿਨਾਸ਼ਕ ਸੀ। ਗੁਰੂ ਤੇਗ ਬਹਾਦਰ ਜੀ ਦੀ ਲਾਸਾਨੀ ਸ਼ਹਾਦਤ ਉਨ੍ਹਾਂ ਦੀ ਵਿਲਖਣਤਾ ਸੀ। ਸੰਤ ਜੀ ਅਨੁਸਾਰ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਨੂੰ ਦੋ ਸਰੂਪ ਦਿਤੇ। ਜੋ ਸ਼ਾਂਤਿਮਈ ਬੁਧੀਮਾਨ ਲੋਕ ਸਨ, ਉਨ੍ਹਾਂ ਨੂੰ ਬ੍ਰਹਮ ਗਿਆਨ ਦੇ ਰਸਤੇ ਤੋਰ ਕੇ ਨਿਰਮਲੇ ਨਾਮ ਦਿਤਾ ਅਤੇ ਜੋ ਰਾਜਨੀਤੀ ਦੇ ਯੋਗ ਬਲਧਾਰੀ ਸਨ, ਉਨ੍ਹਾਂ ਨੂੰ ਅਮ੍ਰਿਤ ਛਕਾ ਕੇ ਸ਼ਸਤ੍ਰਧਾਰੀ ਬਣਾਇਆ, ਜਿਨ੍ਹਾਂ ਨੇ ਦੁਸ਼ਟਾਂ ਵਿਰੁਧ ਸੰਘਰਸ਼ ਆਰੰਭਿਆ।

ਸੰਤ ਜੀ ਕਹਿੰਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬ੍ਰਾਹਮਣ ਜਾਤਿ ਦੇ ਮਿਲਾਪ ਸਿੰਘ ਨੂੰ ਗਿਆਨ-ਭਰਪੂਰ ਕਰ ਕੇ ਉਸ ਨੂੰ ਆਪਣੇ ਵਸਤ੍ਰਾਂ ਨਾਲ ਸੁਸਜਿਤ ਕੀਤਾ ਅਤੇ ਨਿਰਮਲਾ ਸਿਖ ਹੋਣ ਦਾ ਵਰਦਾਨ ਦਿਤਾ, ਜਿਸ ਤੋਂ ਅਗੇ ਨਿਰਮਲ ਸੰਪ੍ਰਦਾਇ ਦਾ ਪ੍ਰਸਾਰ ਹੋਣ ਦੀ ਭਵਿਖਵਾਣੀ ਕੀਤੀ। ਉਨ੍ਹਾਂ ਉਪਦੇਸ਼ ਦਿਤਾ ਕਿ ਇਕ ਅਕਾਲ ਤੋਂ ਛੁਟ ਹੋਰ ਦੇਵੀ-ਦੇਵਤੇ ਝੂਠੇ ਜਾਣਨੇ। ਦ੍ਵੈਤ ਨੂੰ ਝੂਠ ਜਾਣਨਾ। ਗੁਰੂ ਜੀ ਨੇ ਗੁਰੂ ਅਤੇ ਸਿਖ ਦੇ ਸਭ ਭੇਦ ਦੂਰ ਕਰ ਕੇ ਆਪਣਾ ਰੂਪ ਬਣਾਇਆ ਅਤੇ ਆਖਿਆ ਸਭ ਵਿਚ ਮੇਰਾ ਸਰੂਪ ਵੇਖਣਾ। ਮਿਲਾਪ ਸਿੰਘ ਨੂੰ ਪੇਸ਼ਾਵਰ ਵਲ ਜਾ ਕੇ ਧਰਮ ਦਾ ਵਿਸਤਾਰ ਕਰਨ ਲਈ ਆਗਿਆ ਕੀਤੀ। ਉਨ੍ਹਾਂ ਨੇ ਕਾਬਲ, ਕੰਧਾਰ ਤੀਕ ਸਿਖ ਸੰਗਤਾਂ ਵਿਚ ਧਰਮ ਦਾ ਉਪਦੇਸ਼ ਕੀਤਾ, ਫਿਰ ਅਸੀਨਗਰ ਆ ਟਿਕਾਣਾ ਕੀਤਾ। ਉਨ੍ਹਾਂ ਦੀ ਆਸੀਸ ਨਾਲ ਜਨਮੇ ਸੰਤ ਸੁਚੇਤ ਸਿੰਘ ਨੇ ਆਪਣੀ ਸੇਵਾ ਦੁਆਰਾ ਸੰਤ ਮਿਲਾਪ ਸਿੰਘ ਦੀ ਗਦੀ ਦਾ ਉਤਰਾਧਿਕਾਰ ਪ੍ਰਾਪਤ ਕੀਤਾ। ਸੰਤ ਸੁਚੇਤ ਸਿੰਘ ਨੇ ਅਧਿਆਤਮ ਦੀ ਦੀਖਿਆ ਸੰਤ ਮੰਗਲ ਸਿੰਘ ਨੂੰ ਦਿਤੀ। ਸੰਤ ਮੰਗਲ ਸਿੰਘ ਖਤ੍ਰੀ ਕੁਲ ਵਿਚੋਂ ਸਨ। ਉਨ੍ਹਾਂ ਨੇ ਸੰਤ ਮੋਹਰਿ ਸਿੰਘ ਨੂੰ ਅਦ੍ਵੈਤ ਪ੍ਰਾਪਤੀ ਦੇ ਮਾਰਗ 'ਤੇ ਤੋਰਿਆ।

ਅਸੀਂ ਉਪਰ ਵਿਚਾਰ ਕੀਤਾ ਸੀ ਕਿ ਸੰਤ ਮੋਹਰਿ ਸਿੰਘ ਨੇ ਆਪਣੀ ਜੀਵਨੀ ਵਿਚ ਇਹ ਦਰਸਾਇਆ ਹੈ ਕਿ 1882 ਸੰਵਤ (1825 ਈ.) ਵਿਚ ਸੰਧਾਵਾਲੀਏ ਸਰਦਾਰਾਂ ਦੀ ਅਗਵਾਈ ਵਿਚ ਅਫਗਾਨਾਂ ਨੂੰ ਚੁਣ-ਚੁਣ ਕੇ ਧਾਰਮਿਕ ਜੋਸ਼ ਨਾਲ ਮਾਰਨ ਤੋਂ ਬਾਅਦ ਹੀ, ਉਨ੍ਹਾਂ ਦਾ ਕਿਸੇ ਅਜਿਹੇ ਵਿਅਕਤੀ ਨਾਲ ਮੇਲ ਹੋਇਆ, ਜਿਸ ਨੇ ਉਨ੍ਹਾਂ ਨੂੰ ਵੈਰਾਗ ਅਤੇ ਵਿਰਕਤਤਾ ਦਾ ਰਸਤਾ ਦਸਿਆ। ਇਸ ਤੋਂ ਮਗਰੋਂ ਸੰਤ ਮੰਗਲ ਸਿੰਘ ਦਾ ਮੇਲ ਹੋਇਆ। ਪਰ ਇਸ 'ਗੁਰਪ੍ਰਨਾਲੀ' ਵਿਚ ਉਹ ਦਸਦੇ ਹਨ ਕਿ ਸੰਵਤ 1882 ਵਿਚ ਜਦੋਂ ਉਹ ਅਮ੍ਰਿਤਸਰ ਆਏ ਸਨ, ਉਸ ਤੋਂ ਪਹਿਲਾਂ ਉਹ ਸੰਤ ਮੰਗਲ ਸਿੰਘ ਦੀ ਤਨ-ਮਨ ਨਾਲ ਸੇਵਾ ਵਿਚ ਪਰਵਿਰਤ ਸਨ। ਸੰਤ ਮੋਹਰਿ ਸਿੰਘ ਸੰਵਤ 1890 (1833 ਈ.) ਵਿਚ ਆਨੰਪੁਰ ਸਾਹਿਬ ਤੋਂ ਅਮ੍ਰਿਤਸਰ ਪਹੁੰਚੇ। ਉਥੇ ਸੰਤ ਹੰਬੀਰ ਸਿੰਘ ਨੇ ਨਾਮ-ਅਮ੍ਰਿਤ ਲਈ ਬੇਨਤੀ ਕੀਤੀ। ਸੰਤਾਂ ਤੋਂ ਧਰਮ ਦੀ ਦੀਖਿਆ ਲੈ ਕੇ ਉਹ ਪਰਮ-ਤਿਆਗੀ ਬਣ ਗਿਆ। ਉਸ ਨੇ ਸਭ ਕੁਝ ਤਿਆਗ ਕੇ ਦਿਨ-ਰਾਤ ਸੰਤ ਮੋਹਰਿ ਸਿੰਘ ਦੀ ਅਥਕ ਸੇਵਾ ਕੀਤੀ। ਸੰਤ ਮੋਹਰਿ ਸਿੰਘ ਨੇ ਸ੍ਰੀ ਆਨੰਦਪੁਰ ਸਾਹਿਬ ਵਿਖੇ ਸਾਰੇ ਸੰਤਾਂ ਅਤੇ ਧਾਰਮਿਕ ਆਗੂਆਂ ਨੂੰ ਵਿਸ਼ੇਸ਼ ਤੌਰ 'ਤੇ ਆਮੰਤ੍ਰਿਤ ਕੀਤਾ ਅਤੇ ਗਦੀ ਦੀ ਜ਼ਿਮੇਵਾਰੀ ਸੰਤ ਹੰਬੀਰ ਸਿੰਘ ਜੀ ਨੂੰ ਸੌਂਪ ਦਿਤੀ।

**12. ਬਾਰਾਮਾਹ :** 'ਭ੍ਰਮ ਤੋੜ' ਗ੍ਰੰਥ ਵਿਚ ਸੰਪਾਦਿਤ ਇਹ ਰਚਨਾ ਸੰਤ ਹੰਬੀਰ ਸਿੰਘ ਦੀ ਹੈ, ਇਸ ਦੀ ਸੂਚਨਾ ਰਚਨਾ ਦੇ ਆਰੰਭ ਵਿਚ ਹੀ ਅੰਕਿਤ ਕਰ ਦਿਤੀ ਗਈ ਹੈ। ਇਸ ਵਿਚ ਬਾਰਾਂ ਮਹੀਨਿਆਂ ਰਾਹੀਂ ਅਦ੍ਵੈਤ ਦਾ ਉਪਦੇਸ਼ ਦਿਤਾ ਗਿਆ ਹੈ। ਚੇਤ ਮਹੀਨੇ ਵਿਚ ਗੁਰੂ ਦੀ ਸ਼ਰਣ ਵਿਚ ਜਾਣ ਦਾ ਚਾਉ ਪ੍ਰਗਟ ਕੀਤਾ ਹੈ। ਵੈਸਾਖ ਵਿਚ ਗੁਰੂ ਦਰਸ਼ਨਾਂ ਨਾਲ ਸ਼ਾਂਤਿ ਮਿਲ ਗਈ ਹੈ। ਜੇਠ ਦੁਵਿਧਾ ਵਿਨਸ਼ਟ ਕਰਦਾ ਹੈ, ਜਦੋਂ ਕਿ ਹਾੜ ਵਿਚ ਤਾਪ, ਕਲੇਸ਼ ਨਸ਼ਟ ਹੋਣ ਨਾਲ ਸਾਧਕ ਦੇ ਹੌਕੇ ਦੂਰ ਹੋਏ ਹਨ। ਸਾਵਣ ਵਿਚ ਦ੍ਵੈਤ-ਦ੍ਰਿਸ਼ਟੀ ਚਲੀ

ਗਈ, ਜਿਸ ਨਾਲ ਸਮਤਾ ਪ੍ਰਾਪਤ ਹੋ ਗਈ। ਦ੍ਰਿਸ਼ਟੀ ਇਕਸਮਾਨ ਇਕਰੂਪ ਵੇਖਣ ਲਗ ਪਈ। ਭਾਦੋਂ ਵਿਚ ਬ੍ਰਹਮ ਗਿਆਨ ਮਿਲ ਜਾਂਦਾ ਹੈ ਅਤੇ ਜੀਵ-ਈਸ਼ ਦੇ ਸਮੂਹ ਭੇਦ ਖ਼ਤਮ ਹੋ ਜਾਂਦੇ ਹਨ। ਅਸੂ ਅਧਿਆਤਮਕ ਆਸ਼ਾਵਾਂ ਦੀ ਪੂਰਤੀ ਦਾ ਮਹੀਨਾ ਹੈ ਅਤੇ ਇਹ ਪੂਰਤੀ ਗੁਰੂ-ਕ੍ਰਿਪਾ ਦਾ ਫਲ ਹੈ। ਕਤਕ ਕਰਮ ਕਰਨ ਦਾ ਮਹੀਨਾ ਹੈ। ਪਰ ਇਥੇ ਕਰਮ ਗੁਰੂ ਦੀ ਮਿਹਰ ਬਣ ਗਿਆ। ਗੁਰੂ ਨੇ ਮਿਹਰ ਕੀਤੀ ਤਾਂ ਸਾਰੀ ਦੁਵਿਧਾ ਨਸ਼ਟ ਹੋ ਗਈ। ਗਿਆਨ ਦਾ ਅਹੰਕਾਰ ਵੀ ਮਿਟ ਗਿਆ। ਮਘਰ ਆਇਆ ਤਾਂ ਸਾਧਕ ਨੂੰ ਸਰਵ-ਵਿਆਪੀ ਕਾਲ ਦਾ ਪ੍ਰਸਾਰ ਸਮਝ ਆ ਗਿਆ। ਗਿਆਨ ਹੋਇਆ ਕਿ ਬ੍ਰਹਮਾ, ਵਿਸ਼ਣੂ, ਸ਼ਿਵ, ਸਨਕਾਦਿਕ, ਰਾਮ ਕ੍ਰਿਸ਼ਣ ਸਭ ਕਾਲ ਨੇ ਮਾਰ ਮੁਕਾਏ ਹਨ। ਸ਼ਾਰੀਰਿਕ ਨਸ਼ਵਰਤਾ ਦਾ ਬੋਧ ਹੋ ਗਿਆ। ਪੋਹ ਵਿਚ ਗੁਰੁ-ਗਿਆਨ ਨੇ ਸਭ ਫ਼ਿਕਰ ਸਰਵ-ਭਾਂਤਿ ਮਿਟਾ ਦਿਤੇ। ਨਿਜ-ਆਤਮ ਦੀ ਵਿਆਪਕਤਾ ਪਤਾ ਚਲ ਗਈ। ਮਾਘ ਵਿਚ ਮਮਤਾ ਦੂਰ ਹੋਈ ਅਤੇ ਫਗਣ ਨੇ ਸਭ ਫਲ ਪ੍ਰਾਪਤ ਕਰਾ ਦਿਤੇ। ਘਰ ਵਿਚੋਂ ਹੀ ਨੌਂ-ਨਿਧੀਆਂ ਮਿਲ ਗਈਆਂ। ਅਧਿਆਤਮਕ ਅਨੁਭਵ ਦਾ ਐਸਾ ਅਮ੍ਰਿਤ ਪੀਤਾ ਕਿ ਜਨਮ-ਮ੍ਰਿਤੂ ਦਾ ਸੰਸਾ ਹੀ ਮੁਕ ਗਿਆ। ਅਵਿਦਿਆ ਦੀ ਅਣਹੋਂਦ ਵਿਚ ਆਤਮ-ਦ੍ਰਿਸ਼ਟੀ ਦਾ ਭਾਨ ਹੋ ਗਿਆ, ਯਥਾ-

ਫਗਣ ਫਲ ਸਭ ਪਰਾਪਤਿ ਹੋਇਆ, ਗੁਰ ਕ੍ਰਿਪਾ ਜਬ ਕੀਨੀ ਹੈ।
ਨੌ ਨਿਧਿ ਘਰ ਮੇਂ ਪਰਾਪਤਿ ਹੋਇਆ, ਅਨੁਭਵ ਅੰਮ੍ਰਿਤ ਪੀਨੀ ਹੈ।
ਜਨਮ ਮਰਨ ਫਿਰ ਹੋਵੇ ਨਾਹੀਂ, ਸਭ ਆਤਮ ਦ੍ਰਿਸ਼ਟੀ ਦੀਨੀ ਹੈ।
ਸਿੰਘ ਹੰਬੀਰ ਕਹੇ ਸੁਨੋ ਸੰਤੋ, ਇਕ ਅਬਿਦਿਆ ਦ੍ਰਿਸ਼੍ਰੀ ਹੀਨੀ ਹੈ॥੧੨॥

**13. ਗੁਰ ਉਸਤਤ :** 'ਭ੍ਰਮ ਤੋੜ' ਦੇ ਅੰਤ ਵਿਚ 'ਗੁਰ ਉਸਤਤ' ਨਾਮ ਦੀ ਸੰਖੇਪ ਰਚਨਾ ਹੈ, ਜਿਸ ਵਿਚ ਸੰਤ ਮੋਹਰਿ ਸਿੰਘ ਦੀ ਮਹਿਮਾ ਕੀਤੀ ਗਈ ਹੈ ਅਤੇ ਅੰਤ ਵਿਚ ਦੋ ਪ੍ਰਮੁਖ ਗੁਰ-ਪ੍ਰਣਾਲੀਆਂ ਵਰਣਿਤ ਕੀਤੀਆਂ ਹਨ, ਜਿਨ੍ਹਾਂ ਵਿਚ ਸੰਤ ਮੋਹਰਿ ਸਿੰਘ ਇਕ ਪ੍ਰਣਾਲੀ ਵਿਚ ਨਾਦੀ ਵੰਸ਼ਜ ਹਨ, ਜਦੋਂ ਕਿ ਦੂਸਰੀ ਵਿਚ ਬਿੰਦੀ ਵੰਸ਼ਜ ਦਰਸਾਏ ਹਨ। ਇਸ ਤੋਂ ਇਹ ਸੂਚਨਾ ਮਿਲਦੀ ਹੈ ਕਿ ਉਹ ਸੰਤ ਦੇਸਾ ਸਿੰਘ ਦੀ ਗਦੀ ਦੇ ਬਿੰਦੀ ਵਾਰਿਸ ਸਨ, ਜਦੋਂ ਕਿ ਸੰਤ ਮੰਗਲ ਸਿੰਘ ਦੇ ਨਾਦੀ ਵੰਸ਼ਜ ਸਨ।

## ਸਿਧਾਂਤ ਅਮ੍ਰਿਤ

ਇਸ ਵਿਚ ਕੋਈ ਸੰਦੇਹ ਨਹੀਂ ਕਿ ਗੁਰਬਾਣੀ ਅਤੇ ਸਿਖ ਸਿਧਾਂਤ ਦਾ ਪ੍ਰਚਾਰ-ਪ੍ਰਸਾਰ ਕਰਨ ਵਿਚ ਨਿਰਮਲ ਭੇਖ ਦਾ ਆਪਣਾ ਵਿਲਖਣ ਯੋਗਦਾਨ ਹੈ। ਨਿਰਸੰਸ਼ਯ ਇਹ ਵੀ ਕਿਹਾ ਜਾ ਸਕਦਾ ਹੈ ਕਿ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਵਿਦਵਤ ਸਿਖਾਂ ਦੀ ਇਸ ਜਮਾਤ ਨੇ, ਵਿਸ਼ੇਸ਼ਤਰ ਗੈਰ-ਸਿਖਾਂ ਵਿਚ, ਜਿਵੇਂ ਸਿਖ ਮਤਿ ਦਾ ਪ੍ਰਸਾਰ ਕੀਤਾ, ਉਸ ਦੇ ਤੁਲ ਕਿਸੇ ਹੋਰ ਸਿਖ ਜਮਾਤ ਦਾ ਯੋਗਦਾਨ ਨਹੀਂ ਰਖਿਆ ਜਾ ਸਕਦਾ। ਹਾਲਾਕਿ ਸਿੰਘ ਸਭਾ ਲਹਿਰ ਦੁਆਰਾ ਆਈ ਚੇਤਨਾ ਨੇ ਸਿਖ ਮਤਿ ਦੀ ਵਿਆਖਿਆਕਾਰੀ ਨੂੰ ਜੋ

ਨਵੀਨ ਦਿਸ਼ਾ ਦਿਤੀ, ਉਸ ਨੇ ਸੰਪ੍ਰਦਾਈ ਯੋਗਦਾਨ ਨੂੰ ਸੀਮਿਤ ਕਰ ਦਿਤਾ, ਪਰ ਇਸ ਵਿਚ ਵੀ ਸੰਦੇਹ ਨਹੀਂ ਕਿ ਗੁਰਦੁਆਰਾ ਸੁਧਾਰ ਲਹਿਰ ਅਤੇ ਸਿਖ ਰਹਿਤ ਮਰਯਾਦਾ ਦੀ ਪੁਨਰ-ਸਮੀਖਿਆ ਵਿਚ ਨਿਰਮਲ ਭੇਖ ਦਾ ਅਪਾਰ ਯੋਗਦਾਨ ਰਿਹਾ ਹੈ। ਇਸ ਭੇਖ ਨਾਲ ਸੰਬੰਧਿਤ ਪੰਡਿਤ ਤਾਰਾ ਸਿੰਘ 'ਨਰੋਤਮ' ਅਤੇ ਗਿਆਨੀ ਗਿਆਨ ਸਿੰਘ ਵਰਗੇ ਵਿਦਵਾਨਾਂ ਨੇ ਸਿਖ ਇਤਿਹਾਸ, ਸਿਖ ਸਿਧਾਂਤ, ਗੁਰੁਬਾਣੀ, ਸਿਖ ਰਹਿਤ ਦੀ ਵਿਆਖਿਆਕਾਰੀ ਨੂੰ ਬੁਲੰਦੀਆਂ ਉਤੇ ਪਹੁੰਚਾਉਣ ਦਾ ਹਰ ਸੰਭਵ ਯਤਨ ਕੀਤਾ ਸੀ। ਗੁਰੁਬਾਣੀ ਵਿਆਖਿਆਕਾਰੀ ਦੇ ਕਾਰਜ ਨੂੰ ਆਸਾਨ ਕਰਨ ਅਤੇ ਅਰਥਾਂ ਨੂੰ ਪ੍ਰਮਾਣਿਕਤਾ ਦੇਣ ਵਾਸਤੇ ਪੰਡਿਤ ਤਾਰਾ ਸਿੰਘ 'ਨਰੋਤਮ' ਨੇ 'ਗੁਰੁ ਗਿਰਾਰਥ' ਜਿਹੇ ਕੋਸ਼ ਦੀ ਸਿਰਜਣਾ ਦਾ ਵਡਾ ਕਾਰਜ ਕੀਤਾ ਸੀ।

ਅਸੀਂ ਪਹਿਲਾਂ ਕਹਿ ਆਏ ਹਾਂ ਕਿ ਸੰਤ ਮੋਹਰਿ ਸਿੰਘ ਵੀ ਨਿਰਮਲ ਭੇਖ ਦੇ ਮਹਾਪੁਰਖ਼ਾਂ ਵਿਚੋਂ ਸਨ, ਇਸ ਲਈ ਉਨ੍ਹਾਂ ਦੀਆਂ ਸਾਰੀਆਂ ਰਚਨਾਵਾਂ ਵਿਚ ਗੁਰਮਤਿ ਦੇ ਸਿਧਾਂਤਾਂ ਦਾ ਪ੍ਰਤਿਪਾਦਨ ਹੋਇਆ ਹੈ, ਜਿਸ ਦੀ ਚਰਚਾ ਅਸੀਂ ਵਖ-ਵਖ ਗ੍ਰੰਥਾਂ ਦੀ ਸਮੀਖਿਆ ਕਰਨ ਵੇਲੇ ਕਰ ਆਏ ਹਾਂ। ਪਾਠਕਾਂ ਦੀ ਸੁਵਿਧਾ ਵਾਸਤੇ ਇਥੇ ਅਸੀਂ ਉਨ੍ਹਾਂ ਦੀਆਂ ਰਚਨਾਵਾਂ ਵਿਚ ਸਥਾਪਿਤ ਪ੍ਰਮੁਖ ਸਿਧਾਂਤਾਂ ਦਾ ਸੰਕੇਤਿਕ ਪ੍ਰਤਿਪਾਦਨ ਕਰ ਰਹੇ ਹਾਂ-

**1. ਸਬਰ :** ਸਾਧਕ ਨੂੰ ਹਰ ਵਕਤ ਸਬਰ ਵਿਚ ਰਹਿਣਾ ਚਾਹੀਦਾ ਹੈ। ਸਬਰ ਤੋਂ ਬਿਨਾ ਬ੍ਰਹਮਾ ਵਰਗੇ ਵਿਦਵਾਨ, ਸ਼੍ਰੀ ਰਾਮ ਜੈਸੇ ਮਰਯਾਦਾ-ਪੁਰੁਖ਼ਤੋਮ ਅਤੇ ਰਾਵਣ ਜੈਸੇ ਸੋਇਨ-ਲੰਕਾ ਦੇ ਸਵਾਮੀ ਨੂੰ ਵੀ ਸੁਖ ਨਹੀਂ ਮਿਲਿਆ-

ਸੁਆਦ-ਸਬਰ ਦੇ ਵਿਚ ਹੈਂ ਸੁਖ ਘਣੇ, ਆਪ ਦੇਖਿਆ ਭਲੇ ਵਿਚਾਰ ਕੇ ਜੀ।
ਬਿਨਾਂ ਸਬਰ ਥੀਂ ਬ੍ਰਹਮਾ ਨਾ ਸੁਖੀ ਹੋਇਆ, ਚਾਰੇ ਬੇਦ ਪੜ੍ਹੇ ਮੁਖੋਂ ਸੁਆਰ ਕੇ ਜੀ।
ਬਿਨਾ ਸਬਰ ਨਾ ਰਾਮ ਨੇ ਸੁਖ ਲੀਤਾ, ਨਾਲ ਰਾਉਣ ਘੁਲਿਆ ਦੁਖ ਨਾਰ ਕੇ ਜੀ।
ਬਿਨਾਂ ਸਬਰ ਥੀਂ ਸੁਖ ਨਾ ਕਿਸੇ ਹੋਵੇ, ਮੋਹਰਿ ਸਿੰਘ ਇਹੁ ਕਹੇ ਪੁਕਾਰ ਕੇ ਜੀ॥

**2. ਸ਼ਰੀਅਤ ਦੇ ਬੰਧਨਾਂ ਦਾ ਨਿਖੇਧ-** ਸਭ ਪੰਥਾਂ ਦੀ ਕੌਮੀ ਸ਼ਰੀਅਤ, ਪੰਥਕ ਮਰਯਾਦਾ ਅਤੇ ਧਰਮ-ਸ਼ਾਸਤ੍ਰ ਸਾਧਕ ਵਾਸਤੇ ਬੰਧਨ ਹਨ। ਸ਼ਰੀਅਤ ਵਿਭਿੰਨ ਮਜ਼੍ਹਬਾਂ ਵਿਚ ਦ੍ਵੈਸ਼ ਉਤਪੰਨ ਕਰਦੀ ਹੈ। ਸਾਧਕ ਅਤੇ ਸ਼ਰੀਅਤ ਵਿਚ ਸਦਾ ਟਕਰਾਅ ਬਣਿਆ ਰਹਿੰਦਾ ਹੈ, ਕਿਉਂਕਿ ਸ਼ਰੀਅਤ ਦੇ ਬੰਧਨ ਬਾਹਰੀ ਵਿਖਾਵੇ ਉਤੇ ਕੇਂਦ੍ਰਿਤ ਹੁੰਦੇ ਹਨ, ਜਦੋਂ ਕਿ ਸਚਾ ਸਾਧਕ ਬਾਹਰੀ ਸੰਜਮਾਂ ਨਾਲੋਂ ਅੰਦਰੂਨੀ ਸਤਿ ਦੀ ਪ੍ਰਾਪਤੀ ਨੂੰ ਪ੍ਰਮੁਖਤਾ ਦਿੰਦਾ ਹੈ-

ਜੋਇ-ਜ਼ੁਲਮ ਸ਼ਰ੍ਹੀਆ ਦੇ ਵਿਚ ਬਧਿਆ, ਨਾਲ ਸੰਤਾਂ ਦੇ ਦ੍ਵੈਖ ਕਮਾਈਓ ਨੇ।
ਮਨਸੂਰ ਜੇਹੇ ਚਕ ਸੂਲੀ ਦਿਤੇ, ਸ਼ੰਮਸ ਤਬਰੇਜ ਦੀ ਖਲ ਲਹਾਈਓ ਨੇ।
ਰਾਮਾਨੰਦ ਨੂੰ ਖਿਚ ਕੇ ਮਾਰ ਦੀਆ, ਗੁਰੂ ਨਾਨਕ ਤੇ ਚਕੀ ਪਿਹਾਈਓ ਨੇ।

ਮੋਹਰਿ ਸਿੰਘ ਨੇ ਸ਼ਰ੍ਹੇ ਕੋ ਝੂਠੀ ਕੀਆ, ਮਹਾਂਵਾਕ ਮੇਂ ਸ਼ਰ੍ਹੇ ਉਠਾਈਓ ਨੇ ॥
ਮੁਸਲਮਾਨਾਂ ਵਿੱਚੋਂ ਕੋਈ ਸਚ ਬੋਲੇ, ਕਹਿੰਦੇ ਕਲਾਮ ਏਹ ਬਡੇ ਨਾਪਾਕ ਦੇ ਹੈਂ।
ਮਹਾਂਵਾਕ ਦੁਆਰੇ ਮੋਹਰਿ ਸਿੰਘ ਬ੍ਰਹਮ ਬੋਲੇ, ਹਿੰਦੂ ਆਖਦੇ ਬਚਨ ਖ਼ਿਲਾਫ਼ ਦੇ ਹੈਂ॥

**3.ਧਾਰਮਿਕ ਕਰਮਕਾਂਡ ਦਾ ਨਿਖੇਧ–** ਸੰਤ ਮੋਹਰਿ ਸਿੰਘ ਧਾਰਮਿਕ ਕਰਮਕਾਂਡ ਦੇ ਸਖ਼ਤ ਆਲੋਚਕ ਸਨ। ਉਨ੍ਹਾਂ ਨੇ ਪੂਰੀ ਧਰਮ-ਨਿਰਪੇਖਤਾ ਨਾਲ ਹਿੰਦੂਆਂ, ਮੁਸਲਮਾਨਾਂ, ਯੋਗੀਆਂ ਅਤੇ ਸਿਖਾਂ ਸਹਿਤ ਹਰ ਪੰਥ ਦੇ ਧਾਰਮਿਕ ਕਰਮਕਾਂਡਾਂ ਦੀ ਨਿਖੇਧੀ ਕੀਤੀ ਹੈ। ਤੀਰਥਾਂ ਦੀ ਯਾਤਰਾ, ਦੇਵੀ ਦੇਵਤਿਆਂ ਦੀ ਪੂਜਾ, ਪ੍ਰਾਣਾਯਾਮ, ਪਿਤ੍ਰ-ਪੂਜਾ, ਕਸ਼ਟਦਾਇਕ ਤਪ-ਸਾਧਨਾ, ਕਬਰਾਂ ਦੀ ਪੂਜਾ ਸਹਿਤ ਸਾਰੇ ਧਾਰਮਿਕ ਆਡੰਬਰ ਦੀ ਵਾਰ-ਵਾਰ ਆਲੋਚਨਾ ਕੀਤੀ ਹੈ ਅਤੇ ਗੁਰੁ-ਗਿਆਨ ਦੀ ਪ੍ਰਾਪਤੀ ਦੁਆਰਾ ਦ੍ਵੇਸ਼, ਦ੍ਵੈਤ ਦਾ ਅਭਾਵ ਕਰ ਕੇ ਅੰਤਰਮਨ ਵਿਚ ਇਕ ਹੋਂਦ ਦਾ ਇਹਸਾਸ ਜਾਗ੍ਰਿਤ ਕਰਨਾ ਹੀ ਸਾਧਕ ਦੀ ਮੰਜ਼ਿਲ ਦਰਸਾਈ ਹੈ–

ਤੋਇ ਤੁਰਕ ਕਾਣਾ, ਹਿੰਦੂ ਮੁਢੋਂ ਅੰਨ੍ਹਾਂ, ਠੌਰ ਠੌਰ ਮੇਂ ਚਿਤ ਭਟਕਾਉਂਦਾ ਹੈ।
ਮੀਰਾਂ-ਬੀਬੀਆਂ ਤੇ ਸੁਲਤਾਨ ਤਾਈਂ, ਨਿਆਜਾਂ ਦੇਵੇ ਤੇ ਢੋਲ ਵਜਵਾਉਂਦਾ ਹੈ।
ਸਿੰਙੀ ਸਿਧ ਦੀ ਗਲ ਦੇ ਵਿਚ ਡਾਰੀ, ਦੇਵੀ ਦੇਵਤੇ ਬਹੁਤ ਮਨਵਾਉਂਦਾ ਹੈ।
ਮੋਹਰਿ ਸਿੰਘ ਨਾ ਤੁਰਕੇ ਤੇ ਨਾ ਹਿੰਦੂ ਹੀ ਹੈ, ਸਰਬ ਰੂਪ ਦੇ ਵਿਚ ਸਮਾਉਂਦਾ ਹੈ॥
ਹੇ-ਹਿਕਮਤਾਂ ਨਾਲ ਨਾ ਸੁਖ ਹੋਵੇ, ਭਾਵੇਂ ਕਿਤਨੇ ਕਰਮ ਕਮਾਈਏ ਜੀ।
ਭਾਵੇਂ ਮਕੇ ਮਦੀਨੇ ਮੇਂ ਜਾਇ ਦੇਖੋ, ਭਾਵੇਂ ਗਯਾ ਮੇਂ ਪਿੰਡ ਭਰਾਈਏ ਜੀ।
ਭਾਵੇਂ ਧੂਣੀਆਂ ਤਾਪ ਕੇ ਦੇਹ ਸਾੜੋ, ਭਾਵੇਂ ਸੀਸ ਮੇਂ ਪੌਣ ਚੜ੍ਹਾਈਏ ਜੀ।
ਮੋਹਰਿ ਸਿੰਘ ਮਿਲੇ ਜਬ ਗੁਰੂ ਪੂਰਾ, ਭਰਮ ਢੂੰਡਿਆਂ ਕਿਤੇ ਨਾ ਪਾਈਏ ਜੀ॥

**4. ਪੁਜਾਰੀਵਾਦ ਦਾ ਵਿਰੋਧ–** ਹਰ ਕਾਲ ਦੇ ਸਾਰੇ ਧਰਮ-ਸੰਸਥਾਪਕ ਅਤੇ ਸਾਧਕ ਪੁਜਾਰੀਵਾਦ ਦਾ ਵਿਰੋਧ ਕਰਦੇ ਰਹੇ ਹਨ, ਕਿਉਂਕਿ ਅਸਲ ਵਿਚ ਪੁਜਾਰੀ-ਕਰਮ ਧਰਮ ਦੇ ਨਾਮ ਉਤੇ ਸਥਾਪਿਤ ਕੀਤੀ ਦੁਕਾਨਦਾਰੀ ਤੋਂ ਵਧ ਕੁਝ ਨਹੀਂ ਹੁੰਦਾ। ਇਹ ਰੂੜੀਵਾਦੀ ਕਰਮ ਕਿਸੇ ਲਈ ਵੀ ਲਾਭਕਾਰੀ ਨਹੀਂ ਹੁੰਦਾ, ਬਲਕਿ ਇਹ ਸਮਾਜ ਨੂੰ ਚੰਬਿੜਿਆ ਇਕ ਮਹਾਰੋਗ ਹੈ, ਜਿਸ ਦੇ ਆਸਰੇ ਨਾ ਕੇਵਲ ਸਾਧਾਰਨ ਜਿਗਿਆਸੀ ਦਾ ਸਰਵਪਖੀ ਸ਼ੋਸ਼ਣ ਹੁੰਦਾ ਹੈ, ਸਗੋਂ ਧਰਮ ਦੇ ਨਾਮ ਉਤੇ ਅਗਿਆਨਮਾਈ, ਅੰਧਵਿਸ਼ਵਾਸੀ ਕਰਮਾਂ ਦਾ ਪਰਿਵਹਿਨ ਅਤੇ ਵਾਸਤਵ ਧਰਮ ਵਲੋਂ ਬੇਮੁਖਤਾ ਪ੍ਰਸਾਰਿਤ ਹੁੰਦੀ ਹੈ। ਸੰਤ ਮੋਹਰਿ ਸਿੰਘ ਪੁਜਾਰੀ ਨੂੰ ਮਹਾਠਗ ਅਤੇ ਉਸ ਦੁਆਰਾ ਪ੍ਰਸਾਰਿਤ ਕਰਮਕਾਂਡ ਨੂੰ ਠਗ ਦਾ ਵਿਛਾਇਆ ਜੀਵਾਂ ਦਾ ਸ਼ਿਕਾਰ ਕਰਨ ਵਾਲਾ ਜਾਲ ਕਹਿੰਦੇ ਹਨ, ਵਰਨਾ ਸਭ ਜਾਣਦੇ ਹਨ ਕਿ ਤੀਰਥ-ਯਾਤਰਾਵਾਂ ਦਾ ਕਿਸ ਨੂੰ ਕਦੇ ਲਾਭ ਹੋਇਆ ਹੈ ? ਪਥਰ-ਪੂਜਾ ਤੋਂ ਕਿਸ ਨੂੰ ਪਰਮੇਸ਼ਰ ਮਿਲਿਆ ਹੈ ? ਮ੍ਰਿਤ-ਵਿਅਕਤੀ ਨੂੰ ਪਦਾਰਥ ਕਿਵੇਂ ਪੁਜ ਸਕਦੇ ਹਨ ? ਭਾਂਤਿ-ਭਾਂਤਿ ਦੇ ਦਾਨ ਪੁਜਾਰੀ ਦਾ ਰੋਜ਼ਗਾਰ ਨਹੀਂ ਤਾਂ ਹੋਰ ਕੀ ਹਨ–

ਐਨ-ਅੰਨ੍ਹਿਆਂ ਕਾਜੀਆਂ ਪੰਡਿਤਾਂ ਨੇ, ਮੂਰਖ ਲੋਕਾਂ ਦੇ ਤਾਈਂ ਭੁਲਾਇਓ ਹੀ।
ਕੋਈ ਬਦਰੀ ਤੇ ਜਗਨਨਾਥ ਦਸੇ , ਕਿਸੇ ਮਕੇ ਦਾ ਹਜ ਬਤਾਇਓ ਹੀ।
ਆਪੋ ਆਪਣੇ ਪਖ ਮੇਂ ਡੁਬ ਗਏ, ਸਚ ਦੋਹਾਂ ਨੂੰ ਨਜ਼ਰ ਨਾ ਆਇਓ ਹੀ।
ਮੋਹਰਿ ਸਿੰਘ ਗਏ ਸੰਤ ਜਿਤ ਬਾਜੀ, ਹਿੰਦੂ ਤੁਰਕ ਦਾ ਭਾਉ ਉਠਾਇਓ ਹੀ॥
ਠੇ-ਠਗਾਂ ਨੇ ਜਾਲੀਆਂ ਗਡ ਲਈਆਂ, ਦੇਖੋ ਕਰਮਾਂ ਦੇ ਬੰਧਨ ਪਾਉਂਦੇ ਹੈਂ।
ਸਾੜਸਤੀ ਤੇ ਢਾਈਆ ਦਸਦੇ ਹੈਂ, ਜੜ੍ਹ ਪਥਰ ਦੀ ਪੂਜਾ ਕਰਾਉਂਦੇ ਹੈਂ।
ਮ੍ਹਾਸ, ਚੌਦੇਂ ਨੂੰ ਉੱਠ ਕੇ ਜਾਇ ਪੈਂਦੇ, ਮਣਸਾਇ ਗਊਆਂ ਘਰ ਲਿਆਉਂਦੇ ਹੈਂ।
ਮੋਹਰਿ ਸਿੰਘ ਮੁਧੀ ਚਾਟੀ ਮੂਰਖਾਂ ਦੀ, ਗੁਜ਼ਰ ਆਪਣੀ ਖੂਬ ਚਲਾਉਂਦੇ ਹੈਂ॥
ਪਿਛੋਂ ਮੂਲ ਮੰਗਦੇ ਦੰਦਾਂ ਘਸਿਆਂ ਦਾ, ਖਾ ਪੀ ਕੇ ਅਹਿਸਾਨ ਜਣਾਉਂਦੇ ਹੈਂ।
ਮੋਹਰਿ ਸਿੰਘ ਨਾ ਮੁਰਦੇ ਖਾਣ ਰੋਟੀ, ਜ਼ਾਹਰ ਜੀਉਂਦੇ ਹੀ ਰੋਟੀ ਖਾਉਂਦੇ ਹੈਂ॥

**5. ਪੰਥਕ ਸੰਕੀਰਣਤਾ ਦਾ ਨਿਖੇਧ-** ਸਾਰੇ ਧਾਰਮਿਕ ਪੰਥ ਆਰੰਭ ਕਾਲ ਵਿਚ ਸੰਪ੍ਰਦਾਇਕ ਸੰਕੀਰਣਤਾ ਅਤੇ ਧਾਰਮਿਕ ਰੂੜੀਵਾਦਿਤਾ ਨਸ਼ਟ ਕਰਨ ਵਾਸਤੇ ਹੋਂਦ ਵਿਚ ਆਉਂਦੇ ਹਨ, ਪਰ ਮਗਰੋਂ ਆਪ ਹੀ ਸੰਪ੍ਰਦਾਇਕ ਸੰਕੀਰਣਤਾ ਦਾ ਸ਼ਿਕਾਰ ਹੋ ਜਾਂਦੇ ਹਨ। ਆਡੰਬਰੀ ਭੇਖ ਅਤੇ ਆਡੰਬਰਮਈ ਧਰਮ-ਕਰਮ ਤੋਂ ਜਨਮਿਆ ਝੂਠਾ ਅਹੰਕਾਰ ਮਨੁਖ ਦੇ ਪਤਨ ਦਾ ਕਾਰਨ ਬਣਦਾ ਹੈ। ਜਿਸ ਧਰਮ ਨੇ ਮਨੁਖ ਦੇ ਜੀਵਨ ਨੂੰ ਸਦਗੁਣਾਂ ਨਾਲ ਸੁਸਜਿਤ ਕਰਨਾ ਹੁੰਦਾ ਹੈ, ਉਹੀ ਉਸ ਦੇ ਜੀਵਨ ਨੂੰ ਨਸ਼ਟ ਕਰਨ ਵਾਲੇ ਮਹਾਰੋਗ ਅਭਿਮਾਨ ਦਾ ਜਨਕ ਬਣ ਜਾਂਦਾ ਹੈ। ਸੰਤ ਮੋਹਰਿ ਸਿੰਘ ਸੰਪ੍ਰਦਾਇਕ ਅਤੇ ਪੰਥਕ ਸੰਕੀਰਣਤਾ ਦੇ ਪ੍ਰਬਲ ਆਲੋਚਕ ਸਨ-

ਪੇ-ਪੰਥਾਂ ਤੇ ਭੇਖਾਂ ਮੇਂ ਸੁਖ ਨਾਹੀਂ, ਸ਼ਾਂਤ ਗੁਰਾਂ ਦੇ ਮਿਲਿਆਂ ਪਾਈਏ ਜੀ।
ਭਾਵੇਂ ਗੰਗਾ ਗੋਦਾਵਰੀ ਨ੍ਹਾਇ ਦੇਖੋ, ਭਾਵੇਂ ਬਦਰੀ ਨੂੰ ਉੱਠ ਧਾਈਏ ਜੀ।
ਭਾਵੇਂ ਤੀਰਥਾਂ ਦੇ ਉੱਤੇ ਬਰਤ ਰਖੋ, ਭਾਵੇਂ ਮੁਢੋਂ ਹੀ ਅੰਨ ਨਾ ਖਾਈਏ ਜੀ।
ਮੋਹਰਿ ਸਿੰਘ ਕਹੇ ਮੁਕਤ ਤਦੇ ਹੋਊ, ਜਦੋਂ ਗੁਰਾਂ ਦੇ ਬਚਨ ਕਮਾਈਏ ਜੀ।
ਕੋਈ ਕੁ ਹਿੰਦੂ ਤੁਰਕ ਫਿਰੰਗੀ, ਸਿਖ ਸੋਢੀ ਕਹਾਵੇਂ ਕੁੜੇ।
ਕੋਈ ਬੈਰਾਗੀ ਤੇ ਸੰਨਿਆਸੀ, ਕੋਈ ਕੁ ਕੰਨ ਪੜਾਵੇਂ ਕੁੜੇ।
ਕੋਈ ਉਦਾਸੀ, ਮਹਿਮੇਸ਼ਾਹੀ, ਕੋਈ ਕੁ ਨਿਰਮਲੇ ਆਪ ਸਦਾਵੇਂ ਕੁੜੇ।
ਦੇਹ ਅਭਿਮਾਨੀ ਟਿਕਣ ਨਾ ਮਿਲਦਾ, ਸਭ ਨੋ ਕਾਲ ਖਪਾਵੇਂ ਕੁੜੇ॥ ੧੯॥

**6. ਧਰਮ-ਆਧਾਰਿਤ ਸ਼ੋਸ਼ਣ ਦਾ ਨਿਖੇਧ-** ਸੰਤ ਜੀ ਧਰਮ ਦੇ ਨਾਮ 'ਤੇ ਦੁਕਾਨਦਾਰੀ ਸਥਾਪਿਤ ਕਰਨ ਵਾਲੇ ਦੇਹਧਾਰੀ ਭੇਖੀਆਂ ਦੇ ਆਲੋਚਕ ਸਨ। ਨਿਰਾਕਾਰ ਪਰਮੇਸ਼ਰ ਨਾਲੋਂ ਤੋੜ ਕੇ ਲੋਕਾਂ ਨੂੰ ਸਰੀਰ-

ਪੂਜਾ ਵਿਚ ਲਗਾਉਣ ਵਾਲੇ ਲੋਕਾਂ ਨੂੰ ਉਹ ਧਰਮ ਦੇ ਨਾਮ 'ਤੇ ਕਾਰੋਬਾਰ ਚਲਾਉਣ ਵਾਲੇ ਦਸਦੇ ਹਨ, ਜੋ ਲੋਕਾਂ ਨੂੰ ਮਾਇਆ ਦਾ ਤਿਆਗ ਕਰਨ ਸੰਬੰਧੀ ਪ੍ਰਵਚਨ ਸੁਣਾਉਂਦੇ ਹਨ, ਪਰ ਆਪ ਖ਼ੁਸ਼ਾਮਦਾਂ ਕਰ ਕੇ ਅਮੀਰ ਲੋਕਾਂ ਦੀਆਂ ਜੇਬਾਂ ਖਾਲੀ ਕਰ ਕੇ ਵਿਆਜ ਦਾ ਕੰਮ-ਕਾਜ ਚਲਾਉਂਦੇ ਹਨ-

ਫੇ-ਫਕੜ ਨਾ ਛੁਟਦੀ ਭੇਖੀਆਂ ਦੀ, ਇਕ ਦੇਹ ਨੂੰ ਸਾਧ ਸਦਾਉਂਦੇ ਹੈਂ।
ਅਗੇ ਨਿੰਦਿਆ ਕਰਨ ਪਦਾਰਥਾਂ ਦੀ, ਹੁਣ ਰਾਜਿਆਂ ਦੇ ਮੰਗਣ ਜਾਉਂਦੇ ਹੈਂ।
ਦੀਨ ਹੋਇ ਪਦਾਰਥ ਪਾਸ ਲੈਂਦੇ, ਆਪੇ ਬਿਆਜੀ ਖ਼ੂਬ ਚਲਾਉਂਦੇ ਹੈਂ।
ਮੋਹਰਿ ਸਿੰਘ ਤਮਾਸੜਾ ਅਜਬ ਦੇਖਾ, ਅੰਦਰ ਚਾਹ ਬਿਰਕਤ ਸਦਾਉਂਦੇ ਹੈਂ॥

**7. ਤਪਸਿਆ ਦਾ ਨਿਖੇਧ–** ਤਪ-ਸਾਧਨਾ ਦੁਆਰਾ ਪਰਮਪਦ ਪ੍ਰਾਪਤ ਕਰਨ ਦੀ ਸੰਤ ਜੀ ਨੇ ਸਖ਼ਤ ਨਿਖੇਧੀ ਕੀਤੀ ਹੈ। ਪਰਮੇਸ਼ਰ ਨੇ ਮਨੁਖ ਨੂੰ ਪਰਮ-ਪਵਿਤ੍ਰ ਕਾਇਆ ਦਿਤੀ ਹੈ, ਜਿਸ ਨਾਲ ਸਮਾਜ-ਉਸਾਰੀ ਦੇ ਸਾਰਥਕ ਕਰਮ ਕਰਨੇ ਚਾਹੀਦੇ ਹਨ, ਪਰ ਇਸ ਦੀ ਸਤਿਆ ਨੂੰ ਅਜਾਈਂ ਨਸ਼ਟ ਕਰਨ ਨੂੰ ਧਰਮ-ਕਰਮ ਜਾਣਨਾ ਕੋਰਾ ਅਗਿਆਨ ਹੈ। ਨੇਤੀ-ਧੋਤੀ ਕਰਨਾ, ਪ੍ਰਾਣਾਯਾਮ ਕਰਨਾ, ਗਰਮੀ-ਸਰਦੀ ਸਹਿਣਾ ਅਤੇ ਹੋਰ ਕਾਇਆ-ਕਸ਼ਟ ਨਾ ਮਨੁਖ ਨੂੰ ਸਦਗੁਣ ਦੇ ਸਕਦੇ ਹਨ, ਨਾ ਹੀ ਸਮਾਜ-ਸਿਰਜਨਾ ਲਈ ਉਪਯੋਗੀ ਹੋ ਸਕਦੇ ਹਨ। ਇਹ ਜੀਵਨ ਦਾ ਅਨਮੋਲ ਸਮਾਂ ਵਿਅਰਥ ਨਸ਼ਟ ਕਰਨ ਵਾਲੇ ਫੋਕਟ-ਕਰਮ ਹਨ-

ਗੈਨ-ਗਿਯਾਨ ਬਿਨਾਂ ਕਦੇ ਸੁਖ ਨਾਹੀਂ, ਭਾਵੇਂ ਕਿਤਨੇ ਕਰਮ ਕਮਾਈਏ ਜੀ।
ਭਾਵੇਂ ਨੇਤੀਆਂ, ਧੋਤੀਆਂ ਕਰ ਦੇਖੋ, ਭਾਵੇ ਸੀਸ ਮੇਂ ਪੌਣ ਚੜ੍ਹਾਈਏ ਜੀ।
ਸੀਤ ਕਾਲ ਭਾਵੇਂ ਜਲਾਂ ਵਿੱਚ ਬੈਠੋ, ਗ੍ਰੀਖਮ ਧੂਣੀਆਂ ਪੰਜ ਲਗਾਈਏ ਜੀ।
ਮੋਹਰਿ ਸਿੰਘ ਕਹੇ ਮਿਲ ਗੁਰਾਂ ਤਾਈਂ, ਭ੍ਰਮ ਢੂੰਡਿਆਂ ਕਿਤੇ ਨਾ ਪਾਈਏ ਜੀ॥

**8. ਅਹੰਕਾਰ ਦਾ ਤਿਆਗ–** ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਮਨੁਖਤਾ ਦੀ ਅਸਲ ਸਮਸਿਆ ਹਉਮੈ ਦਸੀ ਗਈ ਹੈ। ਹਉਮੈ ਅਹੰਕਾਰ ਨਾਲੋਂ ਸੂਖ਼ਮ ਚਿਤ-ਵ੍ਰਿਤੀ ਹੈ। 'ਹਉ' ਅਤੇ 'ਮੈਂ' ਅਸਲ ਵਿਚ 'ਮੈਂ' ਦਾ ਹੀ ਦੋ ਵਾਰ ਪ੍ਰਗਟਾਵਾ ਹੈ। ਇਹ ਦੋਹਰੀ ਮੈਂ, ਦੋਹਰੇ ਅਸਤਿਤ੍ਵ ਦੀ ਪਰਿਚਾਇਕ ਹੈ, ਜੋ ਮਨੁਖ ਨੂੰ ਦ੍ਵੈਤ-ਭਾਵ ਵਿਚ ਪ੍ਰਤੀਤ ਹੁੰਦੀ ਹੈ ਅਤੇ ਦ੍ਵੈਤ-ਦ੍ਰਿਸ਼ਟੀ ਦਾ ਮੂਲ ਕਾਰਣ ਹੈ। ਇਸ ਦ੍ਵੈਤ-ਦ੍ਰਿਸ਼ਟੀ ਵਿਚ ਕੀਤੇ ਕਰਮ 'ਅਹੰਕਾਰ' ਹਨ। 'ਅਹੰ' ਦਾ ਕਾਰਜ ਰੂਪ ਹੋਣਾ, ਅਹੰਕਾਰ ਹੈ। ਇੰਞ ਅਹੰਕਾਰ ਮਾਤ੍ਰ ਇਕ ਅੰਤਹਕਰਣ ਦੀ ਪ੍ਰਵਿਰਤੀ ਨਹੀਂ, ਬਲਕਿ 'ਅਹੰ' ਦੀ ਸਥੂਲ ਕ੍ਰਿਆਸ਼ੀਲਤਾ ਹੈ। ਗੁਰੁਬਾਣੀ ਵਿਚ ਹਉਮੈ ਅਤੇ ਹਉਮੈ ਜਨਿਤ ਅਹੰ-ਕਾਰਜਾਂ ਨੂੰ ਅਧਾਰਮਿਕਤਾ ਦਾ ਮੂਲ ਕਾਰਣ ਦਸਿਆ ਹੈ, ਪਰ ਸਮਸਿਆ ਇਹ ਹੈ ਕਿ ਇਹ ਧਾਰਮਿਕ ਕਾਰਜਾਂ ਨਾਲ ਵੀ ਚੰਬੜੀ ਹੋਈ ਹੈ ਅਤੇ ਧਰਮ-ਕਰਮ ਨੂੰ ਅਹੰਕਾਰਮਈ ਕਰਮਾਂ ਦੀ ਕਾਲਖ਼ ਵਿਚ ਧਕੇਲ ਦਿੰਦੀ ਹੈ। ਸੰਤ ਮੋਹਰਿ ਸਿੰਘ ਜੀ ਨੇ ਦਸਿਆ ਹੈ ਕਿ ਧਰਮ ਦੇ ਰਸਤੇ ਚਲਣ ਵਾਲੇ ਸਾਧਕ ਨੇ ਗੁਰੂ ਤੋਂ ਗਿਆਨ ਪ੍ਰਾਪਤ ਕਰ ਕੇ ਅਹੰਕਾਰ ਨੂੰ ਨਸ਼ਟ ਕਰਨਾ ਹੈ-

ਲਾਮ-ਲਗਨ ਹੋਵੇ ਸਚ ਪਾਉਂਣੇ ਦੀ, ਜਾਇ ਗੁਰਾਂ ਦੇ ਪਾਸ ਪੁਕਾਰੀਏ ਜੀ।
ਤਨ, ਮਨ ਨੂੰ ਭੇਟ ਚੜ੍ਹਾਇ ਦੀਜੈ, ਦੇਹ ਹੰਗਤਾ ਦੂਰ ਕਰ ਡਾਰੀਏ ਜੀ।
ਮੇ ਮਤਿ ਲਈਏ ਗੁਰਾਂ ਪੂਰਿਆਂ ਦੀ, ਕਰਮ ਭਰਮ ਨੂੰ ਦੂਰ ਕਰ ਡਾਰੀਏ ਜੀ।
ਦੇਹ ਹੰਗਤਾ ਮਾਰ ਨਿਹੰਗ ਹੋਈਏ, ਅਕਾਲ ਆਪਣਾ ਆਪ ਵਿਚਾਰੀਏ ਜੀ।
ਹੇ-ਹਿਬਸ ਤੈਨੂੰ ਦੇਹ ਹੰਗਤਾ ਦੀ, ਜੇਹੜੀ ਲਕੜਾਂ ਵਿਚ ਜਲਾਉਂਣੀ ਹੈ।
ਜਿਸ ਵਸਤ ਨੂੰ ਸਾਂਭ ਕੇ ਰਖਨੀਂ ਹੈਂ, ਏਹ ਤਾਂ ਭਾਲੀਦੀ ਹਥ ਨਾ ਆਉਂਣੀ ਹੈ।
ਮਾਨਸ ਜਨਮ ਦੇ ਨਾਲ ਸਤਿਸੰਗ ਕਰ ਲੈ, ਸੌਦੇ ਹੁੰਦੇ ਕਿਉਂ ਬ੍ਰਿਥੀ ਜਾਉਂਨੀ ਹੈ।
ਮੋਹਰਿ ਸਿੰਘ ਪੁਕਾਰ ਕੇ ਆਖਦਾ ਹੈ, ਅਖੀਂ ਦੇਖ ਕੇ ਕਿਉਂ ਸਟ ਖਾਉਂਨੀ ਹੈ॥

**9. ਜਾਤਿ-ਪਾਤਿ ਅਤੇ ਵਰਣ-ਵੰਡ ਦਾ ਸਖ਼ਤ ਨਿਖੇਧ-** ਜਾਤਿ ਅਤੇ ਵਰਣ-ਭੇਦ ਭਾਰਤੀ ਸਮਾਜ ਦੀ ਬਹੁਤ ਪੁਰਾਣੀ ਬਿਮਾਰੀ ਹੈ, ਜਿਸ ਨੇ ਵੈਦਿਕ ਕਾਲ ਤੋਂ ਹੀ ਇਥੋਂ ਦੇ ਲੋਕਾਂ ਦੀ ਮਾਨਸਿਕਤਾ ਵਿਭਾਜਿਤ ਕੀਤੀ ਹੋਈ ਹੈ। ਭਾਵੇਂ ਅਜ ਕਲ ਇਸ ਦੀ ਉਚਿਤਤਾ ਸਿਧ ਕਰਨ ਵਾਸਤੇ ਇਸ ਨੂੰ ਕਾਰਕ-ਕੁਸ਼ਲਤਾ ਲਈ ਕੀਤੀ ਕਰਮ-ਵੰਡ ਦਾ ਰੂਪ ਦਸਿਆ ਜਾਂਦਾ ਹੈ, ਪਰ ਹਕੀਕਤਨ ਇਸ ਦਾ ਆਧਾਰ ਬੇਇਨਸਾਫ਼ੀ, ਜਾਤਿਗਤ-ਸਵਾਰਥ ਅਤੇ ਅਮਾਨਵੀ ਸੋਚ ਸੀ। ਨਿਸ਼ਚਿਤ ਹੀ ਸ਼ੂਦ੍ਰ ਉਨ੍ਹਾਂ ਦਾਸ ਲੋਕਾਂ ਨੂੰ ਬਣਾਇਆ ਗਿਆ, ਜੋ ਆਰੀਆ ਲੋਕਾਂ ਹਥੋਂ ਹਾਰ ਚੁਕੇ ਅਨਾਰੀਆ ਨਸਲ ਦੇ ਸਨ। ਰਿਗਵੇਦ ਵਿਚ ਉਨ੍ਹਾਂ ਨੂੰ ਹੀ ਦਾਸ ਜਾਂ ਦਸ੍ਯੁ ਕਿਹਾ ਗਿਆ ਹੈ। ਜੇ ਇਸ ਦਾ ਸੰਬੰਧ ਕਾਰਜ-ਕੁਸ਼ਲਤਾ ਨਾਲ ਹੁੰਦਾ, ਤਾਂ ਇਸ ਨੂੰ ਵਰਣ-ਵੰਡ (ਅਰਥਾਤ ਰੰਗਭੇਦ ਆਧਾਰਿਤ ਵੰਡ) ਕਿਉਂ ਕਿਹਾ ਜਾਂਦਾ ਹੈ ? ਫਿਰ ਯੋਗਤਾ ਅਨੁਸਾਰ ਮਨੁਖ ਨੇ ਕਿਸੇ ਵਰਣ ਦੇ ਕਾਰਜ ਨੂੰ ਧਾਰਨ ਕਰਨਾ ਸੀ, ਨਾ ਕਿ ਜਨਮ-ਆਧਾਰਿਤ ਕਿਤਾ ਅਪਨਾਉਣਾ ਸੀ। ਭਾਵੇਂ ਇਸ ਦਾ ਜ਼ੋਰਦਾਰ ਵਿਰੋਧ ਬੁਧਮਤਿ, ਸਿਧਾਂ, ਨਾਥਾਂ ਅਤੇ ਭਗਤੀਕਾਲ ਦੇ ਕਈ ਮਹਾਪੁਰਖ਼ਾਂ ਨੇ ਕੀਤਾ ਸੀ, ਪਰ ਭਾਰਤੀ ਸਮਾਜ ਇਸ ਕੋਹੜ ਤੋਂ ਪਿਛਾ ਨਹੀਂ ਸੀ ਛੁਡਵਾ ਸਕਿਆ। ਇਸ ਲਈ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਜਾਤਿਵਾਦ ਦਾ ਵਿਰੋਧ ਹੀ ਨਹੀਂ ਕੀਤਾ, ਬਲਕਿ ਜਾਤਿ-ਮੁਕਤ ਸਮਾਜ ਦੀ ਨੀਂਹ ਰਖੀ, ਜੋ ਖ਼ਾਲਸਾ ਪੰਥ ਰੂਪ ਵਿਚ ਵਿਕਸਿਤ ਹੋਈ, ਜਿਥੇ ਜਾਤਿ-ਵਰਣ ਦੇ ਭੇਦ ਲਈ ਕੋਈ ਸਥਾਨ ਨਹੀਂ ਸੀ। ਸੰਤ ਮੋਹਰਿ ਸਿੰਘ ਜੀ ਨੇ ਗੁਰਮਤਿ ਦੀਆਂ ਮਾਨਤਾਵਾਂ ਦਾ ਪ੍ਰਚਾਰ ਕਰਦਿਆਂ ਆਪਣੀਆਂ ਲਿਖਿਤਾਂ ਵਿਚ ਜਾਤਿ ਅਤੇ ਵਰਣ-ਵੰਡ ਨੂੰ ਸਰਵਥਾ ਨਾਕਰਿਆ ਹੈ-

ਵਰਣ ਆਸ਼ਰਮ ਦੀ ਹਦ ਨੂੰ ਦੂਰ ਕੀਤਾ, ਜਨਮ-ਮਰਨ ਦਾ ਭਰਮ ਗਵਾਇਆ ਹੈ।
ਮੋਹਰਿ ਸਿੰਘ ਨੇ ਆਪ ਕੋ ਆਪ ਡਿਠਾ, ਹੋਰ ਦੂਜਾ ਨਾ ਨਦਰੀ ਆਇਆ ਹੈ॥
ਬ੍ਰਹਮਣ, ਛਤ੍ਰੀ, ਵੈਸ ਤੇ ਸੂਦ ਬਣਿਆ, ਆਪੇ ਖਾਣੀ, ਬਾਣੀ, ਨਰ, ਨਾਰ ਹੋਈ।
ਤੂੰ ਹੀ ਕ੍ਰਿਸ਼ਨ, ਰਸੂਲ, ਹੈਂ ਰਾਮ ਆਪੇ, ਮੋਹਰਿ ਸਿੰਘ ਤੈਂ ਦੂਸਰੀ ਦ੍ਰਿਸ਼ਟ ਖੋਈ॥

ਟੇ-ਟੋਆ ਹੈ ਬ੍ਰਨ, ਆਸ਼੍ਰਮ ਵਾਲਾ, ਕਿਸੇ ਵਿਰਲੇ ਨੇ ਇਹ ਵਿਚਾਰਿਆ ਹੈ।
ਧਰਮ ਸਾਸ਼ਤ੍ਰਾਂ ਵਾਲੇ ਧਾੜਵੀ ਹੈਂ, ਸੁਟ ਜੀਵ ਨੂੰ ਖ਼ੁਆਰ ਕਰ ਮਾਰਿਆ ਹੈ।
ਭਿਆਨਕ ਸ਼ਬਦ ਡੰਡਾ ਖੂਬ ਮਾਰਦੇ ਹੈਂ, ਇਸ ਜੀਵ ਨੂੰ ਕੈਦ ਕਰ ਡਾਰਿਆ ਹੈ।
ਮੋਹਰਿ ਸਿੰਘ ਹੈ ਸੋਈ ਛੁਡਾਇ ਲੀਤਾ, ਜੇਹੜਾ ਗੁਰਾਂ ਦੇ ਪਾਸ ਪੁਕਾਰਿਆ ਹੈ॥
ਜੇ-ਜਾਤ ਤੇ ਬਰਨ, ਕੁਲ, ਧਰਮ ਥਾਪੇ, ਅਣਹੁੰਦੇ ਈ ਬੰਧਨ ਪਾਉਂਨੀ ਹੈਂ।
ਨਰਕ ਸੁਰਗ ਦੀ ਕਲਪਣਾ ਵਿਚ ਤੇਰੇ, ਨਾਲ ਭ੍ਰਮ ਦੇ ਕਰਮ ਕਮਾਉਂਨੀ ਹੈਂ।
ਅੰਦਰ ਤੇਰੇ ਭਰਮ ਭੂਤਨਾ, ਗੁਰ ਕ੍ਰਿਪਾ ਤੇ ਕੱਢ ਕੁੜੇ।
ਬਰਨ, ਆਸ਼੍ਰਮ ਦੀ ਫਾਹੀ ਫਾਥੀ, ਨਾਲ ਗਿਆਨ ਦੇ ਵੱਢ ਕੁੜੇ॥

**10.ਜਗਤ ਦੀ ਨਾਸ਼ਮਾਨਤਾ–** ਇਸ ਵਿਚ ਕਿਸੇ ਮਨੁਖ ਨੂੰ ਕੋਈ ਸੰਦੇਹ ਨਹੀਂ ਕਿ ਜਗਤ ਨਸ਼ਵਰ ਹੈ, ਜਿਸ ਵਿਚ ਕੋਈ ਵਸਤੂ ਜਾਂ ਜੀਵ ਸਥਾਈ ਅਤੇ ਸਦੀਵੀ ਨਹੀਂ ਹੈ, ਫਿਰ ਵੀ ਮਨੁਖ ਇਸ ਸਚਾਈ ਤੋਂ ਬੇਮੁਖ ਹੋ ਕੇ ਇਸ ਨੂੰ ਸਥਿਰ ਸਮਝ ਬੈਠਦਾ ਹੈ। ਸੰਤ ਮੋਹਰਿ ਸਿੰਘ ਕਹਿੰਦੇ ਹਨ, 'ਹੇ ਮਨੁਖ ਤੇਰਾ ਘਰ, ਤੇਰਾ ਸਰੀਰ, ਤੇਰਾ ਪਰਿਵਾਰ, ਪੁਤ੍ਰ-ਪੋਤਰੇ, ਦੋਹਤਰੇ, ਜਵਾਈ, ਮਿਤ੍ਰ-ਸਜਣ, ਸਭ ਝੂਠੇ ਸੰਬੰਧ ਹਨ। ਕੋਈ ਸਦਾ ਲਈ ਨਾਲ ਨਹੀਂ ਨਿਭਣ ਵਾਲਾ। ਇਹ ਤਨ ਵੀ ਸਾਥ ਛਡ ਦੇਵੇਗਾ–

ਘਰ ਨੇ ਤੇਰੇ ਸਾਥ ਨਾ ਚਲਣਾ, ਜਿਸ ਦੇ ਨਾਲ ਪਿਆਰ ਕੁੜੇ।
ਛਿਨ ਛਿਨ ਦੇ ਵਿੱਚ ਉਮਰ ਬੀਤਦੀ, ਦੇਹ ਦਾ ਨਹੀਂ ਇਤਬਾਰ ਕੁੜੇ।
ਪੁਤ ਪੋਤੇ ਜਵਾਈ ਦੋਹਿਤੇ, ਝੂਠਾ ਸਭ ਪਰਵਾਰ ਕੁੜੇ।
ਸੁਖ ਦੇ ਸਭ ਸਨਬੰਧੀ ਤੇਰੇ, ਦੁਖ ਮੇਂ ਕੋਈ ਨਾ ਯਾਰ ਕੁੜੇ।
ਸਰਬ ਕੁਟੰਬ ਦਾ ਫਿਕਰ ਤੂੰ ਰਖੇਂ, ਕਿਉਂ ਚਕੇਂ ਸਿਰ ਭਾਰ ਕੁੜੇ।
ਗੁਰ ਪੂਰੇ ਕੀ ਸ਼ਰਨੀ ਆਵੇਂ, ਸੁਖ ਪਾਵੇਂ ਅਪਾਰ ਕੁੜੇ॥

**11. ਸ਼ੁਭ-ਅਸ਼ੁਭ, ਪਾਪ-ਪੁੰਨ ਆਦਿ ਦਾ ਨਿਖੇਧ–** ਵਹਿਮ-ਪ੍ਰਸਤੀ ਭਾਰਤੀ ਸਮਾਜ ਦਾ ਇਕ ਹੋਰ ਦੀਰਘ ਰੋਗ ਹੈ। ਤਿਥੀ-ਵਾਰ, ਸ਼ੁਭ-ਅਸ਼ੁਭ, ਗ੍ਰੈਹ-ਨਛਤਰ ਦੀ ਵਿਚਾਰ, ਪਾਪ-ਪੁੰਨ ਆਦਿ ਦੇ ਜੰਜਾਲ ਨੇ ਇਥੋਂ ਦੇ ਲੋਕਾਂ ਦਾ ਜੀਵਨ ਔਖਾ ਕੀਤਾ ਹੋਇਆ ਹੈ। ਗੁਰਬਾਣੀ ਨੇ ਲੋਕਾਂ ਨੂੰ ਹਰ ਪ੍ਰਕਾਰ ਦੀ ਵਹਿਮ-ਪ੍ਰਸਤੀ ਤੋਂ ਆਜ਼ਾਦ ਕਰਵਾਇਆ ਸੀ। ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਹਰਿਦੁਆਰ ਦੇ ਤੀਰਥ 'ਤੇ ਲੋਕਾਂ ਨੂੰ ਗ੍ਰੈਹ-ਪੂਜਾ ਤੋਂ ਵਰਜਿਤ ਕਰਦਿਆਂ ਉਪਦੇਸ਼ ਦਿਤਾ ਸੀ ਕਿ ਸੂਰਜ ਨੂੰ ਪਾਣੀ ਅਰਪਿਤ ਕਰਨ ਦਾ ਕੋਈ ਲਾਭ ਨਹੀਂ ? ਸੰਤ ਮੋਹਰਿ ਸਿੰਘ ਵੀ ਸ਼ੁਭ-ਅਸ਼ੁਭ, ਪਾਪ-ਪੁੰਨ ਗ੍ਰੈਹ-ਪੂਜਾ ਆਦਿ ਅੰਧਕਾਰੀ ਕਰਮ ਕਰਨ ਨੂੰ ਵਿਅਰਥ ਦਸਦੇ ਹਨ–

ਸ਼ੁਭ ਅਸੁਭ ਦੀ ਪਈ ਜੰਜੀਰੀ, ਪਾਪ ਪੁੰਨ ਸਿਰ ਭਾਰ ਕੁੜੇ।
ਰੇ ਰਤਨ ਸੀ ਗਿਆਨ ਸਰੂਪ ਤੇਰਾ, ਵਰਣ ਆਸ਼੍ਰਮ ਦੇ ਵਿੱਚ ਭੁਲਾਇਓ ਹੀ।
ਜਗਤ ਪਿੰਜਰੇ ਦੇ ਵਿੱਚ ਕੈਦ ਹੋਇਓ, ਸ਼ੁਭ ਅਸ਼ੁਭ ਦਾ ਕੁਆੜ ਚੜ੍ਹਾਇਓ ਹੀ।
ਜੇ-ਜਾਲ ਸੀ ਵਰਨ ਆਸ਼ਰਮ ਦਾ ਜੋ, ਗੁਰਾਂ ਸ਼ਬਦ ਦੇ ਨਾਲ ਉਠਾਇਆ ਹੀ।
ਸ਼ੁਭ ਅਸ਼ੁਭ ਦੇ ਰੱਸੇ ਹੈਂ ਦੂਰ ਕੀਤੇ, ਕਾਮ ਕੰਡੇ ਨੂੰ ਤੋੜ ਉਡਾਇਆ ਹੀ।
ਘੇ-ਘੇਰ ਕੇ ਜੀਵ ਨੂੰ ਕੈਦ ਕਰਕੇ, ਪਾਈਆਂ ਸ਼ੁਭ ਅਸ਼ੁਭ ਦੀਆਂ ਬੇੜੀਆਂ ਹੀ।
ਗਊਆਂ ਸਵਰਣ ਦੀਆਂ ਕਰ ਮਣਸਾਉਂਦੇ ਹੈਂ, ਗੁਜ਼ਾਰੇ ਵਾਸਤੇ ਆਪ ਉਧੇੜੀਆਂ ਹੀ।

ਸੰਤ ਜੀ ਨੇ ਲਿਖਿਆ ਹੈ, "ਸੂਰਜ ਨੂੰ ਪਾਣੀ ਤਾਂ ਦੇਵੇ, ਜੇ ਸੂਰਜ ਨੂੰ ਪਾਣੀ ਨਾ ਲਭੇ। ਸਗੋਂ ਸਾਰਿਆਂ ਪਾਣੀਆਂ ਨੋ ਸੂਰਜ ਸੁਕਾਉਂਦਾ ਹੈ। "

**12. ਤੰਤ੍ਰ-ਮੰਤ੍ਰ ਦਾ ਨਿਖੇਧ-** ਭਾਂਤਿ-ਭਾਂਤਿ ਦੇ ਯੋਗ-ਪੰਥਾਂ ਨੇ ਜਿਨ੍ਹਾਂ ਸ਼ਾਕਤਾਦਿ ਪੂਜਾ-ਪਧਤੀਆਂ ਨੂੰ ਜਨਮ ਦਿਤਾ, ਉਨ੍ਹਾਂ ਵਿਚ ਤਾਂਤ੍ਰਿਕ ਪੂਜਾ ਦਾ ਵਿਸ਼ੇਸ਼ ਸਥਾਨ ਹੈ। ਤਾਂਤ੍ਰਿਕ ਸਾਧਨਾ ਦਾ ਪ੍ਰਚਲਨ ਭਾਰਤੀ ਧਰਮ-ਇਤਿਹਾਸ ਵਿਚ ਵਾਪਰੀ ਇਕ ਵਡੀ ਵਿਕ੍ਰਿਤੀ ਹੈ, ਜਿਸ ਦੀ ਸੰਤ-ਪੁਰੁਸ਼ਾਂ ਵਲੋਂ ਵਿਆਪਕ ਨਿੰਦਾ ਹੋਣ ਦੇ ਬਾਵਜੂਦ ਇਸ ਦਾ ਪ੍ਰਚਲਨ ਕਿਸੇ ਨਾ ਕਿਸੇ ਪਧਰ 'ਤੇ ਸਮਾਜ ਵਿਚ ਅਜ ਵੀ ਮੌਜੂਦ ਹੈ। ਇਸ ਸਾਧਨਾ-ਪਧਤੀ ਨੇ ਜਾਦੂ-ਟੂਣੇ, ਜੰਤ੍ਰ-ਮੰਤ੍ਰ, ਬਲਿ ਆਦਿ ਦੀ ਅਜਿਹੀ ਵਿਵਸਥਾ ਖੜੀ ਕੀਤੀ, ਜਿਸ ਦਾ ਨਰ-ਬਲਿ ਵਰਗਾ ਅਭਿਸ਼ਾਪ ਅਜੇ ਵੀ ਅਕਸਰ ਸੁਣਨ ਵਿਚ ਆਉਂਦਾ ਹੈ। ਧਰਮ ਦਾ ਮੂਲ ਪ੍ਰਯੋਜਨ ਦੂਸਰੇ ਦੀ ਕਲਿਆਣ ਲਈ ਮਨੁਖ ਨੂੰ ਯਤਨਸ਼ੀਲ ਕਰਨਾ ਹੈ, ਪਰ ਤਾਂਤ੍ਰਿਕ ਪੂਜਾ ਆਪਣੀ ਸਵਾਰਥ-ਪੂਰਤੀ ਵਾਸਤੇ ਦੂਜੇ ਦੀ ਬਲਿ ਦੇਣਾ ਹੈ। ਤਾਂਤ੍ਰਿਕ ਪੂਜਾ ਦਾ ਸ਼ਾਕਤ ਪੰਥੀ ਸਾਧਕਾਂ ਨਾਲ ਅਟੁਟ ਸੰਬੰਧ ਹੈ ਅਤੇ ਸਾਰੀ ਗੁਰੁਬਾਣੀ ਵਿਚ ਸ਼ਾਕਤ ਪੰਥ ਦਾ ਵਿਆਪਕ ਨਿਖੇਧ ਹੈ। ਅਸਲ ਵਿਚ ਗੁਰੁਬਾਣੀ ਅੰਦਰ 'ਸ਼ਾਕਤ' ਸ਼ਬਦ ਘੋਰ-ਅਧਾਰਮਿਕ ਵਿਅਕਤੀ ਵਾਸਤੇ ਵਰਤਿਆ ਮਿਲਦਾ ਹੈ। ਸੋ ਸਮਾਜ ਵਾਸਤੇ ਇਹ ਧਾਰਮਿਕ ਸਿਸਟਮ ਲਾਭਕਾਰੀ ਘਟ ਹੈ ਅਤੇ ਵਿਨਾਸ਼-ਪ੍ਰੇਰਿਤ ਜ਼ਿਆਦਾ ਹੈ। ਰਿਧੀਆਂ-ਸਿਧੀਆਂ ਦੀ ਪਰਾਪਤੀ ਕਰਨ ਲਈ ਮੰਤ੍ਰਾਂ ਦਾ ਸਹਾਰਾ ਲੈਣਾ ਵੀ ਤਾਂਤ੍ਰਿਕਵਾਦ ਹੀ ਹੈ। ਧਰਮ ਮਨੁਖ ਦੀਆਂ ਪਦਾਰਥਕ ਖ੍ਵਾਹਿਸ਼ਾਂ ਨੂੰ ਨਿਯੰਤ੍ਰਿਤ ਕਰਨ ਵਾਸਤੇ ਸੀ, ਪਰ ਤਿਆਗਵਾਦੀ ਯੋਗ-ਸਾਧਕਾਂ ਨੇ ਅਨਿਯੰਤ੍ਰਿਤ ਸਵਾਰਥਮੁਖੀ ਪ੍ਰਵਿਰਤੀਆਂ ਦੇ ਵਿਸਤਾਰ ਲਈ ਹਰ ਸੰਭਵ ਯਤਨ ਕੀਤਾ। ਗੁਰਬਾਣੀ ਵਿਚ ਰਿਧੀਆਂ-ਸਿਧੀਆਂ, ਜੰਤ੍ਰ-ਮੰਤ੍ਰ, ਬਲਿ-ਪੂਜਾ ਆਦਿ ਤਾਂਤ੍ਰਿਕ ਸਾਧਨਾ ਦੇ ਲਛਣਾਂ ਦੀ ਵਿਆਪਕ ਨਿਖੇਧੀ ਕੀਤੀ ਗਈ ਹੈ। ਕਬੀਰ ਜੀ ਤਾਂ ਕਹਿੰਦੇ ਹਨ ਕਿ ਜੇ ਬਲਿ ਦੇਣਾ ਧਰਮ ਹੈ, ਤਾਂ ਅਧਰਮ ਕਿਸ ਨੂੰ ਕਹਾਂਗੇ ? ਜੇ ਮੰਦਿਰ ਵਿਚ ਬਲਿ ਦੇਣਾ ਵਾਲਾ ਅਧਿਆਤਮਕ ਵਿਅਕਤੀ ਹੈ, ਤਾਂ ਫਿਰ ਕਿਸੇ ਮਾਸ ਵੇਚਣ ਵਾਲੇ ਨੂੰ ਕਸਾਈ ਕਹਿਣਾ ਕਿਵੇਂ ਉਚਿਤ ਕਿਹਾ ਜਾ ਸਕਦਾ ਹੈ-

ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥ 2 ॥

ਸੰਤ ਮੋਹਰਿ ਸਿੰਘ ਦੀਆਂ ਸਾਰੀਆਂ ਰਚਨਾਵਾਂ ਵਿਚ ਤਾਂਤ੍ਰਿਕ ਪੂਜਾ ਦੇ ਜੰਤ੍ਰ, ਮੰਤ੍ਰ ਆਦਿ ਸਾਧਨਾਂ ਅਤੇ ਰਿਧੀ-ਸਿਧੀ ਦੀ ਪ੍ਰਾਪਤੀ ਰੂਪ ਮੰਜ਼ਿਲ ਦੀ ਸਖ਼ਤ ਆਲੋਚਨਾ ਹੋਈ ਹੈ-

ਮੰਤ੍ਰ, ਜੰਤ੍ਰ, ਰਿਧਿ, ਸਿਧਿ ਮੇਂ, ਮਨਮੁਖ ਹੋਨ ਖੁਆਰ ਕੁੜੇ।
ਗੁਰੂ ਬਿਨਾਂ ਜੋ ਗਿਆਨ ਸੁਣਾਵੇ, ਮੂਰਖ ਮੁਗਧ ਗਵਾਰ ਕੁੜੇ॥

13. **ਮੂਰਤੀ ਪੂਜਾ ਦਾ ਨਿਖੇਧ-** ਭਾਰਤੀ ਧਰਮਾਂ ਵਿਚ ਪੁਰਾਤਨ ਕਾਲ ਤੋਂ ਹੀ ਮੂਰਤੀ-ਪੂਜਾ ਦਾ ਵਿਆਪਕ ਪ੍ਰਚਲਨ ਹੈ। ਹਾਲਾਕਿ ਈਸਾਈਅਤ ਵਰਗੇ ਧਾਰਮਿਕ ਪੰਥਾਂ ਵਿਚ ਵੀ ਮੂਰਤੀ ਪੂਜਾ ਵਿਦਮਾਨ ਹੈ, ਪਰ ਜਿਸ ਪਧਰ 'ਤੇ ਭਾਰਤ ਵਿਚ ਮੂਰਤੀ ਪੂਜਾ ਕੀਤੀ ਜਾਂਦੀ ਹੈ, ਉਹੋ ਜਿਹੀ ਵਿਕ੍ਰਿਤੀ ਦੁਨੀਆ ਦੇ ਹੋਰ ਕਿਸੇ ਖਿਤੇ ਵਿਚ ਵੇਖਣ ਨੂੰ ਨਹੀਂ ਮਿਲਦੀ। ਯਹੂਦੀ ਧਰਮ ਵਿਚ ਹਜ਼ਰਤ ਅਬਰਾਹਮ ਨੂੰ ਮੂਰਤੀ ਪੂਜਾ ਦਾ ਵਿਰੋਧ ਕਰਨ ਕਰ ਕੇ ਜਲਾਵਤਨ ਹੋ ਫਲਸਤੀਨ ਵਿਚ ਆਉਣਾ ਪਿਆ ਸੀ। ਹਜ਼ਰਤ ਮੂਸਾ ਨੇ ਵੀ ਮੂਰਤੀ ਪੂਜਾ ਦਾ ਸਖ਼ਤ ਵਿਰੋਧ ਕੀਤਾ। ਇਸਲਾਮ ਦੇ ਧਰਮਾਵਲੰਬੀਆਂ ਨੂੰ ਮੂਰਤੀ-ਤੋੜ ਅਖਵਾਉਣ ਵਿਚ ਗੌਰਵ ਮਹਿਸੂਸ ਹੁੰਦਾ ਹੈ। ਈਸਾਈਅਤ ਵਿਚ ਸ਼ਰਧਾਲੂ ਲੋਕ ਤਸਵੀਰਾਂ ਅਤੇ ਬੁਤਾਂ ਨੂੰ ਪ੍ਰੇਰਨਾ ਅਤੇ ਪ੍ਰਚਾਰ ਦਾ ਸਾਧਨ ਮੰਨੇ ਹਨ, ਪਰ ਭਾਰਤੀ ਲੋਕਾਂ ਵਾਂਗ ਪੂਜ ਕਰਨ ਦਾ ਪ੍ਰਚਲਨ ਨਹੀਂ ਹੈ। ਭਗਤੀ-ਕਾਲ ਦੇ, ਵਿਸ਼ੇਸ਼ਤਰ ਸਾਰੇ ਨਿਰਗੁਣ ਧਰਮ-ਚਿੰਤਕਾਂ ਨੇ ਮੂਰਤੀ ਪੂਜਾ ਦਾ ਸਖ਼ਤ ਵਿਰੋਧ ਕੀਤਾ ਸੀ। ਕਬੀਰ ਜੀ ਨੇ ਆਪਣੀ ਬਾਣੀ ਵਿਚ ਸਖ਼ਤ ਲਹਿਜ਼ੇ ਨਾਲ ਬੁਤ/ਮੂਰਤੀ ਦਾ ਨਿਖੇਧ ਕੀਤਾ, ਉਨ੍ਹਾਂ ਦੇ ਕਥਨ ਹਨ-

ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥
ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥ 1 ॥
ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥ 3 ॥

ਸੰਤ ਮੋਹਰਿ ਸਿੰਘ ਕਹਿੰਦੇ ਹਨ ਕਿ ਜੋ ਵਿਅਕਤੀ ਸਚੇ ਦਿਲੋਂ ਪਰਮੇਸ਼ਰ ਦੀ ਭਾਲ ਵਿਚ ਲਗਿਆ ਹੈ, ਉਸ ਨੂੰ ਪਥਰ ਦੀਆਂ ਮੂਰਤੀਆਂ ਜੈਸੀ ਜੜ੍ਹ-ਪੂਜਾ ਦਾ ਤਿਆਗ ਕਰਨਾ ਪਵੇਗਾ। ਉਹ ਦਸਦੇ ਹਨ ਕਿ ਦੇਵੀ-ਦੇਵਤਿਆਂ ਦੀ ਆਰਾਧਨਾ ਅਤੇ ਮੂਰਤੀਆਂ ਦੀ ਪੂਜਾ ਕੇਵਲ ਅਗਿਆਨੀ ਲੋਕ ਕਰਦੇ ਹਨ। ਜਿਸ ਅਕਾਲ-ਪੁਰੁਖ਼ ਨੇ ਉਨ੍ਹਾਂ ਨੂੰ ਸਰੀਰ, ਮਨ ਅਤੇ ਬੁਧੀ ਦਾ ਵਰਦਾਨ ਦਿਤਾ ਹੈ, ਉਸ ਵਲ ਜ਼ਰਾ ਵੀ ਧਿਆਨ ਨਹੀਂ ਲਗਾਉਂਦੇ-

ਜੋ ਜਗਿਯਾਸੀ, ਸਾਹਿਬ ਦੀ ਵੱਲ ਆਵੈ।
ਜੜ੍ਹ ਜਾਗਾ ਔਰ ਪੱਥਰ ਪੂਜਾ ਸਭ ਹੀ ਉਠਾਵੈ।

ਦੇਵੀ ਦੇਉਤੇ ਤੇ ਪੂਜਾ ਪੱਥਰਾਂ ਦੀ, ਭੁੱਲੇ ਲੋਕ ਇਹ ਐਸੇ ਕਰਾਉਂਦੇ ਹੈਂ।
ਮਨ ਬੁਧਿ ਤੇ ਜਿਸਨੇ ਦੇਹ ਦਿੱਤੀ, ਤਿਸਦੀ ਵੱਲ ਨਾ ਧਿਯਾਨ ਲਿਆਉਂਦੇ ਹੈਂ।

ਉਹ ਹੋਰ ਲਿਖਦੇ ਹਨ, "ਵਟਾ (ਪਥਰ) ਭੁਖਾ ਹੋਵੇ, ਕਿਸੇ ਤੇ ਮੰਗੇ। ਮੂੰਹ, ਦੰਦ ਵਟੇ ਦੇ ਹੋਣ ਤਾਂ ਵਟੇ ਅਗੇ ਰਖੇ, ਖਾਣ ਪੀਣ ਵਾਲੀ ਚੀਜ ਬੇਅਕਲ ਰਖਦੇ ਹੈਂ ਵਟਿਆਂ ਅਗੇ।"

**14.ਵੇਦ-ਕਤੇਬ ਅਤੇ ਕਰਮਕਾਂਡੀ ਵਿਸ਼ਵਾਸ ਦਾ ਨਿਖੇਧ-** ਹਾਲਾਕਿ ਵੇਦਾਂਤਿਕ ਅਦ੍ਵੈਤਵਾਦੀ ਹੋਣ ਕਾਰਨ ਸ਼੍ਰੀ ਸੰਤ ਮੋਹਰਿ ਸਿੰਘ ਆਪਣੀਆਂ ਕ੍ਰਿਤੀਆਂ ਵਿਚ ਵੇਦ ਨੂੰ ਪ੍ਰਮਾਣ ਮੰਨਦੇ ਹਨ ਅਤੇ ਸਰਬ-ਭਾਂਤਿ ਵੇਦ-ਨਿਸ਼ਠ ਹਨ, ਫਿਰ ਵੀ ਉਹ ਵੈਦਿਕ ਕਰਮਕਾਂਡ ਦੇ ਸਮਰਥਕ ਨਹੀਂ, ਬਲਕਿ ਵੇਦ-ਗਿਆਨ ਦੇ ਵਿਸ਼ਵਾਸੀ ਸਨ। ਜੋ ਲੋਕ ਧਰਮ ਗ੍ਰੰਥਾਂ ਨੂੰ ਸਿਰਫ਼ ਕਰਮਕਾਂਡ ਵਿਚ ਸਮੇਟ ਦੇਂਦੇ ਹਨ, ਸੰਤ ਜੀ ਦੇ ਵਿਚਾਰ ਵਿਚ ਉਹ ਗਿਆਨਹੀਣ ਮਨੁਖ ਹਨ। ਵੇਦਾਂ-ਕਤੇਬਾਂ ਦੀ ਬਹਿਸ ਵਿਚ ਉਲਝੇ ਲੋਕ ਜੀਵਨ ਦਾ ਸਮਾਂ ਵਿਅਰਥ ਗੰਵਾ ਦੇਂਦੇ ਹਨ, ਪਰ ਧਰਮ ਗ੍ਰੰਥਾਂ ਦੇ ਤਾਤਵਿਕ ਗਿਆਨ ਦੀ ਗਹਿਰਾਈ ਤੀਕ ਕੋਈ-ਕੋਈ ਸ਼੍ਰੇਸ਼ਠ ਵਿਅਕਤੀ ਜਾਂਦਾ ਹੈ। ਜੋ ਸਾਧਕ ਕਰਮਕਾਂਡ ਤੋਂ ਮੂੰਹ ਫੇਰ ਕੇ ਗਿਆਨ-ਪ੍ਰਾਪਤੀ ਨੂੰ ਜੀਵਨ ਦਾ ਉਦੇਸ਼ ਬਣਾ ਲੈਂਦੇ ਹਨ, ਉਹ ਵਿਰਲੇ ਮਨੁਖ ਇਹ ਜਾਣ ਲੈਂਦੇ ਹਨ ਕਿ ਚਲ-ਅਚਲ ਸਭ ਜੀਵਾਂ ਵਿਚ ਇਕੋ ਬ੍ਰਹਮ ਦਾ ਵਿਸਤਾਰ ਹੋਇਆ ਹੈ-

ਬੇਦ, ਕਤੇਬੀ ਖਪ ਖਪ ਮਰਦੇ, ਵਿਰਲੇ ਪਾਇਆ ਮਰਮ ਕੁੜੇ।
ਅਸਥਾਵਰ, ਜੰਗਮ ਸਭ ਮੇਂ ਪੂਰਨ, ਏਕ ਆਤਮਾ ਬ੍ਰਹਮ ਕੁੜੇ।

**15. ਸੰਨਿਆਸ ਦਾ ਨਿਖੇਧ-** ਭਾਰਤੀ ਧਰਮਾਂ ਵਿਚ ਤਿਆਗਵਾਦ ਦਾ ਹਮੇਸ਼ਾ ਸਤਿਕਾਰਯੋਗ ਸਥਾਨ ਰਿਹਾ ਹੈ। ਇਸ ਦਾ ਕੁਝ ਨਾ ਕੁਝ ਅਸਰ ਸਾਮੀ ਧਰਮਾਂ ਵਿਚ ਵੀ ਮੌਜੂਦ ਹੈ। ਈਸਾਈ ਪੁਜਾਰੀਆਂ ਅਤੇ ਧਰਮ-ਸੇਵਕਾਂ ਵਾਸਤੇ ਗ੍ਰਿਹਸਥ ਤੋਂ ਦੂਰ ਰਹਿਣ ਦੀ ਅਵਧਾਰਣਾ ਹੈ ਅਤੇ ਇਸਲਾਮ ਵਿਚ ਬਹੁਤ ਸਾਰੇ ਸੂਫ਼ੀ ਸੰਤ ਗ੍ਰਿਹਸਥ-ਨਿਰਲੇਪ ਹੋਏ ਹਨ। ਫਿਰ ਵੀ ਭਾਰਤ ਵਿਚ ਤਿਆਗਵਾਦ ਦਾ ਪ੍ਰਭਾਵ ਹਮੇਸ਼ਾ ਜ਼ਿਆਦਾ ਰਿਹਾ ਹੈ। ਯੋਗ ਦੀਆਂ ਲਗਪਗ ਸਾਰੀਆਂ ਸੰਪ੍ਰਦਾਵਾਂ, ਜੈਨ ਮਤਿ, ਬੁਧ ਮਤਿ ਆਦਿ ਧਾਰਮਿਕ ਸਮੁਦਾਇ ਧਰਮ ਦੀ ਪ੍ਰਾਪਤੀ ਦਾ ਸਾਧਨ ਤਿਆਗ ਨੂੰ ਹੀ ਮੰਨਦੇ ਹਨ। ਉਹ ਜੰਗਲਾਂ, ਪਹਾੜਾਂ, ਗੁਫਾਵਾਂ ਦੀ ਏਕਾਂਤ ਵਿਚ ਜਾ ਕੇ ਧਿਆਨ ਲਗਾਉਣ ਬਿਨਾ ਜੀਵਨ ਦਾ ਅਧਿਆਤਮਕ ਮਕਸਦ ਪ੍ਰਾਪਤ ਕਰਨਾ ਅਸੰਭਵ ਮੰਨਦੇ ਰਹੇ ਹਨ। ਗ੍ਰਿਹਸਥ ਨੂੰ ਨਰਕ ਸਮਾਨ ਭੋਗਵਾਦ ਮੰਨ ਕੇ ਇਸ ਤੋਂ ਦੂਰ ਰਹਿਣ ਦੀ ਪ੍ਰੇਰਨਾ ਦਿੰਦੇ ਹਨ। ਗੁਰਮਤਿ ਨੇ ਤਿਆਗਵਾਦ ਦਾ ਸਖ਼ਤ ਨਿਖੇਧ ਕਰਦਿਆਂ ਭੋਗ ਅਤੇ ਤਿਆਗ ਦੇ ਵਿਚਕਾਰ ਦਾ ਸਰਬ-ਕਲਿਆਣਕਾਰੀ ਮਾਰਗ ਧਾਰਨ ਕਰਨ ਵਾਸਤੇ ਪ੍ਰੇਰਨਾ ਦਿਤੀ। ਸੰਤ ਮੋਹਰਿ ਸਿੰਘ ਦਾ ਮਨ ਜਦੋਂ ਗ੍ਰਿਹਸਥ ਜੀਵਨ ਤੋਂ ਬਿਲਕੁਲ ਉਪਰਾਮ ਹੋ ਗਿਆ ਸੀ, ਤਾਂ ਜਿਹੜੇ ਸਿਖ ਸੰਤਾਂ ਦੇ ਸੰਪਰਕ ਵਿਚ ਉਹ ਆਏ, ਉਨ੍ਹਾਂ ਨੇ ਗ੍ਰਿਹਸਥ ਦੇ ਫ਼ਰਜ਼ ਪੂਰੇ ਕਰਨ ਦੀ ਪ੍ਰੇਰਨਾ ਹੀ ਦਿਤੀ। ਇਸ ਸਿਖ ਮਤਿ ਦੇ ਪ੍ਰਭਾਵ ਕਾਰਨ ਸੰਤ ਜੀ

ਆਪਣੀਆਂ ਰਚਨਾਵਾਂ ਵਿਚ ਕਹਿੰਦੇ ਹਨ ਕਿ ਜਿਸ ਪ੍ਰਭੂ ਨੂੰ ਮਨੁਖ ਜੰਗਲਾਂ ਵਿਚ ਲਭਦਾ ਹੈ, ਉਸ ਨੂੰ ਆਪਣੇ ਨਾਲ ਰਹਿੰਦਾ ਪਛਾਣਨਾ ਚਾਹੀਦਾ ਹੈ। ਮਾਲਿਕ ਅਗਿਆਨੀ ਨਹੀਂ, ਜੋ ਸਾਡੀ ਅੰਤਰਾਤਮਾ ਦੀ ਆਵਾਜ਼ ਸੁਣਦਾ ਨਾ ਹੋਵੇ। ਉਹ ਘਰ ਵਿਚ ਬੈਠ ਕੇ ਉਸ ਵਲ ਧਿਆਨ ਲਗਾਉਣ ਵਾਲੇ ਨੂੰ ਵੀ ਜਾਣਦਾ ਹੈ ਅਤੇ ਜੰਗਲਾਂ, ਪਹਾੜਾਂ ਵਿਚ ਰਹਿ ਕੇ ਦੁਨੀਆ ਦੀਆਂ ਲਾਲਸਾਵਾਂ ਵਿਚ ਚਿਤ ਲਾਈ ਬੈਠੇ ਵਿਅਕਤੀ ਨੂੰ ਵੀ ਜਾਣਦਾ ਹੈ। ਉਸ ਤੀਕ ਤਾਂ ਦਿਲ ਦੀ ਆਵਾਜ਼ ਨੇ ਪੁਜਣਾ ਹੈ। ਪਰਮੇਸ਼ਰ ਨੂੰ ਇਸ ਨਾਲ ਕੋਈ ਸਰੋਕਾਰ ਨਹੀਂ ਕਿ ਕੋਈ ਵਿਅਕਤੀ ਸਰੀਰ ਕਰ ਕੇ ਕਿਥੇ ਹੈ ?-

ਢੂੰਢੇਂ ਜਿਸਨੋ ਵਿਚ ਜੰਗਲਾਂ ਦੇ, ਸੋ ਤੂੰ ਆਪ ਪਛਾਣ ਕੁੜੇ।<br>
ਤੀਨ ਕਾਲ ਦਾ ਆਪੇ ਸਾਖੀ, ਨਹੀਂ ਸਾਹਿਬ ਅਨਜਾਣ ਕੁੜੇ।

ਇੰਵ ਇਹ ਸਪਸ਼ਟ ਹੈ ਕਿ ਸੰਤ ਮੋਹਰਿ ਸਿੰਘ ਦੀਆਂ ਰਚਨਾਵਾਂ ਦਾ ਸਿਧਾਂਤਿਕ ਆਧਾਰ ਗੁਰੁਬਾਣੀ ਅਤੇ ਗੁਰਮਤਿ ਹੀ ਹੈ। ਗੁਰਮਤਿ ਦੇ ਸਿਧਾਂਤ, ਵੇਦਾਂਤ ਦਾ ਸਾਰ, ਅਦ੍ਵੈਤ ਦਰਸ਼ਨ ਅਤੇ ਅਦ੍ਵੈਤ-ਪ੍ਰਾਪਤ ਵਿਅਕਤੀ ਦੇ ਉਚ-ਆਚਾਰ ਦੀ ਜਾਣਕਾਰੀ ਸੰਬੰਧੀ ਸੰਤ ਜੀ ਦੀਆਂ ਰਚਨਾਵਾਂ ਦਾ ਅਧਿਐਨ ਜਿਗਿਆਸੀ ਲਈ ਅਤਿਅੰਤ ਗਿਆਨ-ਵਰਧਕ ਹੈ। ਇਸੇ ਮਨੋਰਥ ਨੂੰ ਧਿਆਨ ਵਿਚ ਰਖਦਿਆਂ ਨਿਰਮਲ ਆਸ਼ਰਮ ਰਿਸ਼ੀਕੇਸ਼ ਨਾਲ ਸੰਬੰਧਿਤ ਪਰਮ ਵਿਵੇਕੀ, ਪਰਮ ਪਵਿਤ੍ਰ ਸ਼੍ਰੀ ਮਾਨ ਸੰਤ ਜੋਧ ਸਿੰਘ ਜੀ ਨੇ ਇਸ ਮਹਤਵਪੂਰਨ ਗ੍ਰੰਥ ਨੂੰ ਪੁਨਰ-ਪ੍ਰਕਾਸ਼ਿਤ ਕਰਵਾਉਣ ਦਾ ਉਦਮ ਕੀਤਾ ਹੈ। ਪੰਜਾਬੀ ਯੂਨੀਵਰਸਿਟੀ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਦੇਹਰਾਦੂਨ ਨੂੰ ਹਮੇਸ਼ਾ ਹੀ ਸ਼੍ਰੀਮਾਨ ਸੰਤ ਜੀ ਦੀ ਸੁਹਿਰਦ ਅਤੇ ਪਾਵਨ ਸਰਪ੍ਰਸਤੀ ਹਾਸਿਲ ਰਹੀ ਹੈ। ਪਿਛਲੇ ਕਈ ਸਾਲਾਂ ਤੋਂ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਨੂੰ ਉਨ੍ਹਾਂ ਵਲੋਂ ਨਿਯੁਕਤ ਕੀਤਾ ਇਕ ਖੋਜਾਰਥੀ ਪ੍ਰਾਪਤ ਰਿਹਾ ਹੈ, ਜੋ ਕੇਂਦਰ ਵਿਖੇ ਖੋਜ-ਕਾਰਜ ਕਰਦਾ ਹੈ, ਪਰ ਉਸ ਦੀ ਤਨਖ਼ਾਹ ਆਦਿ ਦੀ ਵਿਵਸਥਾ ਸ਼੍ਰੀਮਾਨ ਸੰਤ ਜੀ ਵਲੋਂ ਹੀ ਕੀਤੀ ਜਾਂਦੀ ਹੈ। 'ਜਨ ਪਰਉਪਕਾਰੀ ਆਏ' ਦੇ ਗੁਰੁਵਾਕ ਅਨੁਸਾਰ ਸੰਤ ਜੀ ਦੁਆਰਾ ਕੀਤਾ ਜਾ ਰਿਹਾ ਵਿਦਿਆ-ਦਾਨ ਪਰਉਪਕਾਰ ਦੀ ਇਕ ਉਚ-ਮਿਸਾਲ ਹੈ। ਉਨ੍ਹਾ ਦੇ ਇਸੇ ਪੁਨੀਤ ਉਪਕਾਰੀ ਆਚਾਰ ਵਿਚੋਂ ਮਾਨਵਤਾ ਦੀ ਭਲਾਈ ਹਿਤ ਇਸ ਪੁਸਤਕ ਦੇ ਪੁਨਰ-ਪ੍ਰਕਾਸ਼ਨ ਦੀ ਵਿਵਸਥਾ ਹੋਈ ਹੈ।

ਸ. ਅਮਨ ਸਿੰਘ ਨੇ ਇਸ ਪੁਸਤਕ ਨੂੰ ਟਾਈਪ ਕਰ ਕੇ ਇਸ ਦਾ ਪ੍ਰਥਮ ਖਰੜਾ ਸਖ਼ਤ ਮਿਹਨਤ ਕਰ ਕੇ ਤਿਆਰ ਕੀਤਾ ਸੀ, ਜੋ ਉਸ ਸਮੇਂ ਕੇਂਦਰ ਵਿਖੇ ਸੰਤ ਜੀ ਵਲੋਂ ਨਿਯੁਕਤ ਕੀਤੇ ਖੋਜਾਰਥੀ ਸਨ। ਪੁਸਤਕ ਨੂੰ ਸੰਪਾਦਿਤ ਕਰਨ ਸਮੇਂ ਉਨ੍ਹਾਂ ਦੀ ਘਾਲਨਾ ਨੂੰ ਯਾਦ ਕਰ ਕੇ ਸਤਿਕਾਰ ਦੇਣਾ ਅਤਿ ਜ਼ਰੂਰੀ ਹੈ। ਪੁਸਤਕ ਦੇ ਪਾਠ ਦੀ ਪੂਰੀ ਸੋਧ-ਸੁਧਾਈ ਸ਼੍ਰੀਮਾਨ ਸੰਤ ਜੋਧ ਸਿੰਘ ਜੀ ਨੇ ਆਪ ਕੀਤੀ ਹੈ। ਅਸਲ ਵਿਚ ਸਾਰਾ ਕਾਰਜ ਉਨ੍ਹਾਂ ਨੇ ਆਪ ਕਰ ਕੇ ਮੇਰੇ ਵਰਗੀ ਨਿਮਾਣੀ ਨੂੰ ਤਾਂ ਸੰਪਾਦਿਤ ਕਰਨ ਦਾ ਮਾਨ ਹੀ ਬਖ਼ਸ਼ਿਸ਼ ਕੀਤਾ ਹੈ। ਮੈਂ ਸਰਵ-ਪ੍ਰਥਮ ਅਕਾਲ-ਪੁਰਖ਼ ਦੀ ਸ਼ੁਕਰ-ਗੁਜ਼ਾਰ ਹਾਂ ਜਿਨ੍ਹਾਂ ਨੇ ਮੇਰੇ ਜਿਹੀ ਨਾਚੀਜ਼ ਨੂੰ ਇਸ ਪਵਿਤ੍ਰ

ਕਾਰਜ ਨਾਲ ਸੰਬੰਧਿਤ ਕੀਤਾ ਹੈ। ਸ਼੍ਰੀਮਾਨ ਸੰਤ ਜੋਧ ਸਿੰਘ ਜੀ ਦੀਆਂ ਬਖ਼ਸ਼ਿਸ਼ਾਂ, ਆਸ਼ੀਰਵਾਦਾਂ ਅਤੇ ਰਹਿਮਤਾਂ ਦਾ ਸ਼ੁਕਰਾਨਾ ਕਰਨ ਵਾਸਤੇ ਮੇਰੇ ਕੋਲ ਕੋਈ ਢੁਕਵਾਂ ਸ਼ਬਦ ਨਹੀਂ ਹੈ, ਇਹੋ ਬੇਨਤੀ ਹੈ ਕਿ ਅਕਾਲ-ਪੁਰਖ਼ ਉਨ੍ਹਾਂ ਦੀ ਪਵਿਤ੍ਰ ਸਰਪ੍ਰਸਤੀ ਵਿਚ ਸਾਨੂੰ ਸਦਾ ਆਨੰਦ ਮਾਨਣ ਦਾ ਸੌਭਾਗ ਇਸੇ ਤਰ੍ਹਾਂ ਬਖ਼ਸ਼ਿਸ਼ ਕਰਦੇ ਰਹਿਣ। ਉਨ੍ਹਾਂ ਦੀ ਲੰਬੀ ਆਯੂ ਲਈ ਪਰਮੇਸ਼ਰ ਦੇ ਚਰਨਾਂ ਵਿਚ ਮੇਰੀ ਅਰਦਾਸ-ਬੇਨਤੀ ਹੈ। ਕੇਂਦਰ ਵਿਖੇ ਮੇਰੀ ਡਿਊਟੀ ਬਤੌਰ ਸੀਨੀਅਰ ਅਸਿਸਟੈਂਟ ਦਫ਼ਤਰੀ ਕੰਮ-ਕਾਜ ਵਾਸਤੇ ਹੈ, ਪਰ ਮੇਰੇ ਉਤੇ ਸਵਰਗਵਾਸੀ ਬੀਬੀ ਮਹਿੰਦਰ ਕੌਰ ਜੀ (ਭੂਤ-ਪੂਰਵਕ ਆਨਰੇਰੀ ਡਾਇਰੈਕਟਰ ਡਾ. ਬਲਬੀਰ ਸਿੰਘ ਸਾਹਿਤ ਕੇਂਦਰ) ਦੀ ਇਹ ਅਪਾਰ ਕ੍ਰਿਪਾ ਰਹੀ ਕਿ ਉਹ 'ਪੰਚਬਟੀ ਪਤ੍ਰਿਕਾ' ਦੀ ਸੋਧ-ਸੁਧਾਈ, ਪਰੂਫ਼ ਰੀਡਿੰਗ ਆਦਿ ਦਾ ਅਕਾਦਮਿਕ ਕਾਰਜ ਮੈਨੂੰ ਸੌਂਪਦੇ ਰਹੇ, ਜਿਸ ਨੇ ਮੈਨੂੰ ਗਿਆਨ-ਅਭਿਲਾਸ਼ੀ ਦੀ ਰੰਗਤ ਜ਼ਰੂਰ ਦਿਤੀ। ਪਰਮੇਸ਼ਰ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਸਦੀਵੀ ਨਿਵਾਸ ਬਖ਼ਸ਼ਿਸ਼ ਕਰਨ ਅਤੇ ਸਾਡੇ ਮਨਾਂ ਵਿਚ ਉਨ੍ਹਾਂ ਪ੍ਰਤੀ ਕ੍ਰਿਤਗਯਤਾ ਦਾ ਭਾਵ ਕਦੇ ਵੀ ਸ਼ਿਥਿਲ ਨਾ ਹੋਵੇ। ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਦੇ ਡਾਇਰੈਕਟਰ ਦੇ ਪਦ ਤੇ ਸੁਸ਼ੋਭਿਤ ਪ੍ਰਚੰਡ ਵਿਦਵਾਨ ਅਤੇ ਧਰਮ-ਸ਼ਾਸਤ੍ਰੀ ਡਾ. ਹਰਭਜਨ ਸਿੰਘ ਜੀ, ਜਿਨ੍ਹਾਂ ਦੀ ਪ੍ਰੇਰਣਾ ਸਦਾ ਹੀ ਮੇਰੇ ਸਮੇਤ ਸਾਨੂੰ ਸਾਰਿਆਂ ਨੂੰ ਅਕਾਦਮਿਕ ਕਾਰਜਾਂ ਵਾਲੇ ਪਾਸੇ ਤੁਰਨ ਲਈ ਉਤਸਾਹਿਤ ਕੀਤਾ ਹੈ, ਦੀ ਮੈਂ ਸਦੈਵ ਦਿਲੋਂ ਰਿਣੀ ਰਹਾਂਗੀ। ਉਨ੍ਹਾਂ ਦੀ ਸਰਪ੍ਰਸਤੀ ਵਿਚ ਇਸ ਤੋਂ ਪਹਿਲਾਂ ਮੈਨੂੰ ਗੁਰੁਗਿਰਾਰਥ ਕੋਸ਼, ਨਿਰਮਲ ਸੰਪ੍ਰਦਾਇ ਦੀ ਗੁਰਬਾਣੀ ਵਿਆਖਿਆਕਾਰੀ ਵਰਗੇ ਵਡੇ ਅਕਾਦਮਿਕ ਕਾਰਜਾਂ ਨਾਲ ਕ੍ਰਿਆਸ਼ੀਲ਼ ਰੂਪ ਵਿਚ ਸੰਬੰਧਿਤ ਹੋਣ ਦਾ ਵਡਭਾਗ ਪ੍ਰਾਪਤ ਹੋਇਆ ਅਤੇ ਮੈਂ 'ਪੰਚਬਟੀ ਪਤ੍ਰਿਕਾ' ਦੇ ਸੰਪਾਦਕੀ ਮੰਡਲ ਵਿਚ ਸ਼ਾਮਿਲ ਹੋਣ ਦੇ ਯੋਗ ਹੋਈ। ਉਨ੍ਹਾਂ ਦਾ ਧੰਨਵਾਦ ਕਰਨ ਲਈ ਮੇਰੇ ਕੋਲ ਢੁਕਵੇਂ ਸ਼ਬਦ ਨਹੀਂ ਹਨ, ਕਿਉਂਕਿ ਇਸ ਸੰਪਾਦਕੀ ਵਿਚ ਪੁਸਤਕ-ਸਮੀਖਿਆ ਕਰਨ ਸਮੇਂ ਮੇਰੇ ਇਕ-ਇਕ ਸ਼ਬਦ ਨੂੰ ਉਨ੍ਹਾਂ ਨੇ ਸੰਵਾਰਿਆ-ਸਜਾਇਆ ਹੈ।

ਕੇਂਦਰ ਦੇ ਹੁਣ ਅਸਿਸਟੈਂਟ ਪ੍ਰੋਫੈਸਰ ਦੇ ਪਦ ਉਤੇ ਸ਼ੋਭਾਇਮਾਨ ਡਾ. ਕੁਲਵਿੰਦਰ ਸਿੰਘ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਅਸਿਸਟੈਂਟ ਪ੍ਰੋਫੈਸਰ ਦੇ ਪਦ ਉਤੇ ਨਿਯੁਕਤ ਡਾ. ਮੁਹਬਤ ਸਿੰਘ ਦੀ ਮੈਂ ਦਿਲੋਂ ਆਭਾਰੀ ਹਾਂ, ਕਿਉਂਕਿ ਉਨ੍ਹਾਂ ਨਾਲ ਬੈਠ ਕੇ ਵਿਚਾਰਾਂ ਸੁਣਨ ਨੇ ਮੇਰੇ ਵਿਵੇਕ ਨੂੰ ਜਾਗ੍ਰਿਤ ਕਰਨ ਵਿਚ ਵਡਮੁਲੀ ਭੂਮਿਕਾ ਨਿਭਾਈ ਹੈ। ਵੀਰ ਬਲਜਿੰਦਰ ਸਿੰਘ ਭਿੰਡਰ ਮੈਨੂੰ ਵਡੀ ਭੈਣ ਜਾਣ ਕੇ ਸਦਾ ਸਨੇਹ ਸਹਿਤ ਉਤਸਾਹਿਤ ਕਰਦੇ ਰਹੇ ਹਨ। ਦਫ਼ਤਰ ਵਿਚ ਟਾਈਪਿਸਟ ਦੀ ਸੇਵਾ ਨਿਭਾ ਰਹੇ ਸ਼੍ਰੀ ਗਮ ਬਹਾਦੁਰ ਬਿਸ਼ਟ ਹਰ ਸਹਾਇਤਾ ਵਾਸਤੇ ਸਦਾ ਤਤਪਰ ਰਹਿੰਦੇ ਹਨ। ਨਿਘੇ ਸਹਿਯੋਗ ਲਈ ਉਨ੍ਹਾਂ ਦਾ ਵੀ ਧੰਨਵਾਦ ਕਰਦੀ ਹਾਂ। ਮੈਂ ਸਭ ਦੀ ਧੰਨਵਾਦੀ ਹਾਂ। ਇਸ ਪੁਸਤਕ ਰਚਇਤਾ ਦਾ ਮੁਖ ਨਿਸ਼ਾਨਾ 'ਅਦ੍ਵੈਤ ਚਿੰਤਨ' ਦੀਆਂ ਬਾਰੀਕੀਆਂ ਦੀ ਪ੍ਰਸਤੁਤੀ ਹੈ, ਇਸ ਲਈ ਗੁਰਮਤਿ ਅਦ੍ਵੈਤ ਨੂੰ ਸਮਝਣ ਵਾਸਤੇ ਇਸ ਪੁਸਤਕ ਦੇ ਆਰੰਭ ਵਿਚ ਅਸੀਂ ਡਾ. ਹਰਭਜਨ ਸਿੰਘ ਦਾ ਮਹਤਵਪੂਰਨ ਦਾਰਸ਼ਨਿਕ ਵਿਵੇਚਨ ਵਾਲਾ ਖੋਜ-ਪਤ੍ਰ 'ਗੁਰਮਤਿ

ਅਦ੍ਵੈਤ' ਪ੍ਰਸਤੁਤ ਕਰਨ ਦੀ ਖੁਲ੍ਹ ਲੈ ਰਹੇ ਹਾਂ। ਇਹ ਇਸ ਲਈ ਵੀ ਜ਼ਰੂਰੀ ਹੈ ਕਿਉਂਕਿ ਨਿਰਮਲ ਭੇਖ ਅਤੇ ਸਿਖ ਹੋਰ ਸੰਪ੍ਰਦਾਵਾਂ ਦੀ ਪਾਰੰਪਰਿਕ ਗੁਰਮਤਿ ਵਿਆਖਿਆਕਾਰੀ ਵਿਚ ਅਦ੍ਵੈਤ ਚਿੰਤਨ ਹੀ ਕੇਂਦਰ-ਬਿੰਦੂ ਹੈ।

ਆਸ ਹੈ ਕਿ ਸਾਧਾਰਨ ਪਾਠਕ, ਗਿਆਨ-ਅਭਿਲਾਸ਼ੀ, ਖੋਜਾਰਥੀ, ਪਾਰੰਪਰਿਕ ਵਿਦਿਆ ਦੇ ਅਧਿਐਨ ਵਿਚ ਲਗੇ ਗਿਆਨ-ਸਾਧਕਾਂ ਨੂੰ ਇਸ ਪੁਸਤਕ ਤੋਂ ਅਨਮੋਲ ਗਿਆਨ ਦੀ ਪ੍ਰਾਪਤੀ ਹੋਵੇਗੀ, ਕਿਉਂਕਿ ਇਸ ਵਿਚਲੀਆਂ ਕ੍ਰਿਤੀਆਂ ਨਾ ਕੇਵਲ ਬੌਧਿਕ ਗਿਆਨ ਦਾ ਭੰਡਾਰ ਹੈ ਅਤੇ ਨਾ ਹੀ ਨਿਰੇਪੁਰੇ ਕਿਸੇ ਸਾਧੂ-ਮਹਾਤਮਾ ਦੇ ਸਾਧਾਰਨ ਉਪਦੇਸ਼ ਹਨ, ਸਗੋਂ ਇਹ ਅਧਿਆਤਮ ਦੀ ਆਖ਼ਿਰੀ ਸੀੜ੍ਹੀ ਪ੍ਰਾਪਤ ਕਰ ਚੁਕੇ ਪਰਮ ਵਿਵੇਕੀ, ਸ਼੍ਰੇਸ਼ਠ ਬੁਧੀਮਾਨ ਧਰਮ-ਸਾਧਕ ਅਤੇ ਧਰਮ-ਚਿੰਤਕ ਦੇ ਪ੍ਰਚੰਡ ਅਧਿਆਤਮਕ ਅਨੁਭਵ ਦਾ ਉਜ੍ਵਲ ਪ੍ਰਕਾਸ਼ ਹੈ। ਧੰਨਵਾਦ।

**ਮਨਜੀਤ ਕੌਰ**
ਪੰਜਾਬੀ ਯੂਨੀਵਰਸਿਟੀ
ਡਾ. ਬਲਬੀਰ ਸਿੰਘ ਸਾਹਿਤ ਕੇਂਦਰ
20, ਪ੍ਰੀਤਮ ਰੋਡ, ਦੇਹਰਾਦੂਨ।
ਉਤਰਾਖੰਡ।

# ਗੁਰਮਤਿ ਅਦ੍ਵੈਤ

ਦ੍ਵੈਤ-ਅਦ੍ਵੈਤ ਦਾ ਨਿਰਣੈ ਹਰ ਧਾਰਮਿਕ ਸਮੁਦਾਇ ਦੇ ਧਰਮ-ਸ਼ਾਸਤ੍ਰ ਦੀ ਪ੍ਰਮੁਖ ਸਮਸਿਆ ਹੈ। ਜੇ ਦ੍ਵੈਤਵਾਦ ਮੰਨ ਲਿਆ ਜਾਵੇ, ਤਾਂ ਮਾਨਵਤਾ ਵਿਚ ਅੰਤ੍ਰੀਵ ਸੰਬੰਧ ਕਿਵੇਂ ਸਥਾਪਿਤ ਹੋਣ ? ਸਾਰੇ ਸਥੂਲ ਪਸਾਰੇ ਨੂੰ ਇਕ ਇਕਾਈ ਕਿਵੇਂ ਮੰਨਿਆ ਜਾਵੇ ? ਇਕੋ ਸਰਵ-ਸ਼ਕਤੀਮਾਨ ਪਰਮ-ਸਤਾ ਦੀ ਹੋਂਦ ਕਿਵੇਂ ਸਿਧ ਕੀਤੀ ਜਾਵੇ ? ਜੇ ਅਦ੍ਵੈਤ ਮੰਨ ਲਈਏ ਤਾਂ ਨੇਕੀ-ਬਦੀ ਦਾ ਮੂਲ ਇਕ ਕਿਵੇਂ ਮੰਨਿਆ ਜਾਵੇ ? ਪਦਾਰਥਕ ਜਗਤ ਨੂੰ ਪਰਿਭਾਸ਼ਿਤ ਕਿਵੇਂ ਕੀਤਾ ਜਾਵੇ ? ਅਦ੍ਵੈਤ ਦੀ ਹੋਂਦ ਵਿਚ ਸਾਧਕ ਸਾਧਨਾ ਕਿਸ ਦੀ ਕਰੇ ? ਆਦਿ ਅਨੇਕ ਪ੍ਰਸ਼ਨ ਹਨ, ਜਿਨ੍ਹਾਂ ਦਾ ਸਮਾਧਾਨ ਧਰਮ-ਸ਼ਾਸਤ੍ਰੀਆਂ ਵਾਸਤੇ ਜਟਿਲ ਕਾਰਜ ਹੈ। ਸ਼ੁਧ ਇਸਲਾਮ ਵਿਚ ਹੋਂਦ ਦੀ ਅਨੇਕਤਾ ਦਾ ਵਿਧਾਨ ਵੇਖਿਆ ਜਾ ਸਕਦਾ ਹੈ, ਜਿਥੇ ਰਬ ਨੇ ਸਭ ਕੁਝ ਬਣਾਇਆ ਤਾਂ ਹੈ, ਪਰ ਉਸ ਵਿਚੋਂ ਨਾ ਕੁਝ ਨਿਕਲਿਆ ਹੈ, ਨਾ ਉਸ ਵਿਚ ਕੁਝ ਵਿਲੀਨ ਹੋ ਸਕਦਾ ਹੈ। ਪੈਗ਼ੰਬਰ ਵੀ ਵਿਸ਼ੇਸ਼-ਅਧਿਕਾਰਾਂ ਸਹਿਤ 'ਰੋਜ਼ੇ ਕਿਆਮਤ' ਤੋਂ ਪਹਿਲਾਂ ਹੀ ਜੰਨਤ ਵਿਚ ਪਹੁੰਚ ਕੇ ਅਲਾਹ ਦਾ ਦੀਦਾਰ ਕਰ ਸਕਦਾ ਹੈ, ਪਰ ਉਸ ਨਾਲ ਇੰਞ ਅਭੇਦ ਨਹੀਂ ਹੋ ਸਕਦਾ, ਜਿਵੇਂ 'ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ' ਦੀ ਅਵਧਾਰਣਾ ਹੈ। ਸ਼ੁਧ ਇਸਲਾਮ ਦੀ ਵਿਚਾਰਧਾਰਾ ਵਿਚ ਹਰ ਚੀਜ਼ ਦਾ ਅਸਲਾ ਭਿੰਨ ਹੈ ਭਾਵ ਪੂਰਨ ਦ੍ਵੈਤਵਾਦ ਹੈ, ਇਸ ਲਈ ਜੀਵ ਇਕ ਜੋਨੀ ਵਿਚੋਂ ਦੂਸਰੀ ਜੋਨੀ ਵਿਚ ਨਹੀਂ ਜਾ ਸਕਦਾ। ਇਸੇ ਕਾਰਨ ਇਸਲਾਮ ਵਿਚ ਪੁਨਰ-ਜਨਮ ਲਈ ਕੋਈ ਸਥਾਨ ਨਹੀਂ, ਕਦੇ-ਕਦੇ ਅਦ੍ਵੈਤਵਾਦੀ ਸੂਫ਼ੀ ਸਾਧਕ ਜ਼ਰੂਰ ਪੁਨਰ-ਜਨਮ ਵਿਚ ਵਿਸ਼ਵਾਸ ਪ੍ਰਗਟ ਕਰਦੇ ਰਹੇ ਹਨ। ਇਸਲਾਮ ਅਨੁਸਾਰ ਫ਼ਰਿਸ਼ਤਾ ਅਗਨੀ ਤੋਂ ਬਣਿਆ ਹੈ, ਤਾਂ ਮਾਨਵ ਦੀ ਸਿਰਜਨਾ ਮਿਟੀ ਤੋਂ ਹੈ। ਅਲਾਹ ਨੂੰ ਬੁਰਾਈ ਦੀ ਸਿਰਜਣਾ ਤੋਂ ਦੂਰ ਰਖਣ ਵਾਸਤੇ ਵਿਧਾਨ ਦਿਤਾ ਹੈ ਕਿ ਮਨੁਖ ਨੂੰ ਧਰਮ ਦੇ ਰਸਤੇ 'ਤੇ ਅਲਾਹ ਤੋਰਦਾ ਹੈ, ਪਰ ਬੁਰਾਈ ਦੇ ਰਸਤੇ ਸ਼ੈਤਾਨ ਪਾਉਂਦਾ ਹੈ। ਮੋਮਿਨ ਅਤੇ ਕਾਫ਼ਿਰ ਇਕ ਰੂਪ ਨਹੀਂ ਮੰਨੇ ਜਾ ਸਕਦੇ, ਕਿਉਂਕਿ ਮੋਮਿਨ ਅਲਾਹ ਦੇ ਰਾਹ 'ਤੇ ਹੈ, ਜਦੋਂ ਕਿ ਕਾਫ਼ਿਰ ਨੇ ਸ਼ੈਤਾਨ ਦਾ ਮਾਰਗ ਅਪਣਾਇਆ ਹੈ। ਦੂਜੇ ਪਾਸੇ ਇਸਲਾਮ ਦੀ ਸਾਧਨਾ ਵਿਚੋਂ ਹੀ ਪ੍ਰਗਟ ਹੋਏ ਸੂਫ਼ੀ ਮਹਾਤਮਾ ਸਨ, ਜਿਨ੍ਹਾਂ ਦਾ ਚਿੰਤਨ ਹੋਂਦ ਦੀ ਏਕਤਾ 'ਤੇ ਟਿਕਿਆ ਹੋਣ ਕਰ ਕੇ ਬਹੁਤੇ ਸੂਫ਼ੀ 'ਵਹਦਤੁਲ ਵਜੂਦ' ਦੇ ਪ੍ਰਬਲ ਸਮਰਥਕ ਸਨ। ਇਸ ਲਈ ਉਨ੍ਹਾਂ ਦਾ ਨਾਅਰਾ ਪੂਰਨ ਅਦ੍ਵੈਤ ਸੀ। ਭਾਰਤੀ ਦਰਸ਼ਨ ਭਾਵੇਂ ਬਹੁ-ਦੇਵਵਾਦੀ ਅਤੇ ਬਹੁ-ਅਵਤਾਰਵਾਦੀ ਸਰਗੁਣਤਾ-ਪ੍ਰਸਤ ਹੋਣ ਕਰ ਕੇ ਦ੍ਵੈਤਵਾਦੀ ਪ੍ਰਤੀਤ ਹੁੰਦਾ ਹੈ, ਪਰ ਇਥੋਂ ਦੇ ਵੈਦਿਕ-ਅਵੈਦਿਕ ਮਤਾਂ ਦੇ ਚਿੰਤਕਾਂ ਨੇ ਇਸ ਨੂੰ ਅਦ੍ਵੈਤਵਾਦ ਦੀ ਸ਼ਿਖ਼ਰ ਉਤੇ ਹੀ ਸ਼ੋਭਿਤ ਕੀਤਾ, ਭਾਵੇਂ ਉਹ ਧਰਮ-ਚਿੰਤਕ ਸਥਾਈ ਹੋਂਦ ਦਾ ਵਿਰੋਧ ਕਰਨ ਵਾਲੇ ਸ਼ੂਨਯਵਾਦੀ ਹੀ ਕਿਉਂ ਨਾ ਹੋਣ ? ਸ਼ੂਨਯਤਾ ਵੀ ਅਸਲੀਅਤ ਵਿਚ ਇਕ ਹੋਂਦ ਹੀ ਸੀ, ਜਿਸ ਦਾ ਵਿਕਾਸ ਅਦ੍ਵੈਤ-ਚਿੰਤਨ

ਵਿਚੋਂ ਹੀ ਹੁੰਦਾ ਹੈ, ਇਸੇ ਲਈ ਸ਼ੂਨਯਤਾ ਜੋ ਕਦੇ ਬ੍ਰਹਮ ਦੀ ਹੋਂਦ ਸੰਬੰਧੀ ਨਾਂਹਵਾਚੀ ਸਿਧਾਂਤ ਜਾਪਦਾ ਸੀ, ਹੌਲੀ-ਹੌਲੀ ਆਪ ਵੀ ਅਦ੍ਵੈ-ਬ੍ਰਹਮ ਦਾ ਹੀ ਰੂਪ ਧਾਰਨ ਕਰ ਗਈ। ਗੁਰਬਾਣੀ ਦੇ ਨਿਮਨਾਂਕਿਤ ਵਚਨਾਂ ਤੋਂ ਇਹ ਸਪਸ਼ਟ ਹੈ-

**ਆਪਹਿ ਸੁੰਨ ਆਪਹਿ ਸੁਖ ਆਸਨ ॥ ਆਪਹਿ ਸੁਨਤ ਆਪ ਹੀ ਜਾਸਨ[1] ॥**
**ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥**
**ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ[2] ॥ 1 ॥**
**ਸੁੰਨਹੁ ਚੰਦੁ ਸੂਰਜੁ ਗੈਣਾਰੇ ॥ ਤਿਸ ਕੀ ਜੋਤਿ ਤ੍ਰਿਭਵਣ ਸਾਰੇ ॥**
**ਸੁੰਨੇ ਅਲਖ ਅਪਾਰ ਨਿਰਾਲਮੁ ਸੁੰਨੇ ਤਾੜੀ ਲਾਇਦਾ[3]॥**

ਦ੍ਵੈਤ-ਅਦ੍ਵੈਤ ਸੰਬੰਧੀ ਸਿਖ ਪੰਥ ਦੇ ਪਰੰਪਰਾਈ ਗਿਆਨੀ, ਵਿਸ਼ੇਸ਼ਤਰ ਨਿਰਮਲ ਭੇਖ ਦੇ ਵਿਦਵਾਨ ਬਹੁਤ ਸਪਸ਼ਟ ਸਨ ਕਿ ਗੁਰਮਤਿ ਸਰਵਭਾਂਤਿ ਅਦ੍ਵੈਤਵਾਦੀ ਅਧਿਆਤਮਕ ਚਿੰਤਨ ਹੈ। ਪਰ ਜੋ ਲੋਕ ਦ੍ਵੈਤ-ਅਦ੍ਵੈਤ ਦੇ ਭੇਦ ਨੂੰ ਸੂਖ਼ਮਤਾ ਨਾਲ ਨਹੀਂ ਸੀ ਜਾਣਦੇ, ਉਨ੍ਹਾਂ ਨੇ ਇਸੇ ਅਦ੍ਵੈਤ-ਨਿਸ਼ਠਾ ਕਾਰਨ ਉਨ੍ਹਾਂ ਨੂੰ ਵੇਦ-ਪ੍ਰਸਤ ਕਹਿ ਕੇ ਸਿਖ ਵਿਚਾਰਧਾਰਾ ਤੋਂ ਦੂਰ ਦਸਿਆ। ਇਸ ਵਿਚ ਕੋਈ ਸੰਦੇਹ ਨਹੀਂ, ਕਿ ਗੁਰਮੁਖ ਪੰਥ ਦੀ ਭਗਤੀ ਵਿਚ ਸੂਫ਼ੀ ਸਾਧਨਾ ਦੀ ਅਧਿਆਤਮਕ ਮੰਜ਼ਿਲ ਅਹੰਵਾਦੀ 'ਅਨਲਹਕ' ਅਤੇ ਵੇਦਾਂਤ ਦੇ 'ਅਹਮ ਬ੍ਰਹਮ ਅਸਮਿ' ਨੂੰ ਘਟੋ-ਘਟ ਸਥੂਲ ਰੂਪ ਵਿਚ ਕੋਈ ਸਥਾਨ ਨਹੀਂ ਦਿਤਾ ਗਿਆ, ਸਗੋਂ ਹਰ ਅਵਸਥਾ ਵਿਚ ਸਾਧਕ ਸੇਵਕ ਹੈ ਅਤੇ ਅਕਾਲ-ਪੁਰੁਖ਼ ਉਸ ਦਾ ਮਾਲਿਕ ਹੈ, ਪਰਮੇਸ਼੍ਵਰ ਸਿੰਘਾਸਣ 'ਤੇ ਸ਼ੋਭਨੀਕ ਹੈ ਅਤੇ ਸੇਵਕ ਉਸ ਦੇ ਚਰਣਾਂ ਵਿਚ ਹੈ, ਪ੍ਰਭੂ ਸਰਵ-ਭਾਂਤਿ ਨਿਰਮਲ ਹੈ, ਪਰ ਸੇਵਕ ਹਰ ਪਖੋਂ ਨਾਪਾਕ, ਅਪਵਿਤ੍ਰ ਹੈ, ਪਰ ਇਸ ਵਿਚ ਵੀ ਕੋਈ ਸੰਦੇਹ ਨਹੀਂ ਕਿ 'ਤਾਹੀ ਤੇ ਉਪਜਿ ਸਭਿ ਤਾਹੀ ਮਹਿ ਸਮਾਹਿੰਗੇ' ਦਾ ਸਰਵੋਤਮ ਵਿਧਾਨ ਹੀ ਗੁਰਮਤਿ ਦੀ ਆਤਮਾ ਹੈ। ਨਿਰਾਕਾਰ ਪਰਮੇਸ਼੍ਵਰ ਆਪ ਆਕਾਰਧਾਰੀ ਹੁੰਦਾ ਹੈ, ਆਪੇ ਵਿਚੋਂ 'ਦੂਈ ਕੁਦਰਤਿ' ਸਾਜਦਾ ਹੈ, ਆਪੇ ਵਿਚੋਂ ਜੀਵ ਬਣਦਾ ਹੈ, ਜੀਵ ਉਸੇ ਵਿਚ ਵਿਚਰਣ ਕਰਦਾ ਹੈ, ਉਸ ਤੋਂ ਬਾਹਰ ਕਦੇ ਨਹੀਂ ਜਾ ਸਕਦਾ ਅਤੇ ਅੰਤ ਨੂੰ 'ਜਹ ਤੇ ਉਪਜੀ ਤਹ ਮਿਲੀ' ਦੀ ਅਵਸਥਾ ਪ੍ਰਾਪਤ ਕਰਦਾ ਹੈ। ਜੋ ਕੁਦਰਤਿ ਕਾਦਰ ਨੇ ਬਣਾਈ ਹੈ, ਉਸ ਵਿਚ ਉਹ ਆਸਣ ਕਰ ਕੇ ਵਿਰਾਜਮਾਨ ਹੋਇਆ ਹੈ। ਉਸ ਨੇ ਕੁਦਰਤ ਨੂੰ ਆਪੇ ਤੋਂ ਭਿੰਨ ਨਹੀਂ ਰਖਿਆ, ਕਿ ਇਸ ਨੂੰ ਸੁਤੰਤਰ ਛਡ ਕੇ ਆਪ ਸਤਵੇਂ ਆਕਾਸ਼ ਉਤੇ ਜਾਂ ਕਿਸੇ ਵਿਸ਼ੇਸ਼ ਸ੍ਵਰਗ ਆਦਿ ਵਿਚ ਜਾ ਬੈਠਾ ਹੋਵੇ। ਉਹ ਜਗਤ ਵਿਚ ਬੈਠਾ ਹੀ ਨਹੀਂ, ਬਲਕਿ ਜਗਤ ਉਸ ਦਾ ਵਿਸਤਾਰ ਹੋਣ ਕਾਰਨ ਉਹ ਆਪ ਹੀ ਨਾਨਾ ਰੂਪਾਂ ਵਿਚ ਵਿਚਰਣ ਕਰ ਰਿਹਾ ਹੈ ਅਤੇ ਰਚਨਾ ਨਾਲ

1. ਗਉੜੀ ਬਾਵਨ ਅਖਰੀ, ਮਹਲਾ 5, ਪੰਨਾ 250.
2. ਗਉੜੀ ਸੁਖਮਨੀ, ਮਹਲਾ 5, ਪੰਨਾ 290.
3. ਮਾਰੂ ਸੋਲਹੇ, ਮਹਲਾ 1, ਪੰਨਾ 1037

ਅਭਿੰਨ ਹੈ। ਪਰ ਉਸ ਦੀ ਆਪਣੀ ਵਰਤਾਈ ਲੀਲਾ ਕਾਰਣ ਸਰੂਪਧਾਰੀ ਜੀਵਾਂ ਨੂੰ ਆਪਣੀ ਵਖਰੀ ਹੋਂਦ ਦਾ ਭ੍ਰਾਮਿਕ ਇਹਸਾਸ ਹੋਣ ਲਗ ਪੈਂਦਾ ਹੈ, ਕਿਉਂਕਿ ਇਸ ਵਖਰੀ ਹੋਂਦ ਦਾ ਇਹਸਾਸ ਜਾਗ੍ਰਿਤ ਹੋਏ ਬਿਨਾ ਬ੍ਰਹਮ ਦਾ ਨਾਨਾ ਸਰੂਪ ਧਾਰਨ ਦੀ ਖੇਡ ਦਾ ਪ੍ਰਯੋਜਨ ਪੂਰਾ ਨਹੀਂ ਹੋ ਸਕਦਾ। ਜੇ ਉਹ ਇਹ ਭ੍ਰਮ ਉਤਪੰਨ ਨਹੀਂ ਕਰਦਾ, ਤਾਂ ਉਸ ਦੇ ਨਾਨਾ ਸਰੂਪਾਂ ਵਿਚ ਕ੍ਰਿਆਸ਼ੀਲ ਹੋਣ ਦੀ ਸੰਭਾਵਨਾ ਨਹੀਂ ਸੀ ਹੋ ਸਕਦੀ। 'ਸੁਖਮਨੀ' ਦੀ ਇਕੀਵੀਂ ਅਸ਼ਟਪਦੀ ਵਿਚ ਇਸ ਵਿਚਾਰ ਦੀ ਵਿਸਤ੍ਰਿਤ ਚਰਚਾ ਹੈ, ਅਸੀਂ ਇਥੇ ਆਪਣੇ ਵਿਚਾਰ ਦੀ ਪ੍ਰਮਾਣਿਕਤਾ ਵਾਸਤੇ ਸੰਖਿਪਿਤ ਪ੍ਰਮਾਣ ਪ੍ਰਸਤੁਤ ਕਰਦੇ ਹਾਂ-

**ਜਬ ਹੋਵਤ ਪ੍ਰਭ ਕੇਵਲ ਧਨੀ ॥ ਤਬ ਬੰਧ ਮੁਕਤਿ ਕਹੁ ਕਿਸ ਕਉ ਗਨੀ ॥**
**ਜਬ ਏਕਹਿ ਹਰਿ ਅਗਮ ਅਪਾਰ ॥ ਤਬ ਨਰਕ ਸੁਰਗ ਕਹੁ ਕਉਨ ਅਉਤਾਰ ॥**
**ਜਬ ਨਿਰਗੁਨ ਪ੍ਰਭ ਸਹਜ ਸੁਭਾਇ ॥ ਤਬ ਸਿਵ ਸਕਤਿ ਕਹਹੁ ਕਿਤੁ ਠਾਇ ॥**
**ਜਬ ਆਪਹਿ ਆਪਿ ਅਪਨੀ ਜੋਤਿ ਧਰੈ ॥ ਤਬ ਕਵਨ ਨਿਡਰੁ ਕਵਨ ਕਤ ਡਰੈ[4] ॥ 2 ॥**

ਇਥੇ ਇਹ ਵੀ ਜਾਣ ਲਈਏ ਕਿ ਦ੍ਵੈਤ-ਅਦ੍ਵੈਤ ਦੋਵੇਂ ਹੀ ਦਿਵਯ ਹਨ, ਕਿਉਂਕਿ ਦ੍ਵੈਤ ਵੀ ਈਸ਼ਵਰ-ਕ੍ਰਿਤ ਹੈ। ਅੰਤਰ ਇਹ ਹੈ ਕਿ ਦ੍ਵੈਤ ਇਕ ਭ੍ਰਮ ਹੈ ਜਾਂ ਜਾਗਤਿਕ ਸਤਿ ਹੈ, ਜਦੋਂ ਕਿ ਅਦ੍ਵੈਤ ਅੰਤਿਮ ਸਤਿ ਹੈ। ਸੋ ਬ੍ਰਹਮ ਦੀ ਮਾਇਆ ਵਿਚ ਹੀ ਜੀਵ ਬਹੁ-ਪ੍ਰਕਾਰੀ ਹੋਂਦ ਕਲਪਿਤ ਕਰ ਲੈਂਦੇ ਹਨ। ਅਦ੍ਵੈਤ ਦੀ ਵਿਆਖਿਆ ਵਿਚ ਵੀ ਬਹੁਤ ਅੰਤਰ ਹੈ। ਵੇਦਾਂਤ ਅਨੁਸਾਰ ਬਹੁ-ਸਰੂਪ ਹੀ ਭ੍ਰਮ ਹੈ, ਗੁਰਮਤਿ ਅਨੁਸਾਰ ਬਹੁਤ ਸਰੂਪ ਹੋਣਾ ਭ੍ਰਮ ਨਹੀਂ, ਬਹੁ-ਹੋਂਦ ਹੋਣਾ ਭ੍ਰਮ ਹੈ। ਸਰੂਪਾਂ ਦੀ ਅਨੇਕਤਾ ਵਿਚੋਂ ਇਕਹੋਂਦ ਵੇਖਣਾ, ਮੰਨਣਾ ਅਤੇ ਇਸ ਦਾ ਅੰਤਰਮਨ ਵਿਚ ਮਨਨ ਕਰਨਾ ਗੁਰਮਤਿ ਹੈ, ਪਰ ਬਹੁ-ਸਰੂਪ ਦਾ ਭ੍ਰਮ ਨਸ਼ਟ ਕਰਨਾ ਵੇਦਾਂਤ ਹੈ। ਵੇਦਾਂਤ ਵਾਂਗ ਸਰੂਪ ਦਾ ਭ੍ਰਮ (ਜਿਵੇਂ ਰਸੀ ਦੇ ਸਪ ਦਾ ਭ੍ਰਮ) ਨਸ਼ਟ ਕੀਤਿਆਂ, ਭਗਤੀ ਜਾਂ ਸਾਧਨਾ ਵੀ ਭ੍ਰਮ ਵਿਚ ਸਿਮਟ ਜਾਂਦੀ ਹੈ, ਜਦੋਂ ਕਿ ਗੁਰਮਤਿ ਅਦ੍ਵੈਤ ਵਿਚ ਸਰੂਪ ਦੀ ਅਨੇਕਤਾ ਨੂੰ ਇਕ ਵੇਖਣ ਲਈ ਪ੍ਰਬਲ ਅਤੇ ਰਸਾਤਮਕ, ਵਿਸਮਾਦੀ ਸਾਧਨਾ ਦੀ ਸੰਭਾਵਨਾ ਬਣੀ ਰਹਿੰਦੀ ਹੈ। ਉਂਞ ਗੁਰਮਤਿ ਵਿਚ ਅਦ੍ਵੈਤ-ਸੂਤ੍ਰ ਇਤਨਾ ਪਰਿਪਕ ਹੈ ਕਿ ਬ੍ਰਹਮ ਕੇਵਲ ਪਦਾਰਥਕ ਜਗਤ ਦੀ ਆਤਮਾ ਨਹੀਂ, ਸਗੋਂ ਉਹ ਪਦਾਰਥ ਵੀ ਹੈ ਅਤੇ ਆਤਮਾ ਵੀ ਹੈ। ਉਹ 'ਸਭੁ ਕਿਛੁ ਆਪੇ ਆਪਿ ਦੂਜਾ ਕਹਾ ਕੇਹੁ' ਦੇ ਕਥਨ ਅਨੁਸਾਰ ਕੇਵਲ ਇਕ ਹੋਂਦ ਹੈ, ਪਰ ਇਸ ਇਕ ਪਦਾਰਥ, ਇਕ ਆਤਮਾ ਨੇ ਅਨੇਕ ਰੂਪ ਧਾਰਨ ਕੀਤੇ ਹੋਏ ਹਨ। ਇਸ ਲਈ ਜਗਤ 'ਏਕ ਹੈਂ ਅਨੇਕ ਹੈਂ, ਅਨੇਕ ਹੈਂ ਫਿਰ ਏਕ ਹੈਂ' ਦਾ ਵਿਚਿਤ੍ਰ ਵਿਸਮਯ ਨਾਟਕ ਹੈ। ਵੇਦਾਂਤ ਏਕੇ ਵਿਚ ਅਨੇਕ ਨੂੰ ਸਥਿਤ ਨਹੀਂ ਕਰਦਾ। ਗੁਰਮਤਿ ਏਕ ਦੇ ਅਨੇਕ ਰੂਪ ਵੇਖ ਕੇ ਅਨੇਕ ਰੂਪਾਂ ਵਿਚ ਇਕਤਵ ਸਥਾਪਿਤ ਕਰਨ ਲਈ ਸਾਧਨਾ-ਭਗਤੀ ਦੀ ਸੰਭਾਵਨਾ ਬਣਾਈ ਰਖਦੀ ਹੈ, ਹਾਲਾਕਿ ਅੰਤਿਮ ਸਤਿ ਵਿਚ ਇਹ ਸਾਧਨਾ ਵੀ ਆਪਣੇ ਸਰੂਪ ਨੂੰ ਠੀਕ ਸਮਝਣ ਦੀ ਹੀ ਹੈ, ਭਿੰਨਤਵ ਇਸ ਵਿਚ ਵੀ ਨਸ਼ਟ ਹੋ ਜਾਂਦਾ ਹੈ।

---

4. ਗਉੜੀ ਸੁਖਮਨੀ, ਮਹਲਾ 5, ਪੰਨਾ 291.

ਭਾਈ ਨੰਦ ਲਾਲ ਜੀ ਆਪਣੀਆਂ ਗੁਰਮਤਿ ਰਚਨਾਵਾਂ ਵਿਚ ਮਨਸੂਰ ਨੂੰ ਇਕ ਸ਼੍ਰੇਸ਼ਠ ਸਾਧਕ ਮੰਨ ਕੇ ਉਸਦਾ ਸਤਿਕਾਰ ਕਰਦੇ ਹਨ, ਪਰ ਨਾਲ ਹੀ ਉਸ ਨੂੰ ਬੇਅਦਬ ਵੀ ਕਹਿੰਦੇ ਹਨ, ਕਿਉਂਕਿ ਉਨ੍ਹਾਂ ਅਨੁਸਾਰ ਸਾਧਨਾ-ਜਗਤ ਵਿਚ ਬੂੰਦ ਨੇ ਸਾਗਰ ਹੋਣ ਦੇ ਅਭਿਮਾਨ ਦਾ ਪ੍ਰਸਾਰ ਕੀਤਾ। ਉਂਞ ਤਾਂ ਸਾਗਰ ਵੀ ਬੂੰਦ ਹੈ, ਅਤੇ ਬੂੰਦ ਵੀ ਹਰ ਹਾਲ ਸਾਗਰ ਹੈ। ਬੂੰਦ ਨੂੰ ਸਾਗਰ ਹੋਣ ਦਾ ਇਹਸਾਸ ਹੋ ਜਾਣਾ ਸਾਧਨਾ-ਜਗਤ ਵਿਚ ਵਰਜਿਤ ਨਹੀਂ, ਪਰ ਉਸ ਦਾ ਆਪਣੇ-ਆਪ ਨੂੰ ਸਾਗਰ ਕਹਿਣਾ ਬੇਅਦਬੀ ਹੈ, ਕਿਉਂਕਿ ਉਹ ਇਕਤਵ ਦਾ ਇਕ ਅਭਿੰਨ ਅੰਸ਼ ਸੀ, ਪਰ ਉਸ ਦਾ ਸੀਮਿਤ ਪ੍ਰਸਾਰ ਸੀ, ਇਕਤਵ ਦਾ ਸਮੁਚ ਨਹੀਂ ਸੀ। ਅੰਸ਼ ਸਮੁਚੇ ਅਸਲੇ ਨਾਲ ਅਭਿੰਨ ਰਹਿ ਕੇ ਵੀ ਜਦੋਂ ਸਮੁਚਤਵ ਦਾ ਐਲਾਨ ਕਰਦਾ ਹੈ, ਤਾਂ ਵਿਕ੍ਰਿਤ ਅਹਮ੍ ਜਨਮ ਲੈਂਦਾ ਹੈ, ਕਿਉਂਕਿ ਸਮੁਚਤਵ ਦੇ ਇਹਸਾਸ ਵਿਚ ਸ਼ੁਧ ਹੋਂਦ ਇਤਨੀ ਵਿਸ਼ਾਲ ਅਤੇ ਵਿਰਾਟ ਹੋ ਜਾਂਦੀ ਹੈ ਕਿ ਉਸ ਨੂੰ ਪ੍ਰਕ੍ਰਿਤੀ ਵਿਚੋਂ ਉਤਪੰਨ ਸ਼ਬਦਾਂ, ਭਾਵਾਂ, ਸੰਕੇਤਾਂ ਵਿਚ ਸੀਮਿਤ ਨਹੀਂ ਕੀਤਾ ਜਾ ਸਕਦਾ। ਉਸ ਨੂੰ ਨੇਤਿ-ਨੇਤਿ ਵੀ ਨਹੀਂ ਕਿਹਾ ਜਾ ਸਕਦਾ। ਜਦੋਂ ਕਿਸੇ ਨੇ ਸਮੁਚਤਵ ਦਾ ਐਲਾਨ ਕਰ ਦਿਤਾ, ਤਾਂ ਮਾਨੋ ਬੂੰਦ ਨੇ ਉਸ ਅਨੰਤ ਵਿਸ਼ਾਲਤਾ ਵਾਲੇ ਸਾਗਰ ਹੋਣ ਦਾ ਅਹਮ੍ ਪ੍ਰਗਟ ਕਰ ਦਿਤਾ, ਜਿਸ ਨੂੰ ਤ੍ਰਿਲੋਕੀ ਦੀ ਸ਼ਬਦਾਵਲੀ ਕੀ ਹਰ ਜੀਵ-ਅਜੀਵ ਦਾ ਇਹਸਾਸ ਵੀ ਪਹੁੰਚ ਨਹੀਂ ਸਕਦਾ। ਕੋਟਿ ਬ੍ਰਹਿਮੰਡ ਵਿਚੋਂ ਕੋਈ ਬ੍ਰਹਿਮੰਡ ਬ੍ਰਹਮ ਹੋਣ ਦੀ ਘੋਸ਼ਣਾ ਕਰ ਦੇਵੇ, ਤਾਂ ਬਾਕੀ ਬ੍ਰਹਿਮੰਡਾਂ ਨਾਲੋਂ ਉਸ ਦਾ ਭਿੰਨਤਵ ਸਥਾਪਿਤ ਹੋ ਜਾਵੇਗਾ, ਜਿਸ ਸਥਿਤੀ ਵਿਚ ਕੋਟਿ ਬ੍ਰਹਿਮੰਡ ਹੀ ਨਹੀਂ ਕੋਟਿ ਬ੍ਰਹਮ ਵੀ ਨਿਸ਼ਚਿਤ ਹੋ ਜਾਣਗੇ। ਇਕਤਵ ਸਮੂਲ ਖੰਡਿਤ ਹੋ ਜਾਵੇਗਾ। ਸਾਧਕ ਨੇ ਬ੍ਰਹਮ ਹੋਣ ਦੇ ਦੈਵੀ-ਇਹਸਾਸ ਦੇ ਨਿਰੰਤਰ ਅੰਦਰ ਪ੍ਰਵੇਸ਼ ਕਰਦਿਆਂ ਅਨੰਤਤਾ ਦਾ ਆਨੰਦ ਮਾਣਨਾ ਹੈ, ਹੋਰ-ਹੋਰ ਨਵੀਨਤਾ ਦਾ ਦਰਸ਼ਨ ਕਰਨਾ ਹੈ, ਨਾ ਕਿ ਸਾਧਾਰਨ ਮਨੁਖ ਦੀ ਬਹੁਤ ਸੀਮਿਤ ਬੁਧਿ ਦਾ ਤੁਛ, ਸੀਮਿਤ, ਬਹੁਤ ਛੋਟਾ ਪਰਮੇਸ਼ਰ ਬਣਨਾ ਹੈ। ਸਮਸਿਆ ਇਹ ਵੀ ਹੈ ਕਿ ਮਨਸੂਰ ਜਿਨ੍ਹਾਂ ਲੋਕਾਂ ਸਾਹਮਣੇ ਪਰਮੇਸ਼ਰ ਹੋਣ ਦਾ ਐਲਾਨ ਕਰ ਰਿਹਾ ਹੈ, ਉਨ੍ਹਾਂ ਦੀ ਦ੍ਰਿਸ਼ਟੀ ਛੋਟੀ ਹੈ, ਜੋ ਉਸ ਦੀ ਬਾਹਰੀ ਕਾਇਆ ਦੇ ਵੀ ਸਮੁਚਿਤ ਦੀਦਾਰ ਕਰਨ ਦੇ ਪੂਰੀ ਤਰ੍ਹਾਂ ਅਸਮਰਥ ਹੈ, ਉਸ ਦੇ ਅੰਦਰ ਦੀ ਸਥਿਤੀ ਕੀ ਜਾਣੇਗੀ ? ਮਨਸੂਰ ਉਨ੍ਹਾਂ ਵਿਚੋਂ ਕੁਝ ਲਈ ਕੇਵਲ ਇਕ ਛੋਟਾ ਜਿਹਾ ਧਰਮ-ਸਾਧਕ ਹੈ, ਜਦੋਂ ਕਿ ਬਹੁਤਿਆਂ ਲਈ ਉਹ ਇਕ ਅਧਾਰਮਿਕ ਬੇਅਦਬ ਫ਼ਕੀਰ ਹੈ। ਜਦੋਂ ਉਸ ਰਬ ਹੋਣ ਦਾ ਐਲਾਨ ਕੀਤਾ, ਤਾਂ ਇਹ ਪੂਰਨ ਸਤਿ ਹੁੰਦਿਆਂ ਵੀ ਲੋਕਾਂ (ਰਬ ਦੇ ਦੂਜੇ ਅੰਗਾਂ) ਲਈ ਰਬ ਦੀ ਤੁਛਤਾ ਦਾ ਐਲਾਨ ਸੀ, ਕਿਉਂਕਿ ਉਹ ਮਨਸੂਰ ਨੂੰ ਆਪਣੇ ਵਰਗਾ ਸਮਝਦੇ ਸਨ ਅਤੇ ਉਨ੍ਹਾਂ ਦਾ ਇਹ ਅਗਿਆਨਮਈ ਅਹੰਕਾਰ ਅਨੇਕਾਂ ਮਨਸੂਰ ਨਹੀਂ, ਅਣਗਿਣਤ ਰਬ ਸਥਾਪਿਤ ਕਰ ਸਕਦਾ ਸੀ। ਇਸ ਲਈ ਗਿਆਨਵਾਨ ਅਦ੍ਵੈਤ-ਚਿੰਤਕ ਅਦ੍ਵੈ ਸਥਿਤੀ ਦਾ ਆਨੰਦ ਮਾਣਦਾ ਹੈ, ਉਸ ਨੂੰ ਪ੍ਰਗਟ ਨਹੀਂ ਕਰਦਾ, ਕਿਉਂਜੁ ਉਸ ਦੇ ਪ੍ਰਗਟਾਵੇ ਵਾਸਤੇ ਨਾ ਕੋਈ ਭਾਸ਼ਾਦਿ ਸਾਧਨ ਹੈ, ਨਾ ਹੀ ਉਸ ਪ੍ਰਗਟਾਵੇ ਨੂੰ ਸਮਝਣ ਵਾਲਾ ਕੋਈ ਦੂਜਾ ਮੌਜੂਦ ਹੈ। ਇਹੀ ਕਾਰਨ ਸੀ ਕਿ ਗੁਰਬਾਣੀ ਦੇ ਚਿੰਤਕਾਂ ਦੇ ਹਿਰਦੈ ਵਿਚ ਜਦੋਂ ਕਦੇ ਅਦ੍ਵੈਤ ਨੇ ਬਹੁਤ ਹਲਚਲ ਕੀਤੀ, ਤਾਂ ਉਨ੍ਹਾਂ ਨੇ 'ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ' ਦਾ ਅਦ੍ਵੈਤ-ਗੀਤ ਸਿਰਫ਼ ਆਪਣੇ ਪਰਮੇਸ਼ਰ ਨੂੰ ਸੁਣਾਇਆ, ਲੋਕਾਂ ਨੂੰ ਕਦੇ ਨਹੀਂ। ਲੋਕਾਂ ਨੂੰ ਸਪਸ਼ਟ ਕਹਿ ਦਿਤਾ ਕਿ ਪੁਛੋਗੇ ਤਾਂ ਵੀ ਨਹੀਂ ਦਸਾਂਗਾ, ਕਿਉਂਕਿ ਤੁਸੀਂ

ਇਸ ਨੂੰ ਜਾਣਨ/ਮਾਣਨ ਦਾ ਅਧਿਕਾਰ ਨਹੀਂ ਰਖਦੇ, ਯਥਾ- ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ।

ਇੰਞ ਮਨਸੂਰ ਜੈਸੇ ਐਲਾਨ ਨਾਲ ਸਾਧਨਾ-ਜਗਤ ਵਿਚ ਅਹਮ੍ ਦਾ ਪ੍ਰਸਾਰ ਹੋਣਾ ਸੁਭਾਵਿਕ ਹੈ ਅਤੇ ਅਹਮ੍ ਹੀ ਦ੍ਵੈਤ ਦੇ ਪ੍ਰਸਾਰ ਦਾ ਮੂਲ ਕਾਰਣ ਹੈ। ਕਾਨ੍ਹੇ ਵਰਗਾ ਨਵ-ਸਿਖੀਆ ਸਾਧਕ ਵੀ ਬਿਨਾ ਕਿਸੇ ਦਿਵਯ ਅਨੁਭੂਤੀ ਦੇ 'ਮੈਂ ਰਬ ਹਾਂ' ਦਾ ਸ਼ੋਰ ਮਚਾ ਸਕਦਾ ਹੈ। ਜੋ ਸਾਧਕ 'ਅਨਲਹਕ' ਦਾ ਰਤਾ ਕੁ ਇਹਸਾਸ ਸੰਭਾਲ ਨਹੀਂ ਸਕਿਆ, ਉਹ ਬ੍ਰਹਮ-ਸਰੂਪ ਦੇ ਵਿਰਾਟ ਦਰਸ਼ਨ ਵਿਚੋਂ 'ਵਾਹ ਦਾ ਵਿਸਮਾਦ' ਨਹੀਂ ਮਾਣ ਸਕਦਾ। 'ਵਾਹ ਦਾ ਵਿਸਮਾਦ' ਅਨੰਤਤਾ ਵਿਚ ਹੈ, ਪਰ ਉਸ ਨੇ ਅਨੰਤ ਵਿਸਤਾਰ ਤੋਂ ਬੇਮੁਖ ਹੋ ਕੇ ਆਪਣੇ ਸੀਮਿਤ ਵਿਸਤਾਰ ਦੇ ਅਸੀਮ ਹੋਣ ਨੂੰ ਮਹਿਸੂਸ ਕਰ ਲਿਆ, ਜਿਸ ਕਾਰਨ ਉਹ ਰਚਨਾ ਦੇ ਵਿਸਤਾਰ ਤੋਂ ਅਚੰਭਿਤ ਨਹੀਂ ਹੋ ਸਕਿਆ। ਇਕ ਪਰਮਤਤ ਦੇ ਬਹੁ-ਸਰੂਪੀ ਵਿਸਤਾਰ ਤੋਂ ਜੋ ਵਿਸਮਯ ਹੈਰਾਨੀ ਉਪਜਿਤ ਹੋਣੀ ਸੀ, ਉਸ ਦੇ ਪਰਮ-ਸੁਖ ਤੋਂ ਉਹ ਵੰਚਿਤ ਹੋ ਗਿਆ। ਉਸ ਨੇ ਰਚਨਾ ਨੂੰ ਆਪਣੇ ਵਿਚ ਸੰਕੋਚ ਲਿਆ, ਜੋ ਗ਼ਲਤੀ ਤਾਂ ਨਹੀਂ, ਵਿਸਮਾਦ-ਰਹਿਤ ਨਿਰਸ ਬੇਅਦਬੀ ਹੈ, ਹਾਲਾਂਕਿ ਇਸ ਸੀਮਿਤ ਵਿਸਮਾਦ ਵਿਚ ਵੀ ਇਤਨਾ ਕੁ ਆਨੰਦ ਹੈ, ਜਿਸ ਨੂੰ ਲਖਾਂ ਸ਼ਰੀਅਤਾਂ/ਮਰਯਾਦਾਵਾਂ ਦੀਆਂ ਜ਼ੰਜੀਰਾਂ ਨਸ਼ਟ ਨਹੀਂ ਕਰ ਸਕਦੀਆਂ, ਪਰ ਜੇ ਸਾਧਕ ਮਨਸੂਰ ਦੀ ਸਾਧਨਾ ਦੇ ਵਿਪਰੀਤ ਆਪਣੇ ਅਸਲੇ ਦਾ ਅਨੰਤ ਅਤੇ ਅਸੀਮ ਵਿਸਤਾਰ ਹਰ ਸ਼ੈਅ ਵਿਚ ਵੇਖੇ, ਤਾਂ ਆਪੇ ਵਿਚ ਬੈਠ ਕੇ ਸਭ ਤੀਕ ਪਹੁੰਚ ਰਖਣ ਦਾ ਆਨੰਦ ਉਸ ਬ੍ਰਹਮਾਨੰਦ ਤੋਂ ਭਿੰਨ ਹੈ, ਜਿਥੇ ਮਨਸੂਰ ਜਾਂ ਵੇਦਾਂਤੀਆਂ ਵਾਂਗ ਸਭ ਕੁਝ ਆਪੇ ਵਿਚ ਸੰਕੁਚਿਤ ਹੋ ਜਾਵੇ। 'ਅਹੰ ਬ੍ਰਹਮ ਅਸਮਿ' ਦਾ ਵਿਚਾਰ ਸਭ ਕੁਝ ਇਕ ਇਕਾਈ ਵਿਚ ਸੰਕੋਚ ਦੇਂਦਾ ਹੈ, ਜਦੋਂ ਕਿ ਗੁਰਮਤਿ ਅਦ੍ਵੈਤ ਉਸ ਇਕਾਈ ਦੇ ਅਨੰਤ ਪ੍ਰਸਾਰ ਦਾ ਵਿਸਮਾਦ ਪ੍ਰਸਾਰਿਤ ਕਰਦੀ ਹੈ। ਇਕ ਅਸਲੇ ਦਾ ਅਨੰਤ ਵਿਸਤਾਰ ਵੇਖਣ ਦਾ ਵਿਸਮਾਦ ਨਿਸ਼ਚਿਤ ਹੀ 'ਅਨਲਹਕ' ਅਤੇ 'ਅਹੰ ਬ੍ਰਹਮ ਅਸਮਿ' ਦੀ ਅਨੁਭੂਤੀ ਤੋਂ ਉਪਰ ਹੈ। ਸਾਧਕ ਜਦੋਂ ਅੰਤਰਮਨ ਨੂੰ ਸੰਬੋਧਨ ਹੋ ਕੇ ਕਹੇ ਕਿ ਜੋ ਮੇਰੇ ਵਿਚ ਹੈ ਸਭ ਉਸੇ ਦਾ ਵਿਸਤਾਰ ਹੈ, ਤਾਂ ਇਹ ਅਦਬ-ਭਰਪੂਰ, ਭਗਤੀ-ਯੁਕਤ, ਅਹੰ-ਮੁਕਤ, ਸ਼ੁਧ ਅਤੇ ਸੰਜਮਿਤ ਗੁਰਮਤਿ ਅਦ੍ਵੈਤ ਹੈ, ਪਰ ਜਦੋਂ ਇਹ ਆਖੇ ਕਿ ਸਭ ਕੁਝ ਮੇਰੇ ਵਿਚ ਹੈ, ਤਾਂ ਇਹ ਕਥਨ ਪਰਮ ਸਤਿ ਹੁੰਦਿਆਂ ਵੀ ਬੇਅਦਬ, ਭਗਤੀਹੀਣ, ਅਹੰਮਈ, ਅਸ਼ੁਧ ਅਤੇ ਅਸੰਜਮ-ਭਰਪੂਰ ਹੈ।

ਧਰਮ-ਚਿੰਤਕ ਜਦੋਂ ਆਪਣੇ ਅਸਤਿਤ੍ਵ ਵਿਚ ਬਹ੍ਰਮ ਨੂੰ ਸਮੇਟਣ ਦਾ ਪ੍ਰਯਤਨ ਕਰਦਾ ਹੈ, ਤਾਂ ਸ਼ਾਰੀਰਿਕ ਸਥੂਲਤਾ ਉਸ ਨੂੰ ਨਸ਼ਵਰਤਾ ਦਾ ਇਹਸਾਸ ਕਰਵਾਉਂਦੀ ਹੈ। ਉਸ ਨੇ ਸਾਰਾ ਪ੍ਰਕ੍ਰਿਤੀ-ਪ੍ਰਸਾਰ ਆਪਣੇ ਵਿਚ ਸਿਮਟਿਆ ਵੇਖਿਆ ਹੈ, ਇਸ ਲਈ ਉਸ ਨੂੰ ਸਾਰਾ ਜਗਤ ਹੀ ਨਾਸ਼ਮਾਨ ਜਾਪਣ ਲਗ ਪੈਂਦਾ ਹੈ। ਇਸੇ ਚਿੰਤਨ ਵਿਚੋਂ 'ਬ੍ਰਹਮ ਸਤ੍ਯਮ ਜਗਤ ਮਿਥਿਆ' ਦਾ ਵਿਚਾਰ ਪਨਪਦਾ ਹੈ, ਜੋ ਅਗੇ ਚਲ ਕੇ ਤਿਆਗਵਾਦ ਨੂੰ ਪ੍ਰੋਤਸਾਹਿਤ ਕਰਦਾ ਹੈ। ਇਸੇ ਵਿਚਾਰ ਦੇ ਵਿਕਾਸ ਨੇ ਗ੍ਰਿਹੀ ਵੈਦਿਕ ਲੋਕਾਂ ਨੂੰ ਅਵੈਦਿਕ ਯੋਗ ਮਾਰਗ ਦੇ ਤਿਆਗਵਾਦੀ ਰਸਤੇ ਉਤੇ ਚਲਣ ਲਈ ਉਤਸਾਹਿਤ ਕੀਤਾ ਸੀ। ਇਸੇ ਪ੍ਰਸਥਿਤੀ ਵਿਚ ਸਾਧਕ ਦੇ ਸਾਹਮਣੇ

ਸਥਾਈ ਹੋਂਦ ਦਾ ਅਭਾਵ ਆਉਣ ਲਗ ਪੈਂਦਾ ਹੈ, ਜੋ ਉਸ ਨੂੰ ਸ਼ੂਨਯਤਾ ਰੂਪ ਅਭਾਵ ਵਿਚ ਲੈ ਜਾਂਦੀ ਹੈ। ਗੁਰਮਤਿ ਦਾ ਵਿਚਾਰ ਇਕ ਦਾ ਪ੍ਰਸਾਰ ਕੁਦਰਤ ਵਿਚ ਵੇਖਦਾ ਹੈ, ਇਸੇ ਲਈ 'ਓਅੰਕਾਰ' ਵਾਸਤਵ ਵਿਚ ੧ ਦਾ ਪ੍ਰਸਾਰ ਹੈ, ਜਿਸ ਵਿਚੋਂ ਅਗੇ ਸਤਿ, ਨਾਮ ਆਦਿ ਦਾ ਵਿਸਤਾਰ ਹੁੰਦਾ ਹੈ। ਕਿਉਂਕਿ ਬ੍ਰਹਮ ਰੂਪ ੧ ਪਰਮ-ਆਨੰਦ ਦੀ ਸਥਿਤੀ ਵਿਚ ਹੈ, ਇਸ ਲਈ ਉਸ ਤੋਂ ਸਫਟਿਤ ਨਾਨਾ ਰੂਪਾਂ ਵਿਚ ਸਤਿ, ਸੁਹਾਣ ਅਤੇ ਸਦਾ-ਚਾਉ ਅੰਤ੍ਰੀਵ ਗਹਿਰਾਈਆਂ ਵਿਚ ਗਹਿਰੇ ਸਥਿਤ ਹਨ। ਇਸ ਲਈ ਜੋ ਕੁਦਰਤ ਵਿਚੋਂ ਬ੍ਰਹਮ ਦੇ ਵਿਸਤਾਰ ਨੂੰ ਅਨੁਭੂਤ ਕਰਦਾ ਹੈ, ਉਸ ਨੂੰ ਜਗਤ ਦੇ ਕਣ-ਕਣ ਵਿਚ ਸਤਿ, ਸੁੰਦਰਤਾ ਅਤੇ ਵਿਗਾਸ ਦਾ ਬ੍ਰਹਮਾਨੰਦ ਪਲ-ਪਲ ਮਹਿਸੂਸ ਹੁੰਦਾ ਹੈ। ਉਹ ਸਾਧਕ ਗੁਰੂ ਨਾਨਕ ਸਾਹਿਬ ਵਾਂਗ 'ਬਲਿਹਾਰੀ ਕੁਦਰਤਿ ਵਸਿਆ' ਦੇ ਅਸੀਮ ਵਿਸਮਾਦ ਨੂੰ ਸਾਕਾਰ ਕਰਦਾ ਹੈ। ਉਸ ਲਈ ਕੁਦਰਤਿ ਪ੍ਰਫੁਲਿਤ ਹੈ, ਵਿਕਾਸ ਵਿਚ ਹੈ ਅਤੇ ਆਨੰਦ-ਭਰਪੂਰ ਹੈ। ਪਰ ਦੂਜੀ ਧਾਰਾ ਦੇ ਅਦ੍ਵੈਤ-ਚਿੰਤਕ ਕੁਦਰਤਿ ਨੂੰ ਬ੍ਰਹਮ ਦੇ ਸਤਿ, ਸੁਹਾਣ ਅਤੇ ਸਦਾ ਚਾਉ ਦਾ ਵਿਸਤਾਰ ਨਹੀਂ ਵੇਖਦੇ, ਬਲਕਿ ਆਪੇ ਵਿਚ ਸਭ ਕੁਝ ਵੇਖਣ ਕਾਰਨ ਆਪਣੀ ਸ਼ਾਰੀਰਿਕ ਸਥਿਤੀ ਅਨੁਸਾਰ ਨਸ਼ਵਰ ਸਵੀਕਾਰ ਕਰਦੇ ਹਨ, ਇਸ ਲਈ ਉਨ੍ਹਾਂ ਵਾਸਤੇ ਜਗਤ ਅਸਤਿ, ਕੁਰੂਪ ਅਤੇ ਵਿਨਾਸ਼ ਰੂਪ ਹੋ ਜਾਂਦਾ ਹੈ। ਇਥੋਂ ਉਨ੍ਹਾਂ ਦੀਆਂ ਤਿਆਗਵਾਦੀ ਪ੍ਰਵਿਰਤੀਆਂ ਦਾ ਵਿਕਾਸ ਹੁੰਦਾ ਹੈ। ਸਿਖ ਪੰਥ ਦੀਆਂ ਅਦ੍ਵੈਤਵਾਦੀ ਸੰਪ੍ਰਦਾਵਾਂ ਨੇ ਗੁਰਮਤਿ ਨੂੰ ਅਦ੍ਵੈਤ ਦਰਸ਼ਨ ਮੰਨ ਕੇ ਕੁਝ ਵੀ ਅਨਰਥ ਨਹੀਂ ਕੀਤਾ, ਕੇਵਲ ਅਦ੍ਵੈਤ ਦੇ ਵੈਦਿਕ ਮਾਡਲ ਦਾ ਗੁਰਮਤਿ ਅਦ੍ਵੈਤ ਤੇ ਲੇਪਣ ਕਰਨ ਦਾ ਸ਼ਿਕਾਰ ਹੋਈਆਂ ਹਨ। ਵੈਦਿਕ ਅਦ੍ਵੈਤਵਾਦ ਨੇ ਉਨ੍ਹਾਂ ਨੂੰ ਤਿਆਗਵਾਦ ਵਲ ਪ੍ਰੇਰਿਤ ਕੀਤਾ ਹੈ ਅਤੇ ਇਸੇ ਪ੍ਰੇਰਨਾ ਅਧੀਨ ਇਨ੍ਹਾਂ ਗਿਆਨੀਆਂ ਨੇ ਕਿਤੇ ਨਾ ਕਿਤੇ ਗ੍ਰਿਹਸਥ ਨੂੰ ਬੰਧਨ ਦਾ ਕਾਰਨ ਮੰਨਿਆ ਹੈ, ਹਾਲਕਿ ਗੁਰਬਾਣੀ-ਆਸ਼੍ਰਿਤ ਜੀਵਨ ਹੋਣ ਕਾਰਨ ਉਹ ਗ੍ਰਿਹਸਥ-ਮਾਰਗ ਦੇ ਆਲੋਚਕ ਨਹੀਂ ਹਨ ਅਤੇ 'ਅਹਮ ਬ੍ਰਹਮ ਅਸਮਿ' ਦੇ ਵਿਚਾਰ ਵਿਚ ਬ੍ਰਹਮ ਹੋਣ ਦਾ ਦਾਵਾ ਵੀ ਨਹੀਂ ਕਰਦੇ। ਗੁਰਮਤਿ ਨੇ ਉਨ੍ਹਾਂ ਦੇ ਅਦ੍ਵੈਤ ਨੂੰ ਸੰਜਮ ਵਿਚ ਬੰਨ੍ਹਿਆ ਹੋਇਆ ਹੈ।

ਸ਼ੂਨਯਤਾ, ਨਾਸ਼ਮਾਨਤਾ ਅਤੇ ਤਿਆਗਵਾਦ ਬ੍ਰਹਮ ਨੂੰ ਆਪਣੇ-ਆਪ ਵਿਚ ਸਥਿਤ ਕਰਨ ਵਾਲੇ ਅਦ੍ਵੈਤਪੰਥੀਆਂ ਦੇ ਮੁਖ ਲਛਣ ਹਨ। ਗੁਰਮਤਿ ਦੀ ਸੰਜਮਿਤ ਅਦ੍ਵੈਤਿਕ ਵਿਚਾਰਧਾਰਾ ਵਿਚ ਇਸ ਦੇ ਉਲਟ ਅਸਤਿਤ੍ਵ ਦੀ ਸਦੈਵਤਾ, ਅਵਿਨਾਸ਼ਤਾ ਅਤੇ ਪਰਵਿਰਤੀ-ਕਰਮ ਦੀ ਪ੍ਰਧਾਨਤਾ ਹੈ। ਦੋਵੇਂ ਤਰ੍ਹਾਂ ਦੀ ਅਦ੍ਵੈਤ ਵਿਚ ਨਿਸ਼ਚਿਤ ਹੀ ਇਕ ਅਸਤਿਤ੍ਵ ਦੀ ਪ੍ਰਮਾਣਿਕਤਾ ਹੈ। ਦੋਹਾਂ ਦਾ ਰਾਗ 'ਸਭੁ ਕਿਛੁ ਆਪੇ ਆਪਿ' ਹੈ। ਫ਼ਰਕ ਇਤਨਾ ਹੈ ਕਿ ਵੇਦਾਂਤਿਕ ਅਤੇ ਸੂਫ਼ੀਵਾਦੀ ਅਦ੍ਵੈਤ ਦਰਸ਼ਨ ਸਭ ਕੁਝ ਆਪਣੇ ਅੰਦਰ ਸਮਾਇਆ ਵੇਖਦਾ ਹੈ, ਜਦੋਂ ਕਿ ਗੁਰਮਤਿ ਦਾ ਅਦ੍ਵੈਤ-ਸਾਧਕ ਸਭ ਕੁਝ ਬ੍ਰਹਮ ਦਾ ਪ੍ਰਸਾਰ ਵੇਖਦਾ ਹੈ। ਉਥੇ ਆਪਣਾ ਅਸਤਿਤ੍ਵ ਇਤਨਾ ਵਿਸ਼ਾਲ ਹੋ ਜਾਂਦਾ ਹੈ, ਕਿ ਮਨੁਖ ਸਭ ਕੁਝ ਦੇਣ ਅਤੇ ਸਭ ਕੁਝ ਨਸ਼ਟ ਕਰਨ ਦੇ ਅਹੰਕਾਰ ਵਿਚ ਵਰ-ਸ਼੍ਰਾਪ ਦੀ ਕੁਰੀਤ ਪ੍ਰਵਾਹਿਤ ਕਰਨ ਵਿਚ ਲਗ ਜਾਂਦਾ ਹੈ, ਜਦੋਂ ਕਿ ਇਥੇ (ਗੁਰਮਤਿ ਵਿਚ) ਬ੍ਰਹਮ ਦਾ ਅਜਿਹਾ ਵਿਰਾਟ ਰੂਪ ਸਾਧਕ ਦੇ ਸਾਹਮਣੇ ਹੁੰਦਾ ਹੈ ਕਿ ਉਸ ਨੂੰ ਆਪਣੀ ਕਿਸੇ ਪ੍ਰਥਕ ਹੋਂਦ ਦਾ ਵਿਚਾਰ ਹੀ ਭੁਲ ਜਾਂਦਾ ਹੈ। ਉਹ ਪਰਮਾਨੰਦ ਵਿਚ ਸਥਿਤ ਹੋ ਕੇ ਬ੍ਰਹਮ-ਸਰੂਪ ਹੁੰਦਿਆਂ ਵੀ ਨਿਮਾਣਾ, ਨਿਤਾਣਾ, ਨਿਆਸਰਾ, ਦਾਸ, ਗ਼ੁਲਾਮ, ਸੇਵਕ ਅਖਵਾ ਕੇ ਮਾਨਵਤਾ ਦੀ ਸੇਵਾ ਵਿਚ ਪ੍ਰਵਿਰਤ ਹੁੰਦਾ ਹੈ।

ਹਰ ਪ੍ਰਕਾਰ ਦੇ ਅਦ੍ਵੈਤ-ਚਿੰਤਨ ਦਾ ਸਾਰ ਹੋਂਦ ਦੀ ਏਕਤਾ ਹੀ ਹੈ। ਵੈਦਿਕ ਅਦ੍ਵੈਤ ਚਿੰਤਨ ਵਿਚ 'ਮੈਂ ਬ੍ਰਹਮ ਹਾਂ' ਦੁਆਰਾ ਹੋਂਦ ਦੀ ਏਕਤਾ ਸਥਾਪਿਤ ਕੀਤੀ ਜਾਂਦੀ ਹੈ। ਸੂਫ਼ੀ ਸਾਧਕ ਸ਼ਰੀਅਤ ਦੇ ਵਿਰੋਧ ਤੋਂ ਡਰਦਿਆਂ 'ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ। ਸਦੋ ਨੀ ਮੈਨੂੰ ਧੀਦੋ ਰਾਂਝਾ ਹੀਰ ਨਾ ਆਖੋ ਕੋਈ' ਦੇ ਅਸਿਧੇ ਢੰਗ ਨਾਲ ਹੋਂਦ ਦੀ ਏਕਤਾ ਪ੍ਰਗਟ ਕਰਦੇ ਸਨ, ਜਿਸ ਦਾ ਸਿਧਾ ਭਾਵ ਸੀ ਰਬ ਰਬ ਜਪਦਿਆਂ ਮੈਂ ਰਬ ਹੋ ਗਿਆ ਹਾਂ, ਹੁਣ ਮੈਨੂੰ ਰਬ ਆਖੋ ਬੰਦਾ ਨਾ ਆਖੋ। ਗੁਰਮਤਿ ਨੇ 'ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥ ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ' ਦਾ ਨਵੀਨ ਸੰਦੇਸ਼ ਦੇ ਕੇ ਅਦ੍ਵੈਤ-ਚਿੰਤਨ ਨੂੰ ਨਵੀਂ ਦਿਸ਼ਾ ਪ੍ਰਦਾਨ ਕੀਤੀ ਹੈ। ਇਸ ਪਦ ਦੇ ਧਿਆਨ ਨਾਲ ਅਰਥ ਸਮਝਿਆਂ ਪਤਾ ਲਗੇਗਾ ਕਿ ਵੈਦਿਕ ਅਦ੍ਵੈਤ ਜਾਂ ਬੁਲੇ ਸਾਹ ਦੇ ਉਪਰੋਕਤ ਕਥਨ ਅਤੇ ਗੁਰੁਬਾਣੀ ਦੀ ਇਸ ਤੁਕ ਦੇ ਭਾਵ ਵਿਚ ਕੋਈ ਵਡਾ ਅੰਤਰ ਨਹੀਂ ਹੈ। ਗੁਰੁਬਾਣੀ ਵੀ ਕਹਿੰਦੀ ਹੈ 'ਹੇ ਪਰਮੇਸ਼ਰ ਮੈਂ ਤੂੰ-ਤੂੰ (ਬੁੱਲੇ ਦੇ ਸ਼ਬਦਾਂ ਵਿਚ ਰਬ-ਰਬ) ਜਪਦਿਆਂ ਤੂੰ ਅਰਥਾਤ ਬ੍ਰਹਮ ਹੋ ਗਿਆ ਹਾਂ। ਮੇਰੇ ਵਿਚ ਆਪਣਾਪਨ ਨਹੀਂ ਰਹਿ ਗਿਆ। ਜਦੋਂ ਆਪਣੇ-ਪਰਾਏ ਦਾ ਭੇਦ (ਭਾਵ ਦ੍ਵੈਤ-ਚਿੰਤਨ) ਨਸ਼ਟ ਹੋ ਗਿਆ, ਤਾਂ ਜਿਧਰ ਵੇਖਦਾ ਹਾਂ ਤੂੰ ਦਿਸਦਾ ਹੈਂ'। ਬੁਲੇ ਸ਼ਾਹ ਵੀ ਕਹਿੰਦਾ ਹੈ ਕਿ ਇਕੋ ਹੋਂਦ ਰਹਿ ਗਈ ਹੈ। ਦੋਹਾਂ ਚਿੰਤਨਾਂ ਵਿਚ ਬਹੁਤ ਸੂਖ਼ਮ ਅੰਤਰ ਹੈ ਕੇਵਲ 'ਮੈਂ' ਅਤੇ 'ਤੂੰ' ਦਾ ਸ਼ਾਬਦਿਕ ਅੰਤਰ। ਪਰ ਉਪਰ ਵਰਣਿਤ ਗੁਰਮਤਿ ਤੋਂ ਭਿੰਨ ਅਦ੍ਵੈਤ-ਪੰਥਾਂ ਵਿਚ ਰਬ ਦਾ ਚਿੰਤਨ ਕਰ ਕੇ ਸਾਧਕਾਂ ਨੇ ਲੋਕਾਂ ਨੂੰ ਆਖਿਆ ਕਿ ਮੈਂ ਬ੍ਰਹਮ-ਰੂਪ ਹੋ ਗਿਆ ਹਾਂ। ਹੁਣ ਮੈਨੂੰ ਸਾਧਾਰਨ ਮਨੁਖ ਨਾ ਸਮਝੋ ਪਰਮੇਸ਼੍ਵਰ ਵਾਂਗ ਮੇਰੀ ਪੂਜਾ ਕਰੋ। ਜਦੋਂ ਕਿ ਗੁਰੁਬਾਣੀ ਦੇ ਸਾਧਕ ਨੇ ਬ੍ਰਹਮ ਅਗੇ ਬੇਨਤੀ ਕੀਤੀ ਕਿ ਤੇਰਾ ਨਾਮ ਜਪਦਿਆ, ਤੇਰਾ ਰੂਪ ਹੋ ਗਿਆ ਹਾਂ। ਹੁਣ ਮੇਰਾ ਪ੍ਰਥਕ ਅਸਤਿਤ੍ਵ ਨਸ਼ਟ ਹੋ ਗਿਆ ਹੈ (ਚੇਤੇ ਰਹੇ ਅੰਨਮਤੀ ਸਾਧਕ ਉਲਟ ਇਹ ਕਹਿੰਦੇ ਹਨ ਕਿ ਮੇਰਾ ਅਸਤਿਤ੍ਵ ਬ੍ਰਹਮ ਵਾਂਗ ਸਥਾਪਿਤ ਹੋ ਗਿਆ ਹੈ)। ਜਦੋਂ ਤੋਂ ਮੇਰੀ ਅਦ੍ਵੈਤ ਦ੍ਰਿਸ਼ਟੀ ਨਸ਼ਟ ਹੋ ਗਈ ਹੈ, ਸਾਰੀ ਕੁਦਰਤਿ ਵਿਚੋਂ ਤੇਰੇ ਦਰਸ਼ਨ ਹੋ ਰਹੇ ਹਨ। ਵੇਦਾਂਤਿਕ ਅਤੇ ਸੂਫ਼ੀਵਾਦੀ ਚਿੰਤਨ ਵਿਚ ਸਭ ਕੁਝ ਸਾਧਕ ਵਿਚ ਸਥਿਤ ਹੋ ਗਿਆ ਸੀ। ਸੰਕੀਰਣਤਾ ਆ ਗਈ ਸੀ। ਬ੍ਰਹਮ ਸੰਕੁਚਿਤ ਹੋ ਗਿਆ ਸੀ, ਜਦੋਂ ਕਿ ਗੁਰੁਬਾਣੀ ਦੇ ਸਾਧਕ ਦੇ ਬ੍ਰਹਮ ਦਾ ਪ੍ਰਸਾਰ ਕੁਦਰਤਿ ਦੇ ਕਣ-ਕਣ ਵਿਚ ਹੋ ਜਾਂਦਾ ਹੈ। ਬ੍ਰਹਮ ਅਸੀਮ ਹੋ ਜਾਂਦਾ ਹੈ, ਸੰਕੀਰਣਤਾ ਨਸ਼ਟ ਹੋ ਜਾਂਦੀ ਹੈ।

ਦੋਹਾਂ ਤਰ੍ਹਾਂ ਦੇ ਅਦ੍ਵੈਤ ਦੀ ਵਿਵਹਾਰਿਕਤਾ ਪਰਖਣ ਵਾਸਤੇ ਇਕ ਹੋਰ ਪਹਿਲੂ ਵਲ ਧਿਆਨ ਦੇਣਾ ਵੀ ਜ਼ਰੂਰੀ ਹੈ। ਇਕ ਹੋਂਦ ਵਿਚ ਸੰਕੋਚੇ ਜਾਣ ਵਾਲੀ (ਵੈਦਿਕ/ਸੂਫ਼ੀ) ਅਦ੍ਵੈਤ ਪ੍ਰਲੈ ਅਕਾਲ ਦਾ ਸਤਿ ਹੈ, ਜਦੋਂ ਸਭ ਕੁਝ ਬ੍ਰਹਮ ਵਿਚ ਵਿਲੀਨ ਹੋ ਜਾਵੇਗਾ। ਇਸ ਅਦ੍ਵੈਤ ਨੂੰ ਵਿਨਾਸ਼ਤਾ ਤੋਂ ਵਖ ਕਰ ਕੇ ਨਹੀਂ ਵੇਖ ਸਕਦੇ। ਗੁਰਮਤਿ ਦੀ ਅਦ੍ਵੈਤ ਇਕ ਤੋਂ ਅਨੇਕ ਵਲ ਜਾ ਰਹੀ ਹੈ, ਜੋ ਰਚਨਾਕਾਲ ਦਾ ਸਤਿ ਹੈ, ਜਿਸ ਵਿਚ ਵਿਕਾਸ ਹੈ, ਜਿਸ ਵਿਚ ਪ੍ਰਸਾਰ ਹੈ। ਇਹ ਆਪੇ ਨੂੰ ਬ੍ਰਹਮ ਦਾ ਪਰਿਪੂਰਣ ਅੰਸ਼ ਦਰਸਾਉਣ ਵਾਲੀ ਵਿਚਾਰਧਾਰਾ ਹੈ, ਜਦੋਂ ਕਿ ਦੂਜੀ ਵਿਚਾਰਧਾਰਾ ਬ੍ਰਹਮ ਨੂੰ ਅੰਸ਼ ਵਿਚ ਸਮੇਟ ਕੇ ਸੰਕੀਰਣ ਕਰਨ ਵਾਲੀ ਹੈ। ਗੁਰਮਤਿ ਅਦ੍ਵੈਤ ਤੁਛਤਾ ਨੂੰ ਵਿਸ਼ਾਲਤਾ ਦਾ ਮਾਰਗ ਦਰਸਾਉਂਦੀ ਹੈ, ਜਦੋਂ ਕਿ ਵੈਦਿਕ-ਸੂਫ਼ੀ ਅਦ੍ਵੈਤ-ਚਿੰਤਨ ਅਨੰਤ ਨੂੰ

ਤੁਛਤਾ ਵਿਚ ਸਮੇਟਦਾ ਹੈ। ਇਸ ਲਈ ਗੁਰਮਤਿ ਅਦ੍ਵੈਤ ਵਿਚ ਵਿਗਾਸ ਹੈ, ਜਦੋਂ ਕਿ ਅਹੰਵਾਦੀ ਅਦ੍ਵੈਤ ਵਿਕਾਸ ਤੋਂ ਬੇਮੁਖ ਹੈ। ਗੁਰਮਤਿ ਚਿੰਤਨ ਵਿਚ ਸਾਧਕ ਪਰਮਪਦ ਪਾ ਕੇ ਵੀ 'ਤੂ ਤੂ' ਦਾ ਸਿਮਰਨ ਨਹੀਂ ਤਿਆਗਦਾ, ਕਿਉਂਕਿ ਬ੍ਰਹਮ ਦਾ ਵਿਸਤਾਰ ਅਨੰਤ ਹੈ। ਅਗੇ ਹੋਰ-ਹੋਰ ਨਵੀਨ ਬ੍ਰਹਮ-ਰੂਪਾਂ ਨੂੰ ਵੇਖ ਕੇ 'ਤੂ ਤੂ' ਦਾ ਵਿਸਤਾਰ ਅਤੇ ਵਿਸਮਾਦ ਹਰ ਸਮੇਂ ਨਵੀਨ ਬਣਿਆ ਰਹਿੰਦਾ ਹੈ। ਕਿਉਂਕਿ 'ਤੂ' ਪਰਮੇਸ਼ਰ ਦਾ ਰੂਪ-ਵਿਸਤਾਰ ਹੈ। ਨਾ ਵਿਸਤਾਰ ਦਾ ਅੰਤ ਹੋ ਸਕਦਾ ਹੈ, ਨਾ ਤੂ ਦੀ ਨਵੀਨਤਾ ਘਟ ਸਕਦੀ ਹੈ, ਨਾ ਸਾਧਕ ਤੂ ਦੇ ਸਿਮਰਨ ਤੋਂ ਅਕਦਾ-ਥਕਦਾ ਹੈ। ਪਰ ਮਾਨਵ-ਕਾਇਆ ਵਿਚ ਸੰਕੁਚਿਤ ਬ੍ਰਹਮ ਸਨਾਤਨੀ, ਪੁਰਾਣਾ ਅਤੇ ਅਕਾਊ ਹੋ ਜਾਂਦਾ ਹੈ, ਜਿਸ ਲਈ ਸਾਧਕ ਬ੍ਰਹਮ-ਚਿੰਤਨ ਨੂੰ ਵੀ ਅਕਾਰਥ ਜਾਣ ਕੇ ਸ਼ੂਨਯਤਾ ਦੀ ਖਾਈ ਵਿਚ ਜਾ ਡਿਗਦਾ ਹੈ। ਉਹ ਇਕ ਭ੍ਰਾਮਿਕ ਸਥਿਤੀ ਵਿਚ ਹੈ। ਉਹ ਕਾਲ ਵਿਚ ਸ਼ੂਨਯਤਾ ਕਲਪਿਤ ਕਰ ਰਿਹਾ ਹੈ, ਜਦੋਂ ਕਿ ਬ੍ਰਹਮ ਦਾ ਬਹੁ-ਵਿਸਤਾਰ ਇਕ ਹਕੀਕਤ ਹੈ। ਸ਼ੂਨਯਤਾ ਤਦੋਂ ਸੀ, ਜਦੋਂ ਜਗਤ ਨਹੀਂ ਸੀ। ਜਗਤ ਦੇ ਵਿਸਤਾਰ-ਕਾਲ ਵਿਚ ਸ਼ੂਨਯਤਾ ਦੀ ਕਲਪਨਾ ਕਰਨਾ ਅਸੁਭਾਵਿਕ, ਨਿਰਾਸ਼ਾ-ਪ੍ਰੇਰਿਤ, ਵਿਨਾਸ਼ਮੁਖੀ, ਦੁਖਾਤਮਕ ਅਤੇ ਭਾਂਜਵਾਦੀ ਹੈ। ਤਾਂ ਹੀ ਸਾਰੇ ਸ਼ੂਨਯਵਾਦੀ ਜਗਤ ਨੂੰ ਦੁਖ ਰੂਪ ਦਸਦੇ ਰਹੇ ਹਨ। ਬ੍ਰਹਮਾਨੰਦ ਦੇ ਵਿਸਤਾਰ ਤੋਂ ਜਿਸ ਨੇ ਮੂੰਹ ਫੇਰ ਲਿਆ, ਉਸ ਵਾਸਤੇ ਸੁਖ ਦੀ ਕੋਈ ਸੰਭਾਵਨਾ ਨਹੀਂ। ਮਹਾਤਮਾ ਬੁਧ ਜੀ ਦਾ ਦੁਖਵਾਦ ਇਸੇ ਨਿਰਾਸ਼ਾਵਾਦੀ ਸ਼ੂਨਯਤਾ ਵਿਚੋਂ ਨਿਕਲਿਆ ਹੋਇਆ ਹੈ। ਇਸ ਤਰ੍ਹਾਂ ਗੁਰਮਤਿ ਅਦ੍ਵੈਤ ਦਰਸ਼ਨ ਜਗਤ ਨੂੰ ਸੁਖ ਸਰੂਪ, ਆਨੰਦਮਈ, ਹੋਂਦਵਾਨ, ਵਿਕਾਸਮੁਖੀ ਸਥਾਪਿਤ ਕਰਦਾ ਹੈ, ਜਦੋਂ ਕਿ ਦੂਜੀ ਧਾਰਾ ਦਾ ਅਦ੍ਵੈਤ-ਚਿੰਤਨ ਜਗਤ ਨੂੰ ਦੁਖ ਰੂਪ, ਕਸ਼ਟਦਾਇਕ, ਸ਼ੂਨਯ ਅਤੇ ਵਿਨਾਸ਼ਸ਼ੀਲ ਸਿਧ ਕਰਦਾ ਹੈ।

ਸੂਫ਼ੀ ਦਰਵੇਸ਼ ਬਾਬਾ ਫ਼ਰੀਦ ਜੀ ਦਾ ਇਕ ਸਲੋਕ ਅਦ੍ਵੈਤ-ਚਿੰਤਨ ਨਾਲ ਸੰਬੰਧਿਤ ਹੈ, ਜਿਸ ਵਿਚ ਉਹ ਕਹਿੰਦੇ ਹਨ ਕਿ ਮਨੁਖ ਆਪਣਾ-ਆਪ ਸੰਵਾਰ ਕੇ, ਆਪੇ ਤਕ ਜਾ ਪੁਜਦਾ ਹੈ, ਜਦੋਂ ਆਪਣੇ-ਆਪ ਨੂੰ (ਭਾਵ ਆਪਣੇ ਬ੍ਰਹਮ-ਸਰੂਪ ਨੂੰ) ਪਾ ਲੈਂਦਾ ਹੈ, ਤਾਂ ਹੀ ਪਰਮਾਨੰਦ ਪਾਉਂਦਾ ਹੈ। ਜੇ ਆਪਣਾ-ਆਪ ਆਪਣਾ ਹੋ ਜਾਵੇ, ਤਾਂ ਸਾਰਾ ਜਗਤ ਸਾਧਕ ਦਾ ਹੋ ਜਾਂਦਾ ਹੈ ਭਾਵ ਜਦੋਂ ਅੰਤਰਮਨ ਰਬ ਰੂਪ ਹੋ ਜਾਂਦਾ ਹੈ, ਤਾਂ ਜਗਤ ਵਿਚ ਉਹੋ ਬ੍ਰਹਮ ਦਿਸਦਾ ਹੈ, ਜੋ ਆਪਣੇ ਅੰਦਰ ਸਥਿਤ ਹੈ। ਇਹ ਗੁਰਮਤਿ ਦੇ ਅਦ੍ਵੈਤ-ਚਿੰਤਨ ਦੀ ਹੀ ਪ੍ਰੌੜ੍ਹਤਾ ਹੈ ਕਿ ਜਦੋਂ ਆਪਾ ਸੰਵਾਰ ਲਈਦਾ ਹੈ, ਤਾਂ ਇਲਾਹੀ ਪ੍ਰਕਾਸ਼ ਦਾ ਆਗਮਨ ਹੋ ਜਾਂਦਾ ਹੈ। ਉਹੋ ਇਲਾਹੀ ਨੂਰ ਜਗਤ ਵਿਚ ਵਿਸਤ੍ਰਿਤ ਵੇਖ ਕੇ ਸਾਧਕ ਆਨੰਦਿਤ ਹੁੰਦਾ ਹੈ, ਯਥਾ-

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥
ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥[5]

ਅਸੀਂ ਅਦ੍ਵੈਤਵਾਦ ਦਾ ਇਤਨਾ ਵਿਸਤ੍ਰਿਤ ਵਰਣਨ ਇਸ ਲਈ ਕੀਤਾ ਹੈ, ਕਿਉਂਕਿ ਦ੍ਵੈਤ-ਅਦ੍ਵੈਤ ਧਰਮ ਦਰਸ਼ਨ ਦੀ ਇਕ ਵਡੀ ਸਮਸਿਆ ਹੈ। ਇਹ ਤਥ ਧਿਆਨ ਦੇਣ ਵਾਲਾ ਹੈ ਕਿ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਵਿਚ ਪੁਰਾਤਨ ਕਾਲ, ਵਖ-ਵਖ ਯੁਗਾਂ ਦੀ ਮਰਯਾਦਾ, ਵੈਦਿਕ ਮਤ ਦੀਆਂ ਰਹੁਰੀਤਾਂ, ਛੇ

5. ੇਖ ਫਰੀਦ ਜੀ, ਸਲੋਕ ੯੫ ਪੰਨਾ ੧੩੯੨

ਦਰਸ਼ਨਾਂ ਦਾ ਵਿਕਾਸ, ਪੁਰਾਤਨ ਧਾਰਮਿਕ ਮਰਯਾਦਾ, ਧਾਰਮਿਕ ਅਧੋਗਤਿ, ਇਸਲਾਮ ਦਾ ਦਖ਼ਲ, ਸਮਾਜ ਦਾ ਹਰ ਪਖੋਂ ਪਤਨ, ਗੁਰੂ ਨਾਨਕ ਦੇਵ ਜੀ ਦਾ ਆਗਮਨ, ਉਨ੍ਹਾਂ ਦੀਆਂ ਉਦਾਸੀਆਂ, ਅਧਿਆਤਮਕ ਖੇਤਰ ਵਿਚ ਉਨ੍ਹਾਂ ਦੀਆਂ ਵਡੀਆਂ ਪ੍ਰਾਪਤੀਆਂ, ਗੁਰੂ ਜੀ ਦਾ ਕਰਤਾਰਪੁਰ ਟਿਕਣਾ ਅਤੇ ਗੁਰੂ ਅੰਗਦ ਦੇਵ ਜੀ ਨੂੰ ਗੁਰੁਗਦੀ-ਆਸੀਨ ਕਰਨਾ ਆਦਿ ਵਿਸ਼ਿਆਂ ਨਾਲ ਸੰਬੰਧਿਤ ਜਾਣਕਾਰੀ ਦਿਤੀ ਗਈ ਹੈ। ਉਨ੍ਹਾਂ ਦੀ ਦੂਜੀ ਵਾਰ ਦੀਆਂ ਸਾਰੀਆਂ ਪਉੜੀਆਂ 'ਆਪੇ ਆਪ ਵਰਤਦਾ' ਦੇ ਅਦ੍ਵੈਤਵਾਦੀ ਵਿਚਾਰ ਉਤੇ ਕੇਂਦ੍ਰਿਤ ਹਨ। ਇਹ ਜਿਗਿਆਸਾ ਦੀ ਗਲ ਹੋਣੀ ਚਾਹੀਦੀ ਹੈ ਕਿ ਭਾਈ ਗੁਰਦਾਸ ਜੀ ਨੇ ਧਰਮ-ਸ਼ਾਸਤ੍ਰ ਦੇ ਇਸ ਵਿਸ਼ੈ ਨੂੰ ਇਤਨਾ ਮਹਤਵ ਕਿਉਂ ਦਿਤਾ ਹੈ ? ਸਪਸ਼ਟ ਹੈ ਕਿ ਸਿਖ ਦਰਸ਼ਨ ਲਈ ਇਹ ਸਭ ਤੋਂ ਮਹਤਵਪੂਰਨ ਵਿਸ਼ਾ ਹੈ ਅਤੇ ਗੁਰਮਤਿ ਦੀ ਬੁਨਿਆਦ ਬਹੁਤ ਮਜ਼ਬੂਤੀ ਨਾਲ ਅਦ੍ਵੈਤਵਾਦ ਉਤੇ ਰਖੀ ਗਈ ਹੈ। ਅਦ੍ਵੈਤ ਦੇ ਇਸੇ ਮਹਤਵ ਨੂੰ ਪਹਿਚਾਣਦਿਆਂ ਨਿਰਮਲੇ ਅਤੇ ਹੋਰ ਸੰਪ੍ਰਦਾਈ ਵਿਦਵਾਨ ਪਰੰਪਰਾ ਤੋਂ ਹੀ ਸਿਖ ਵਿਚਾਰਧਾਰਾ ਨੂੰ ਅਦ੍ਵੈਤ-ਚਿੰਤਨ ਪ੍ਰਚਾਰਦੇ ਹਨ। ਸਿਖ ਪੰਥ ਦਾ ਅਦ੍ਵੈਤ ਮਾਤ੍ਰ ਸੂਖ਼ਮ ਬੌਧਿਕ ਚਿੰਤਨ ਨਹੀਂ, ਬਲਕਿ ਮਾਨਵੀ ਵਿਵਹਾਰ ਨੂੰ ਸਮਦਰਸ਼ਤਾ, ਸਮਦ੍ਰਿਸ਼ਟੀ ਦੇਣ ਵਾਲਾ ਮਾਨਵਤਾਵਾਦੀ ਅਧਿਆਤਮਕ ਚਿੰਤਨ ਹੈ। ਭਾਈ ਜੀ ਕਹਿੰਦੇ ਹਨ, ਹਰ ਵਿਚਰਣ ਵਿਚ ਅਕਾਲ-ਪੁਰੁਖ਼ ਦੀ ਕਲਾ ਹੈ। ਉਸੇ ਦੇ ਹਥ ਵਿਚ ਸ਼ੀਸ਼ਾ ਹੈ, ਆਪ ਹੀ ਵੇਖਦਾ ਹੈ। ਛੇ ਦਰਸ਼ਨਾਂ ਵਿਚ, ਛੇ ਭੇਖਾਂ ਵਿਚ ਉਹ ਆਪਣਾ-ਆਪ ਹੀ ਪ੍ਰਦਰਸ਼ਿਤ ਕਰਦਾ ਹੈ। ਹਸਣ ਵਾਲੇ ਵਿਚ ਉਹੋ ਹਸਦਾ ਹੈ, ਰੋਣ ਵਾਲੇ ਵਿਚ ਆਪ ਰੋਂਦਾ ਹੈ। ਜਿਵੇਂ ਵਾਦਕ ਆਪਣੇ ਸੰਗੀਤ ਦਾ ਆਪ ਰਸ ਲੈਂਦਾ ਹੈ, ਉਹ ਆਪਣੀ ਕੁਦਰਤ ਦੀਆਂ ਕ੍ਰਿਆਵਾਂ ਆਪ ਕਰਦਾ ਅਤੇ ਆਪ ਉਨ੍ਹਾ ਦਾ ਆਨੰਦ ਮਾਣਦਾ ਹੈ। ਕਹਿਣ ਵਾਲਾ ਵੀ ਆਪ, ਸੁਣਨ ਵਾਲਾ ਭੀ ਆਪ, ਆਪੇ ਭੁਖਾ, ਆਪ ਭੋਜਨ ਤਿਆਰ ਕਰਨ ਵਾਲਾ, ਆਪ ਖਾਣ ਵਾਲਾ, ਆਪੇ ਰਸ ਆਪੇ ਰਸੀਆ, ਆਪ ਦਾਤਾ ਆਪੇ ਭੁਗਤਾ, ਆਪ ਪਲੰਘ ਵਿਛਾਉਣ ਵਾਲਾ, ਆਪ ਸੌਣ ਵਾਲਾ, ਆਪੇ ਰਾਜਾ, ਆਪੇ ਰੰਕ ਇਕਸਮਾਨ ਸਾਰੀ ਕੁਦਰਤਿ ਵਿਚ ਵਸਿਆ ਹੋਇਆ ਹੈ। ਜਿਵੇਂ ਤਾਂਬਾ ਕਲੀ ਨਾਲ ਮਿਲ ਕੇ ਕੈਂਹ, ਜਿਸਤ ਨਾਲ ਮਿਲ ਕੇ ਪਿਤਲ, ਸ਼ੀਸ਼ੇ ਨਾਲ ਮਿਲ ਕੇ ਭੰਗਾਰ, ਪਾਰਸ ਨਾਲ ਮਿਲ ਕੇ ਸੋਨਾ, ਭਸਮ ਹੋ ਕੇ ਦਵਾਈ ਬਣਦਾ ਹੈ, ਇੰਞ ਹੀ ਇਕੋ ਪਰਮੇਸ਼ਰ ਵਖ-ਵਖ ਪ੍ਰਸਥਿਤੀਆਂ ਵਿਚ ਨਿਆਰੇ ਰੂਪ ਧਾਰਨ ਕਰਦਾ ਹੈ। ਜਿਹੋ-ਜਿਹਾ ਰੰਗ ਪਾ ਦਿਓ, ਪਾਣੀ ਉਸੇ ਤਰ੍ਹਾਂ ਦਿਸਦਾ ਹੈ।

ਅਦ੍ਵੈਤ ਦਰਸ਼ਨ ਦੀ ਇਕ ਵਡੀ ਸਮਸਿਆ ਅਗਿਆਨ, ਅਵਿਦਿਆ, ਹਨੇਰਾ, ਬੁਰਾਈ ਆਦਿ ਦੀ ਉਤਪਤੀ ਹੈ। ਜੇ ਬ੍ਰਹਮ ਇਨ੍ਹਾਂ ਦਾ ਸਿਰਜਕ ਹੈ, ਤਾਂ ਬਦੀ ਉਸ 'ਤੇ ਆਰੋਪਿਤ ਹੁੰਦੀ ਹੈ। ਸਾਮੀ ਧਰਮਾਂ ਨੇ ਕਹਿ ਦਿਤਾ ਕਿ ਇਹ ਸ਼ੈਤਾਨ ਦੁਆਰਾ ਸਿਰਜਿਤ ਹਨ। ਪਰ ਇਸ ਤਰ੍ਹਾਂ ਸ਼ੈਤਾਨ ਅਤੇ ਰਬ ਦੀ ਪ੍ਰਤਿਸਪਰਧਾ ਮੰਨਿਆਂ ਦੋ ਸਮਾਨਾਂਤਰ ਸ਼ਕਤੀਆਂ ਦੀ ਹੋਂਦ ਦ੍ਵੈਤਵਾਦ ਨੂੰ ਜਨਮ ਦੇਂਦੀ ਹੈ। ਭਾਈ ਜੀ ਕਹਿੰਦੇ ਹਨ, ਦੀਵਾ ਬਲਿਆ ਤਾਂ ਅਗ ਤੋਂ ਹੈ, ਪਰ ਇਸੇ ਤੋਂ ਅਗੇ ਕਾਲਖ਼ ਨਿਰਮਿਤ ਹੋਈ ਹੈ। ਕਾਲਖ਼ ਪ੍ਰਯੋਜਨਹੀਣ ਨਹੀਂ। ਕਾਲਖ਼ ਤੋਂ ਸਿਆਹੀ ਬਣੀ, ਗ੍ਰੰਥ ਲਿਖੇ ਗਏ। ਹਰਿਜਸ ਲਿਖਿਆ ਤਾਂ ਚੰਗੇ ਕੰਮ ਆਈ, ਦਫ਼ਤਰੀ ਨੇ ਦੁਨੀਆਦਾਰੀ ਦੀਆਂ ਲਿਖਿਤਾਂ ਵਿਚ ਵਰਤ ਲਈ। ਸੁਰਮਾ ਬਣਿਆ ਇਸਤ੍ਰੀ ਦਾ ਸ਼ਿੰਗਾਰ ਹੋਇਆ। ਸੁਰਮਾ

ਪਾ ਕੇ ਵੀ ਸਤਿਸੰਗਣ ਨੇ ਭਲਾਈ ਨਹੀਂ ਤਿਆਗੀ। ਇੰਵ ਹੀ ਅਗਿਆਨ, ਅਵਿਦਿਆ, ਹਨੇਰਾ ਆਦਿ ਵੀ ਕਾਦਰ ਨੇ ਸੰਸਾਰ ਦਾ ਵਿਵਹਾਰ ਚਲਾਉਣ ਲਈ ਬਣਾਏ ਹਨ ਅਤੇ ਇਹ ਕੁਦਰਤ ਦਾ ਉਸੇ ਤਰ੍ਹਾਂ ਸ਼ਿੰਗਾਰ ਹਨ, ਜਿਵੇਂ ਦੀਵੇ ਦੀ ਕਾਲਖ਼ ਦਾ ਸੁਰਮਾ ਇਸਤ੍ਰੀ ਦਾ ਸ਼ਿੰਗਾਰ ਹੈ। ਅਗਿਆਨ, ਅਵਿਦਿਆ, ਹਨੇਰਾ ਆਦਿ ਹੀ ਗਿਆਨ, ਵਿਦਿਆ, ਪ੍ਰਕਾਸ਼ ਦੇ ਅਸਤਿਤ੍ਵ ਅਤੇ ਪਹਿਚਾਨ ਦਾ ਕਾਰਣ ਹਨ, ਇਨ੍ਹਾਂ ਕਾਰਣ ਹੀ ਜੀਵ ਕ੍ਰਿਆਸ਼ੀਲ ਹਨ। ਭਾਈ ਸਾਹਿਬ ਨੇ ਇਕ ਬੀਜ ਤੋਂ ਅਨੇਕ ਫਲ-ਫੁਲ ਦੇ ਵਿਕਾਸ, ਇਕੋ ਸੂਤ ਤੋਂ ਭਾਂਤਿ-ਭਾਂਤਿ ਦੇ ਵਸਤ੍ਰ ਤਿਆਰ ਹੋਣ, ਇਕੋ ਗੰਨੇ ਦੀ ਮਿਠਾਸ ਤੋਂ ਵਖ-ਵਖ ਮਿਠਾਈਆਂ ਬਣਨ, ਇਕੋ ਦੁਧ ਦੇ ਅਨੇਕ ਪਦਾਰਥ ਬਣਨ ਵਰਗੇ ਅਨੇਕਾਂ ਪ੍ਰਮਾਣ ਦੇ ਕੇ ਕਾਦਿਰ ਦੇ ਏਕ ਤੋਂ ਅਨੇਕ ਹੋਣ ਦੀ ਗਲ ਕੀਤੀ ਹੈ ਅਤੇ ਪ੍ਰਮਾਣਿਤ ਕੀਤਾ ਹੈ ਕਿ ਦ੍ਰਿਸ਼ਟਮਾਨ ਜਗਤ ਇਕੋ ਅਦ੍ਰਿਸ਼ਟ-ਸਤਾ ਦਾ ਹੀ ਸਥੂਲ ਵਿਸਤਾਰ ਹੈ। ਉਨ੍ਹਾਂ ਦਾ ਇਕ ਪ੍ਰਮਾਣ ਅਸੀਂ ਇਥੇ ਪ੍ਰਸਤੁਤ ਕਰਦੇ ਹਾਂ, ਜਿਸ ਵਿਚ ਉਹ ਦਸਦੇ ਹਨ ਕਿ ਇਕੋ ਸੋਨੇ ਤੋਂ ਸੁਨਿਆਰਾ ਪਿਪਲ ਵਤਰੇ, ਮੁਰਕੀਆਂ, ਸਿਤਾਰੇ, ਬੁਲਾਕ, ਨਥ, ਕੈਂਠਾ, ਟਿਕੇ, ਮਣਕੇ, ਮਾਲਾ, ਗਜਰੇ, ਨਤੀਆਂ, ਬੁਹਟੇ, ਛਾਪਾਂ ਆਦਿ ਬਣਾ ਦੇਂਦਾ ਹੈ, ਉਸੇ ਤਰ੍ਹਾਂ ਇਕੋ ਬ੍ਰਹਮ-ਤਤ ਤੋਂ ਹੀ ਅਨਿਕ-ਭਾਂਤਿ ਜੀਵ-ਅਜੀਵ ਦਾ ਵਿਸਤਾਰ ਹੋਇਆ ਹੈ। ਭਾਈ ਜੀ ਦਾ ਕਥਨ ਹੈ-

ਸੁਨਿਆਰਾ ਸੋਨਾ ਘੜੈ ਗਹਿਣੇ ਸਾਵਾਰੇ। ਪਿਪਲ ਵਤਰੇ ਵਾਲੀਆਂ ਤਾਨਉੜੇ ਤਾਰੇ।
ਵੇਸਰ ਨਥ ਵਖਾਣੀਐ ਕੰਠ ਮਾਲਾ ਧਾਰੇ। ਟੀਕਤ ਮਣੀਆ ਮੋਤਿਸਰ ਗਜਰੇ ਪਾਸਾਰੇ।
ਦੁਰ ਬੁਹਟਾ ਗੋਲ ਛਾਪ ਕਰ ਬਹੁ ਪਰਕਾਰੇ। ਆਪੇ ਆਪ ਵਰਤਦਾ ਗੁਰਮੁਖ ਵੀਚਾਰੇ।

ਇੰਵ ਅਸੀਂ ਨਿਸ਼ਚੈ ਨਾਲ ਕਹਿ ਸਕਦੇ ਹਾਂ ਕਿ ਗੁਰਮਤਿ ਦਰਸ਼ਨ ਸਰਵ-ਭਾਂਤਿ ਅਦ੍ਵੈਤਵਾਦੀ ਹੈ, ਪਰ ਇਸ ਦਾ ਅਦ੍ਵੈਤ-ਚਿੰਤਨ ਸੂਫ਼ੀਵਾਦ ਅਤੇ ਵੇਦਾਂਤਿਕ ਚਿੰਤਨ ਵਾਂਗ ਅਹੰ ਦਾ ਜਨਕ ਨਹੀਂ। ਇਹ ਅਹੰ-ਨਿਰਲੇਪ ਅਦ੍ਵੈਤ ਹੈ, ਜੋ ਨਾਨਾਰੂਪਾਂ ਨੂੰ ਭ੍ਰਮ ਨਹੀਂ ਅਸਲੀਅਤ ਮੰਨ ਕੇ, ਨਾਨਾਤਵ ਨੂੰ ਸੁਹਿਰਦਤਾ ਨਾਲ ਪ੍ਰਵਾਣ ਕਰ ਕੇ, ਜਗਤ ਇੰਵ ਨੂੰ ਬ੍ਰਹਮ ਰੂਪ ਪ੍ਰਸਤੁਤ ਕਰਦਾ ਹੈ ਕਿ ਸਮੁਚਾ ਜੀਵਨ ਹੀ ਨਹੀਂ ਸਮੁਚੀ ਪ੍ਰਕ੍ਰਿਤੀ ਇਕ ਮਾਲਾ ਦੇ ਮਣਕਿਆਂ ਵਾਂਗ ਇਕ-ਸੂਤ੍ਰ ਵਿਚ ਪਰੋਈ ਦਿਸਦੀ ਹੈ। ਬੇਗਾਨਾਪਣ ਟੁਟ ਜਾਂਦਾ ਹੈ, ਸਭ ਕੁਝ ਆਪਣਾ ਦ੍ਰਿਸ਼ਟਮਾਨ ਹੋ ਜਾਂਦਾ ਹੈ-

**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥ ੧ ॥**
**ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥ ੨ ॥**
**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥ ੩ ॥**

**ਡਾ. ਹਰਭਜਨ ਸਿੰਘ**
ਪੰਜਾਬੀ ਯੂਨੀਵਰਸਿਟੀ
ਡਾ. ਬਲਬੀਰ ਸਿੰਘ ਸਾਹਿਤ ਕੇਂਦਰ
20, ਪ੍ਰੀਤਮ ਰੋਡ, ਦੇਹਰਾਦੂਨ।
ਉਤਰਾਖੰਡ।

ਸਤਿਗੁਰ ਪ੍ਰਸਾਦਿ।।

# ਆਤਮ ਕਥਾ

ਏਕ ਸਮੇਂ, ਤਰਨ ਤਾਰਨ ਸੰਤ ਬਹੁਤ ਕੱਠੇ ਹੋਏ। ਪੁੱਛਣ ਲੱਗੇ,

**ਸੰਤ ਸਾਹਿਬ ਮੋਹਰਿ ਸਿੰਘ ਜੀ ਤੁਸਾਂ ਨੋ ਜੈਸੇ ਬੈਰਾਗ ਹੋਇਆ ਹੈ? ਸਾਡੇ ਪਾਸ ਆਪਣੀ ਪਿਛਲੀ ਸਾਰੀ ਅਵਸਥਾ ਸੁਣਾਈਏ ਜੀ।**

ਜਰੂਰ।

**ਅਸੀਂ ਸੁਣਿਆ ਹੈ, ਪਹਿਲਾਂ ਆਪ ਦਾ ਸੁਭਾਉ ਬਹੁਤ ਕਰੜਾ ਥਾ ਜੀ, ਆਪ ਨੋ ਬੈਰਾਗ ਕੈਸੇ ਪਰਾਪਤਿ ਹੋਇਆ ਜੀ?**

ਸੰਮਤ ਅਠਾਰਾਂ ਸੈ ਬਿਆਸੀਏ[1] ਬੀਚ, ਰਣਜੀਤ ਸਿੰਘ ਪਾਤਸ਼ਾਹੁ ਨੇ ਕਾਬਲ ਦੀ ਮੁਹਿੰਮ ਸੰਧਾਵਾਲੀਏ ਬੁੱਧ ਸਿੰਘ ਸਰਦਾਰ ਨੋ ਦਿੱਤੀ। ਅਟਕੋਂ ਪਾਰ 'ਕੋੜਾ' ਨਗਰ ਹੈ, ਊਹਾਂ ਡੇਰਾ ਜਾ ਉਤਰਿਆ।

ਰਾਤ ਰਹੀ ਜਦ, ਪੰਜ ਕੁ ਘਰੀ। ਮਾਰ ਮਾਰ ਤੁਰਕਾਂ ਆ ਕਰੀ।
ਤੁਰਕ ਖਾਲਸੇ, ਭਈ ਲਰਾਈ। ਊਹਾਂ, ਜੀਤ ਖਾਲਸੇ ਪਾਈ।
ਤੁਰਕਨ ਕੋ, ਦੀਆ ਭਜਾਇ। ਸਿੰਘਨ ਕੋ, ਚੜ੍ਹਿਆ ਬਹੁ ਚਾਇ।

ਦਿਨ ਦੂਸਰੇ, ਆਏ ਤੁਰਕਾਂ ਕੇ ਬਕੀਲ। ਕਹਾ-

ਤੁਮ ਮੁੜ ਕੇ ਸੈਦੂ ਡੇਰਾ ਕਰੋ। ਨਜ਼ਰ ਭੇਟ ਆਪਣੀ, ਸਾਤੇ ਭਰੋ।
ਫੇਰ ਖ਼ਾਲਸੇ ਆ, ਸੈਦੂ ਲਾਇਆ ਡੇਰਾ। ਊਹਾਂ ਹੀ, ਤੁਰਕਾਂ ਨੇ ਆ ਪਾਇਆ ਘੇਰਾ।
ਮੁਲਖੱਈਆਂ ਨੇ, ਸਿੰਘ ਬਹੁਤ ਅਕਾਏ। ਡੇਰਿਓਂ ਬਾਹਰ, ਨਿਕਲ ਨਾ ਸਿੰਘ ਪਾਏ।
ਕਈ ਕੁ ਮਹੀਨੇ, ਸਿੰਘ ਤਕੜੇ ਰਹੇ। ਫੇਰ ਤੁਰਕ ਪਾਤਸ਼ਾਹ ਆ ਡਹੇ।
ਕਾਬਲੀਏ ਕੰਧਾਰੀਏ ਤੁਰਕ, ਆਏ ਕਰ ਜੋਰ। ਤੋਪਾਂ ਖਾਲਸੇ ਜੋੜੀਆਂ, ਪਿਆ ਤੁਰਕਾਂ ਨੋ ਮੋੜ।
ਕੁਛ ਮਾਰੇ ਰਣ ਘੇਰ ਕੈ, ਕੁਛ ਡੁਬੇ ਦਰਿਆਇ। ਗੋਬਿੰਦ ਸਿੰਘ ਕਿਰਪਾ ਕਰੀ, ਦੀਨੇ ਤੁਰਕ ਭਜਾਇ।
ਤੁਰਕੋਂ ਕਾ ਔਰ ਖਾਲਸੇ ਕਾ, ਭਇਆ ਜੁਧ ਅਪਾਰ। ਮਾਰ ਭਜਾਏ ਖਾਲਸੇ, ਬਹੁਤ ਬਗੀ ਤਲਵਾਰ।
ਜੀਤ ਖਾਲਸੇ ਜੁੱਧ ਕੀ, ਤੁਰਕਾਂ ਆਈ ਹਾਰ।
ਤਿਸੀ ਸਮੇਂ ਹਮ, ਸਸ਼ਤ੍ਰ ਕਰੇ। ਹਮਰੇ ਹਾਥ ਤੇ, ਤੁਰਕ ਬਹੁਤ ਮਰੇ।
ਖੁਸ਼ੀ ਸਾਥ, ਹਮ ਸਸ਼ਤ੍ਰ ਮਾਰੇ। ਇਸ਼ਟ ਹੇਤ, ਹਮ ਭਏ ਕਰਾਰੇ।

1. ਸੰਮਤ ੧੯੮੨

ਇਸ਼ਟ ਬਿਨਾ, ਹਮ ਔਰ ਨ ਮਾਨੈ। ਭਲਾ ਆਪਣਾ, ਯਾਹੀ ਮੈਂ ਮਾਨੈ।
ਅਪਨੇ ਇਸ਼ਟ ਮੈਂ, ਬਹੁਤ ਕਰਾਰੇ। ਏਕ ਆਤਮਾ, ਨਾ ਦੇਖੋਂ ਸਾਰੇ।
ਏਕ ਆਤਮ ਕੀ, ਸਾਰ ਨੀ ਪਾਈ। ਤੁਰਕਨ ਸਿਉਂ, ਬਹੁ ਕਰੇਂ ਲਰਾਈ।
ਆਪਨੇ ਹਾਥ ਤੇ, ਤੁਰਕ ਲਰਾਈ ਮਾਂਹਿ। ਮਾਰ ਖੁਸ਼ੀ ਬਹੁ ਹੋਤ ਥੀ, ਚਾਉ ਚੜ੍ਹੇ ਮਨ ਮਾਂਹਿ।
ਦਿਲ ਨੂੰ ਜੁੱਧ, ਪਿਆਰਾ ਲਗੇ। ਸਸ਼ਤ੍ਰ ਮਾਰਾਂ, ਸਭ ਤੇ ਹੋ ਕੇ ਅਗੇ।
ਪੁਰਖਾਰਥ ਐਸਾ, ਸਰੀਰ ਮੈਂ ਆਵੇ। ਮੂੰਹੋਂ ਕਿਹਾ, ਮੈਤੇ ਨਹੀਂ ਜਾਵੇ।
ਸਮਝੋ ਸੰਤੋ! ਪਹਿਲੇ ਸੇ, ਹਮ ਮਹਾਂ ਅਗਯਾਨੀ। ਹਰਿ ਕੀ ਭਗਤਿ, ਨਾ ਮੂਲ ਪਛਾਨੀ।
ਕਰਮ ਧਰਮ ਮੇਂ ਮਹਾਂ ਅਰੂੜ। ਹਰਿ ਕੀ ਭਗਤਿ ਨਾ ਜਾਨੈ ਮੂੜ੍ਹ।
ਅਪਨੇ ਇਸ਼ਟ ਮੈਂ ਭਲੇ ਪ੍ਰਤੀਤ। ਸਸ਼ਤ੍ਰ ਕਰ ਮਾਨੇ ਥੇ ਜੀਤ।
ਏਕ ਸਮੇਂ, ਸੰਤਨ ਕੇ ਸਾਥ। ਏਹੀ ਚਲਾਈ ਹਮਨੇ ਗਾਥ।
ਹਮਨੇ ਤੁਰਕ, ਜੋ ਰਣ ਮੇਂ ਮਾਰੇ। ਅਪਣੇ ਇਸ਼ਟ ਹੇਤ, ਹਮਨੇ ਤੁਰਕ ਭਲੇ ਸੰਘਾਰੇ।
ਹਮਰੇ ਊਪਰ ਸੰਤ ਜੀ, ਤੁਮ ਭੀ ਕਰੋ ਸਹਾਇ।
ਲੜ ਮਰੀਏ ਹਮ ਤੁਰਕਨ ਸੋਂ, ਸੂਰਗ ਬਸੀਏ ਤੁਮਰੀ ਕ੍ਰਿਪਾ ਪਾਇ।
ਤਬ ਸੰਤ ਬੋਲੇ ਕ੍ਰਿਪਾ ਧਾਰ। ਭੂਲਾ ਕਾਹੇ ਫਿਰੇਂ ਗੁਆਰ।
ਪੀਛੇ ਹੋਈ ਸੁ ਹੋ ਗਈ, ਆਗੇ ਲੇਹੁ ਸੰਭਾਲ।
ਤੁਮ, ਜੀਵਾਂ ਕੋ ਮਾਰ ਕੇ, ਕਵਨ ਬਡਾਈ ਪਾਈ ਹੈ।
ਸੂਰਮਾ ਸੋਈ ਜਾਨੀਐ, ਜਿਨ ਅਗਜਾਨ ਸ੍ਰਿਸ਼ਟ ਖਪਾਈ ਹੈ।
ਜਗਤ ਦੀਆਂ ਵਡਿਆਈਆਂ, ਦੇਉ ਬਸੰਤ੍ਰ ਜਾਰ।

**ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ॥**
**ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ॥** (ਅੰਗ-੭੨੯)

ਭਿਯਾਨਕ ਵਚਨ, ਸੰਤ ਨੇ ਬਹੁਤੇ ਕਰੇ। ਹਿਰਦੇ ਮੇਂ, ਸਭ ਹਮ ਨੇ ਧਰੇ।
ਭੈ ਬ੍ਰਿਤੀ ਨੇ, ਵਡਾ ਖਾਇਆ। ਸੰਤਾਂ ਨੇ ਭੀ, ਮੈਨੂੰ ਬੜਾ ਡਰਾਇਆ।
ਸੰਤੋਂ ਕੇ ਮੈਂ ਬਚਨ ਸੁਣ, ਬਿਸਮਾਦ ਭਯਾ ਮਨ ਮਾਂਹਿ।
ਸੋ ਕੈਸੇ ਬਖਸ਼ੇ ਜਾਹਿੰਗੇ, ਜੀਵ ਮਾਰੇ ਰਣ ਮਾਂਹਿ।
ਸੰਤਾਂ ਨੇ, ਮੈਨੋ ਬਹੁਤ ਡਰਾਇਆ। ਭਲੀ ਪ੍ਰਕਾਰ, ਬੈਠ ਸਮਝਾਇਆ।
ਜੀਵਣ ਸਿੰਘ, ਸੰਤ ਕੋ ਨਾਮ। ਭਲੋ ਬੁੱਧਿਵਾਨ, ਸੁਰ ਗਿਆਨ।
ਭਿਆਨਕ ਵਚਨ, ਸੁਣਾਏ ਭਾਰੇ। ਗਡੇ ਗਏ ਮੇਰੇ ਹ੍ਰਿਦੇ ਸਾਰੇ।

ਤਿਸ ਹੀ ਕੇ ਮੈਂ ਵਚਨ ਸੁਣ, ਭੈਮਾਨ ਹੋਇਆ ਮਨ ਮਾਂਹਿ।
ਸੰਤ ਬੋਲਿਓ ਅਨ ਕੀਏ ਲਾਗੇ ਨਹੀਂ, ਕੀਏ ਨ ਬ੍ਰਿਥੇ ਜਾਂਹਿ।
ਜਦ ਸੰਤ ਨੇ ਐਸੇ ਕਹਾ। ਤਾਂ ਤੇ ਮੈਂ ਸ਼ੋਕਵਾਨ ਹੋ ਰਹਾ।
ਭਉ ਉਪਜਿਆ ਬਹੁਤ, ਮਨ ਮੇਰੇ। ਕੈਸੇ ਛੁਟੇਂ ਜਨਮ-ਮਰਨ ਕੇ ਫੇਰੇ।
ਰਣ ਮੇਂ ਤੁਰਕ ਮਾਰੇ ਮੈਂ ਆਪ। ਕੱਟੇ ਕੌਣ ਬਡੇ ਏ ਪਾਪ।
ਐਸੀ ਚਿੰਤਾ ਭਈ ਮਨ ਭਾਰੀ। ਬਿਉਹਾਰ ਤੇ ਬ੍ਰਿਤੀ ਸੂਨ ਭਈ ਹਮਾਰੀ।
ਹਾਇ! ਹਾਇ!! ਸ਼ਬਦ ਉਚੀ ਮੈਂ ਬੋਲਾ। ਕੌਣ ਕਢੇਗਾ ਹਮਰਾ ਭੋਲਾ।
ਭੋਗਣੀ ਪਈ ਚੁਰਾਸੀ ਭਾਰੀ। ਕੈਸੇ ਜਾਵੇ ਏਹ ਨਿਵਾਰੀ।
ਮਨ ਵਿੱਚ ਭਉ ਵਡਾ, ਇਉਂ ਲਗੇ। ਜਨਮ ਮਰਨ ਚੁਰਾਸੀ ਸੁਣੀਂਦੀ ਅੱਗੇ।
ਹੁਣ, ਇਸ ਫਾਹੀ ਤੇ ਕੌਣ ਛੁਡਾਵੇ। ਖ਼ਬਰ ਨਹੀਂ, ਜੀਉ ਕਿਥੇ ਜਾਵੇ।
ਬਿਉਹਾਰਾਂ ਦੀ ਸੁਧ, ਸਭ ਬਿਸਰ ਗਈ। ਇਕੋ ਹੀ, ਮਨ ਚਿੰਤਾ ਭਈ।
ਇਹੁ ਜੀਉ, ਕਿੱਥੋਂ ਆਇਆ, ਕਿਥੇ ਜਾਊ? ਕਿਉਂ ਵਿੱਛੁੜਿਆ, ਕੌਣ ਮਿਲਾਊ?
ਧਰਮ ਸਾਸ਼ਤ੍ਰ ਐਸੇ ਕਹਿੰਦਾ ਹੈ। ਇਹ ਜੀਓ, ਨਰਕ-ਸ੍ਵਰਗ ਵਿੱਚ ਬਹਿੰਦਾ ਹੈ।
ਜੈਸੇ ਕਰਮ, ਇਹ ਕਰਦਾ ਹੈ। ਆਪਣੇ ਕੀਤੇ ਅਗੇ ਭਰਦਾ ਹੈ।
ਅਗੇ, ਸਰਬ ਜੂੰਨ ਵਿੱਚ ਜਾਵੇਗਾ। ਵਿੱਚ ਚੁਰਾਸੀ, ਗੋਤੇ ਖਾਵੇਗਾ।
ਜੋਈ, ਜਗਤ ਬਿਉਹਾਰਾਂ ਮੇਂ ਰਹੇਗਾ। ਸੋਈ, ਵਿੱਚ ਚੁਰਾਸੀ ਬਹੇਗਾ।
ਇਸਹੀ ਤੇ ਇਹ ਜਗਤ, ਵਡਾ ਦੁਖਦਾਈ ਹੈ। ਏਹੋ, ਬੇਦ ਕਤੇਬ ਅਲਾਈ ਹੈ।
ਤਾਂ ਤੇ ਤਿਆਗ ਦੀਏ ਸਭ ਝੂਠੇ। ਵਿੱਚ ਪਦਾਰਥ ਦੇ ਹੈਂ ਲੂਠੇ।
ਰਾਜੇ ਰਾਣੇ ਸਭੇ ਸੜਦੇ ਹੈਂ। ਵਿੱਚ ਬਿਉਹਾਰਾਂ ਮੂਰਖ ਹੜ੍ਹਦੇ ਹੈਂ।
ਤਾਂ ਤੇ, ਝੂਠ ਨੋ ਦੇਵਾਂ ਤਿਆਗ। ਰਹੀਏ, ਸਚੇ ਸਾਹਿਬ ਦੀ ਵੱਲ ਲਾਗ।
ਜੇਤਾ ਜਗਤ ਪਸਾਰਾ ਹੈ। ਏਹ ਝੂਠਾ ਹੀ ਚਮਕਾਰਾ ਹੈ।
ਏਥੇ ਰਹਿਣਾ ਕੋਈ ਨ ਪਾਵੇ ਹੈ।
ਵਿੱਚ ਜਗਤ ਦੇ, ਸੁੱਖ ਕਿਨੇ ਨਾ ਡਿੱਠਾ ਹੈ। ਏਹ, ਐਵੇਂ ਲਗਦਾ ਮਿੱਠਾ ਹੈ।
ਜੋ ਜੋ, ਜਗਤ ਬਿਉਹਾਰ ਵਿੱਚ ਪਇਆ ਹੈ। ਉਸ ਨੇ, ਸੁੱਖ ਰੰਚਕ ਨਾ ਲਇਆ ਹੈ।
ਜੇਹੜੇ, ਜਗਤ ਬਿਉਹਾਰ ਨੋ ਕਰਦੇ ਹੈਂ। ਮੂਰਖ, ਖੁਆਰ ਹੋ ਕੇ ਮਰਦੇ ਹੈਂ।
ਏਹ ਜਗਤ ਝੂਠਾ, ਦੁੱਖਾਂ ਦੀ ਖਾਣ ਹੈ। ਇਸ ਮੇਂ ਫਸਦੇ, ਮੂਰਖ ਅਣਜਾਣ ਹੈਂ।
ਇਹ ਜਗਤ, ਦੁੱਖਾਂ ਦਾ ਹਾਰ ਹੈ। ਸਬ ਦੁੱਖ ਰੂਪ ਬਿਉਹਾਰ ਹੈ।

ਘਰ ਵਿੱਚ, ਜੇਹੜੀ ਨਾਰੀ ਹੈ। ਇਹ ਦੁੱਖਾਂ ਦੀ ਪਟਾਰੀ ਹੈ।
ਐਸੇ ਜਾਣ ਕੇ, ਸਰਬ ਬਿਉਹਾਰ, ਮੈਂ ਤੇ ਛੁੱਟ ਗਇਆ। ਬਿਆਕੁਲ ਚਿੱਤ, ਮੇਰਾ ਹੋਇ ਗਇਆ।
ਜੋ ਜੋ ਦਿਸੇ, ਜਗਤ ਬਿਉਹਾਰ। ਸੋਈ ਦੇਖਾਂ, ਪਾਪਾਂ ਦਾ ਭਾਰ।
ਜੋ ਮੇਰੇ ਸਨਬੰਧੀ ਥੇ, ਪਿਆਰੇ। ਸੋ ਦਿਸਨ, ਤੌਰ ਯਮਾਂ ਦੀ ਸਾਰੇ।
ਇੰਦ੍ਰੀਆਂ ਦੀ ਚੇਸ਼ਟਾ, ਜੋ ਥੀ ਸਾਰੀ। ਸੋ ਨਾ ਰੰਚਕ, ਲਗੇ ਪਿਆਰੀ।
ਜੋ ਮੇਰਾ ਸਨਬੰਧੀ, ਬਿਉਹਾਰਕ ਬਚਨ ਕਰੇ ਲਾ ਨੇਹਾ। ਮੈਨੋ ਦਿਸੇ ਯਮਾਂ ਦੇ ਜੇਹਾ।
ਕੋਈ ਬੈਠਾ ਪਾਸ, ਨਾ ਮਨੋਂ ਭਾਵੇ। ਆਖਾਂ, ਹੁਣੇ ਉਠ ਇਹ ਜਾਵੇ।
ਡੇਰੇ ਤੇ ਦੂਰ, ਪਹਾੜਾਂ ਮੇਂ ਜਾ ਬਹਾਂ। ਦਿਲ ਆਪਣੇ, ਏਹੋ ਕਹਾਂ।
ਏਹ ਮਨ, ਦੇਹ, ਇੰਦ੍ਰੀ ਦੁਖਦਾਈ। ਬਿਖਿਆ ਨਾਲ, ਰਹੇ ਲਿਪਟਾਈ।
ਇਨ ਕਰ, ਪਿਆ ਭੁਲੇਖਾ ਭਾਰਾ। ਸੋ ਕੈਸੇ, ਹੁਣ ਜਾਇ ਨਾ ਮਾਰਾ।
ਵਿੱਚ ਭੁਲੇਖੇ, ਭਈ ਚੁਰਾਸੀ। ਸੋ ਹੈ ਜਨਮ ਮਰਨ ਦੁੱਖ ਰਾਸੀ।
ਜਨਮ-ਮਰਨ ਦੁੱਖ ਤੇ, ਮੈਂ ਡਰਿਆ। ਕੈਸੇ ਜਾਵੇ, ਇਹ ਦੁੱਖ ਤਰਿਆ।
ਤਾਂ ਤੇ ਛੱਡ ਦੇਈਏ, ਘਰ ਬਾਰਾ। ਜੋ ਹੈ ਧਨ, ਦੁਖਾਦਿਕ ਪੁੱਤ੍ਰ ਦਾਰਾ।
ਸਭੇ ਪੀਰ, ਪਕੰਬਰ, ਔਲੀਏ, ਅਉਤਾਰ। ਸਣੇ ਦੇਹ ਏਥੇ ਹੀ ਛਡ ਗਏ ਘਰ ਬਾਰ।
ਤੈਂ ਭੀ ਛਡ ਜਾਣਾ, ਨਹੀਂ ਰਹਿਣਾ। ਅਗੇ ਦੁੱਖ ਚੁਰਾਸੀ ਦਾ ਸਹਿਣਾ।
ਤਾਂ ਤੇ, ਹੁਣ ਹੀ ਕਰੋ ਉਪਾਓ। ਮਾਨਸ ਜਨਮ ਅਮੋਲਕ ਤੇਰਾ, ਹੁਣ ਲਗਾ ਹੈ ਦਾਓ।
ਹੁਣ ਹੀ, ਸਭ ਤੇ ਹੋਇ ਉਦਾਸ। ਕੂੜ ਪਸਾਰਾ ਛੱਡ ਕੇ, ਬਣੀਏ ਸੰਤਾਂ ਦੇ ਦਾਸ।
ਜਬ, ਐਸੇ ਮੇਰੇ ਦਿਲ ਆਈ। ਤਾਂ ਮੈਂ ਤਰਕ, ਸਭਸ ਤੇ ਪਾਈ।
ਸਰਬ ਹੀ ਦੇਹਾਂ ਤੇ, ਮੈਂ ਭਯਾ ਉਦਾਸ। ਦੇਹਾਂ ਕੋ ਦੇਖਾਂ, ਹੱਡ ਚੰਮ ਥੁੱਕ ਮਾਸ।
ਦੇਹ ਪਵਿਤ੍ਰ, ਨਹੀਂ ਹੋਣੀ ਭਾਈ। ਭਾਵੇਂ, ਸੈ ਤੀਰਥ ਮੇਂ ਧੋਵੋ ਜਾਈ।
ਖਾਵੇ ਅੰਨ, ਬਿਸ਼ਟਾ ਹੋ ਬਹੇ। ਦੇਹ ਨੋ ਸੁੱਚੀ, ਕਿਸ ਬਿਧ ਕਹੇ।
ਮੂੰਹ ਬਾਸ ਤੇ, ਸਭ ਸੁੱਚਾ ਕਰਿਆ। ਸੋ ਮੂੰਹ, ਨਾਲ ਥੁੱਕ ਦੇ ਭਰਿਆ।
ਨੱਕ ਮਾਂਹਿ ਤੇ, ਸੀਂਢ ਨਿਤ ਬਹੇ। ਸੁੱਚਾ ਕੌਣ, ਏਸ ਨੋ ਕਹੇ।
ਕਰ ਬੀਚਾਰ, ਦੇਖੋ ਜੇ ਭਾਈ। ਦੇਹ ਮਾਹਿ, ਸੁੱਚੀ ਬਸਤ ਨ ਕਾਈ।
ਰਕਤ ਬਿੰਦ ਤੇ, ਇਹ ਦੇਹ ਬਣੀ। ਇਸ ਤੇ ਭੀ ਮਹਾਂ ਮਲੀਣ, ਸੁੱਚੀ ਕਿਸ ਨੇ ਭਣੀ।
ਥੋੜੇ ਹੀ ਮੈਂ, ਆਖ ਸੁਣਾਈ। ਸੁੱਚੀ ਦੇਹ, ਨਾ ਹੁੰਦੀ ਕਾਈ।
ਤਾਂਤੇ ਚਾਰੇ ਬਰਨ ਸਭ, ਔਰ ਆਸ੍ਰਮ ਚਾਰੇ ਜਾਣ। ਦੇਹ ਨ ਸੁੱਚੀ ਕਿਸੇ ਦੀ, ਇਕੋ ਜੇਹੀ ਪਛਾਣ।

ਜਬ ਮੈਂ, ਆਪਣੀ ਦੇਹ ਪਛਾਣੀ। ਫੇਰ, ਸਭੋ ਏਹੋ ਜੇਹੀ ਜਾਣੀ।
ਜੇਹੜੇ ਦੇਹ ਨੋ ਸੁੱਚੀ, ਕਹਿੰਦੇ ਹੈਂ। ਸੋ ਅਗਯਾਨ ਨਦੀ ਮੇਂ, ਬਹਿੰਦੇ ਹੈਂ।
ਦੇਹ ਉਤੋਂ ਉੱਠੀ, ਮੇਰੀ ਨਿਗਾਹ। ਇਸ ਹੀ ਤੇ ਮੈਂ, ਲੋਕ ਲਾਜ ਦਿਤੀ ਸਭ ਲਾਹ।
ਫੇਰ ਮੈਂ, ਆਪਣੇ ਦਿਲ ਵਿਚਾਰੀ। ਜੇਹਾ ਪੁਰਖ ਮਲੀਨ, ਤੇਹੀ ਹੈ ਨਾਰੀ।
ਜੇਤੀ ਹੀ ਸਭ ਨਾਰ ਹੈਂ, ਸਭੋ ਪੁਰਖ ਕੀ ਧੀ। ਸਭੇ ਪੁਰਖ ਨਾਰ ਦੇ ਪੁੱਤ ਹੈਂ, ਝੂਠ ਇਸ ਮੇਂ ਕੀ।
ਨਾਰੀ ਪੁਰਖ ਮਲੀਨ ਹੈਂ ਸਭੇ, ਸਣੇ ਆਪਣੀ ਦੇਹ। ਕੋਈ ਨਾ ਐਥੇ ਰਹਿ ਸਕੇ, ਅੰਤ ਹੋਣਗੇ ਖੇਹ।
ਇਸ ਹੀ ਤੇ, ਮੈਂ ਭਇਆ ਉਦਾਸ। ਦੇਹ ਨ ਰਹਿਣੀ, ਹੋਣੀ ਨਾਸ।
ਤਾਂ ਤੇ, ਦੇਹ ਅਭਿਮਾਨ ਭੀ ਛੁਟੇ। ਬਰਣ ਆਸ੍ਰਮ ਦਾ, ਝਗੜਾ ਟੁਟੇ।
ਫੇਰ ਮੈਨੋ, ਸਭ ਤੇ ਭਇਆ ਬੈਰਾਗ। ਦੇਹ ਅਭਿਮਾਨ, ਦੇਵਾਂ ਸਭ ਤਿਆਗ।
ਕਰਮ-ਧਰਮ, ਸਭ ਲਗਣ ਫਿਕੇ। ਬ੍ਰਿਤੀ ਰਹੀ ਟਿਕੀ, ਥਾਂ ਇਕੇ।
ਦੇਵੀ, ਦੇਵ, ਪੂਜਾ ਸਭ ਛੁਟੀ। ਸਭੋ ਚਾਹ, ਅੰਦਰੋਂ ਹੈ ਟੁਟੀ।
ਜਗਤ ਪਦਾਰਥ, ਨਾ ਲਗੇ ਪਿਆਰਾ। ਜੋ ਦਿਸੇ, ਸਭ ਚਲਣਹਾਰਾ।
ਰਾਜਾ ਪਰਜਾ ਦੀ, ਸਭ ਦੇਹਾ। ਸਭੋ ਅੰਤ ਹੋਵੇਗੀ ਖੇਹਾ।
ਬ੍ਰਹਮਾ, ਬਿਸ਼ਨ ਔਰ ਜੇਤੇ ਹੈਂ ਅਉਤਾਰ। ਕਿਸੇ ਨਾ ਰਹਿਣਾ ਐਥੇ, ਅੰਤ ਨੂੰ ਕਾਲ ਮਾਰੂ ਸਿਰ ਭਾਰ।
ਅੰਤ ਨੂੰ, ਚੰਦ, ਸੂਰਜ ਕਿਸੇ ਨਾ ਰਹਿਣਾ। ਹੋਰ ਕਿਸੀ ਦਾ, ਕੀ ਹੈ ਕਹਿਣਾ।
ਝੂਠਾ ਦਿਸੇ,ਜਗਤ ਪਸਾਰਾ। ਏਕ ਆਤਮ ਬਿਨ, ਸਭ ਅਸਾਰਾ।
ਰਾਜਾ ਪਰਜਾ, ਕੋਈ ਨ ਰਹੇ। ਕਾਲ ਅਗੇ, ਸਭ ਨੋ ਦਹੇ।
ਮਿਲਖ ਹਵੇਲੀ, ਹਛੇ ਪਾਏ। ਏਥੇ ਰਹੇ, ਕਿਸੇ ਨਾਲ ਨਾ ਜਾਏ।
ਐਸੇ ਦੇਖ ਕੇ, ਬਹੁਤ ਮੈਂ ਡਰਿਆ। ਰਬ ਬਿਸਾਰਿਆ, ਏਹ ਮੈਂ ਕੀ ਕਰਿਆ।
ਸ੍ਵਾਸ ਸ੍ਵਾਸ ਵਿੱਚ, ਉਮਰ ਹੈ ਮੁਕਦੀ। ਮੌਤ ਬਲੀ ਹੈ, ਨੇੜੇ ਢੁਕਦੀ।
ਸ੍ਵਾਸ ਬ੍ਰਿਥੇ, ਐਵੇਂ ਗੁਆਏ। ਹਰਿ ਦੇ ਵੱਲ, ਨਾ ਰੰਚਕ ਲਾਏ।
ਜਿਸ ਹਰਿ ਨੇ, ਸਭ ਭਗਤ ਤਰਾਏ। ਸੋ ਹਰਿ, ਤੈਂ ਕਿਉਂ ਬਿਸਰਾਏ।
ਦੇਹ ਅਭਿਮਾਨ, ਮੇਰੇ ਮੇਂ ਭਾਰਾ। ਕੈਸੇ ਜਾਏ, ਏਹ ਨਿਵਾਰਾ।
ਦੇਹ ਅਭਿਮਾਨ, ਦੁੱਖਾਂ ਦੀ ਹੈ ਸੀਮਾਂ। ਇਸਨੋਂ ਕੱਢਾਂ, ਹੋ ਕੇ ਨੀਵਾਂ।
ਐਸੇ ਨੀਵਾਂ, ਹੋ ਕੇ ਰਹੇ। ਜਿਸਤੇ ਨੀਵਾਂ ਹੋਣਾ, ਫੇਰ ਨਾ ਰਹੇ।
ਨੀਵੇਂ ਹੋਣੇ ਮੇਂ, ਸੁਖ ਘਨੇਰੇ। ਦੁਐਤ ਦੀ ਜੜ੍ਹ ਪਟੋ, ਇਕੋ ਬੇਰੇ।

ਦੁਐਤ ਦੀ ਜੜ੍ਹ, ਐਸੇ ਖੋਵੇ। ਸਭ ਮੇਂ ਏਕ ਰਬ ਜਾਣ ਕੇ, ਆਪ ਨੀਵਾਂ ਹੋਵੇ।
ਏਸ ਕਾਲ ਨੇ, ਸਭੇ ਮਾਰੇ। ਪੀਰ, ਪਕੰਬਰ, ਅਉਤਾਰ ਭਾਰੇ।
ਏਥੇ ਟਿਕਣਾ, ਕੋਈ ਨਾ ਪਾਵੇ। ਪਕੜ ਕਾਲ, ਸਭਸ ਨੋ ਖਾਵੇ।
ਬਾਲਕ, ਬੁੱਢਾ, ਗਭਰੂ ਕੋਈ ਨਾ ਛੱਡੇ। ਮੂੰਹ, ਅਗੇ ਤੇ ਅਗੇ ਟੱਡੇ।
ਏਸ ਮੌਤ ਨੇ, ਸਭੇ ਖਾਣੇ। ਪਲੇ ਪਾ ਕੇ ਆਦਮੀ, ਜਿਉਂ ਚੱਬੇ ਦਾਣੇ।
ਜੋ ਜੋ ਹਥ ਮਾਂਹਿ ਹੈਂ ਆਉਣੇ। ਸਭੇ ਦਰੜ ਦੰਦਾਂ ਨਾਲ, ਲੰਘਾਉਣੇ।
ਸਭੇ ਚੱਬ ਚੱਬ ਕੇ ਮੁਕਾਉਣੇ।
ਤੈਸੇ ਹੀ ਇਹ ਮੌਤ ਚੱਬਦੀ ਜਾਂਦੀ। ਬਥੇਰੇ ਚੱਬੇ ਨਹੀਂ ਅਘਾਂਦੀ।
ਜੋ ਦਿਸਨ ਮੌਤ ਦੇ ਪਲੇ ਹੈਂ ।
ਸੋਈ ਸਭੀ, ਚੱਬੇ ਹੈ ਜਾਣੇ। ਜਿਉਂ ਆਦਮੀ, ਚੱਬਦਾ ਦਾਣੇ।
ਕਿਸੇ ਨਾ ਬਚਣਾ, ਬੁਢੇ, ਗਭਰੂ, ਨਿਆਣੇ।
ਏਹ ਮੌਤ, ਕਦੇ ਨਾ ਰਜਦੀ। ਸਭ ਨੂੰ ਖਾ, ਮਦਾਨੀ ਗਜਦੀ।
ਸੁਣ ਮੇਰੇ ਮਨ, ਨਾ ਭੁਲ ਜਾਓ। ਛਡ ਝੂਠ ਨੂੰ, ਸੱਚ ਵੱਲ ਆਓ।
ਹਾਇ! ਹਾਇ!! ਮਾਨਸ ਜਨਮ, ਐਵੇਂ ਗੁਆਇਆ। ਝੂਠੇ ਬਿਉਹਾਰਾਂ ਦੇ ਵਿੱਚ ਲਾਇਆ।
ਫੇਰ ਮੇਰੇ ਮਨ, ਚਿੰਤਾ ਏਹ ਭਈ। ਏਹ ਦੇਹ ਕਿਉਂ ਨਾ ਮਰ ਗਈ।
ਦੇਹ ਹੋਈ, ਤਾਂ ਕੀਤਾ ਜੀਵਾਂ ਦਾ ਘਾਤ। ਤਾਂ ਤੇ ਭਾਰੀ ਹੋਇਆ ਪਾਤ।
ਦਿਲ ਮੇਰੇ ਮੇਂ, ਐਸੀ ਆਵੇ। ਏਹ ਦੇਹ, ਹੁਣ ਹੀ ਹਟ ਜਾਵੇ।
ਫੇਰ ਚਿੱਤ ਮੇਂ, ਐਸੇ ਆਵੇ। ਮਨੁੱਖ ਦੇਹ ਬਿਨ, ਗਿਆਨ ਨਾ ਪਾਵੇ।
ਇਸ ਕਰਕੇ ਨਾ ਰਖੀ, ਨਾ ਛਡੀ ਜਾਵੇ। ਐਸੀ ਚਿੰਤਾ, ਦਿਲ ਨੂੰ ਖਾਵੇ।
ਮਾਨੁਖ ਦੇਹ ਤੇ, ਕੀ ਸੁਖ ਪਾਇਆ। ਪਾਪਾਂ ਦਾ, ਸਿਰ ਭਾਰ ਚੜ੍ਹਾਇਆ।
ਅਗੇ, ਦੁੱਖ ਚੁਰਾਸੀ ਦਾ ਦਿਸੇ। ਦੇਹ ਨਾ ਰਹਿੰਦੀ, ਛਿਨ ਭੰਗਰ ਫਿਸੇ।
ਅਗੇ, ਖਬਰ ਨਹੀਂ ਹੈ ਕਿਧਰ ਜਾਣਾ। ਏਸ ਜੀਵ ਦਾ, ਨਹੀਂ ਟਿਕਾਣਾ।
ਬ੍ਰਿਤੀ ਨੋ, ਭੈ ਪਿਆ ਭਾਰਾ। ਜੋ ਦੀਸੈ, ਸਭ ਚਲਣਹਾਰਾ।
ਖਾਣ ਪਹਿਨਣ ਦਾ, ਸੁਆਦ ਨਾ ਕੋਈ। ਇਕੋ ਹੀ, ਮਨ ਚਿੰਤਾ ਹੋਈ।
ਅਜ ਕਲ੍ਹ, ਦੇਹ ਹਮਾਰੀ ਛੁੱਟੂ। ਏਹ ਚੁਰਾਸੀ, ਕੈਸੇ ਛੁੱਟੂ।
ਚਿੰਤਾ ਭਈ, ਮੇਰੇ ਮਨ ਭਾਰੀ। ਕੈਸੇ ਜਾਵੇ, ਏਹ ਨਿਵਾਰੀ।
ਫੇਰ ਮੈਂ, ਏਹ ਲਈ ਦਿਲ ਧਾਰ। ਭਗਤੀ ਬਿਨਾਂ, ਨਾ ਹੋਈਏ ਪਾਰ।

ਪਰਚੀਆਂ ਭਗਤਾਂ ਦੀਆਂ, ਮੈਂ ਸੁਣਦਾ ਰਹਾਂ। ਸੁਣ ਕੇ, ਅਕਾਂਤ ਜਾਇ ਮੈਂ ਬਹਾਂ।
ਜੈਸੇ ਸੁਣੀ, ਭਗਤਾਂ ਕੀ ਰੀਤ। ਤੈਸੇ, ਮੇਰੇ ਮਨ ਭੀ ਵਧੇ ਪ੍ਰੀਤ।
ਦਿਲ ਮੇਂ ਉਠੇ, ਪ੍ਰੇਮ ਜਬ ਭਾਰਾ। ਹਰਿ ਸਿਉਂ, ਐਸੇ ਕਰਾਂ ਪੁਕਾਰਾ।
ਤੈਂ, ਭਗਤ ਸਭੀ ਉਬਾਰੇ। ਗਨਿਕਾ, ਸਧਨਾ, ਅਜਾਮਲ ਪਾਪੀ ਤਾਰੇ।
ਪਤਿਤ ਉਧਾਰਨ ਕੋ, ਕ੍ਰਿਪਾਲੂ। ਹਮਰੇ ਊਪਰ, ਹੋਇ ਦਿਆਲੂ। ਹਮ ਪਾਪੀ ਤੂੰ ਸਦਾ ਦਿਆਲੂ।
ਪਤਿਤ ਉਧਾਰਨ ਕਾਰਨੇ, ਪ੍ਰੇਮ ਦੇਵੋ ਮਨ ਮਾਂਹਿ ਹਮਾਰੇ।
ਤੋ ਸੋ ਪ੍ਰੇਮ ਕਰਤ ਜੋ ਭਗਤ ਜਨ, ਛਿਨ ਮਾਂਹਿ ਉਧਾਰੇ।

ਮੈਂ, ਡੇਰੇ ਤੇ ਦੂਰ ਪਹਾੜਾਂ ਮੇਂ, ਜਹਾਂ ਕੋਈ ਆਦਮੀ ਨਾ ਦੇਖਦਾ ਹੋਵੇ, ਤਹਾਂ ਬੈਠ ਕੇ ਪ੍ਰੇਮ ਦੇ ਸਹਿਤ ਏਹ ਕਹਿਣਾ, ਹੇ ਅੰਤਰਜਾਮੀ, ਸਰਬ ਬਿਆਪੀ ! ਜੈਸੇ ਧੰਨੇ ਨੋ, ਜੈਸੇ ਨਾਮਦੇਵ ਨੋ, ਜੈਸੇ ਫੰਧਕ ਨੋ, ਜੈਸੇ ਕਰਮਾਂ ਬਾਈ, ਮੀਰਾਂ ਬਾਈ ਨੋ, ਔਰ ਭਗਤਾਂ ਨੋ ਪ੍ਰਤੱਖ ਦਰਸ਼ਨ ਦਿਤਾ ਹੈ, ਤੈਸੇ ਮੈਨੋ ਭੀ ਪ੍ਰਤੱਖ ਦਰਸ਼ਨ ਦੇਹ। ਗੋਬਿੰਦ ਸਿੰਘ ਦਾ ਰੂਪ ਧਾਰ ਕੇ ਦਰਸ਼ਨ ਦੇਹ । ਜਿਸਤੇ ਮੈਨੂੰ ਦਰਸ਼ਨ ਨਾਹੀਂ ਹੁੰਦਾ, ਮੈਂ ਬਡਾ ਹੀ ਗੁਨਾਹੀ ਹੋਊਂਗਾ। ਤਾਂ ਭੀ ਤੇਰਾ ਨਾਉਂ ਪਤਿਤ ਉਧਾਰਨ ਹੈ। ਐਸੇ ਹੀ ਜਬ ਰੋ ਕੇ ਕਹਿਣਾ, ਤੈਂ ਪੱਥਰਾਂ ਵਿੱਚੋਂ ਧੰਨੇ ਨੋ ਦਰਸ਼ਨ ਦਿਤਾ ਹੈ, ਮੈਨੋ ਭੀ ਦਰਸ਼ਨ ਪ੍ਰਤੱਖ ਹੋ ਕੇ ਦੇਹ। ਜਿਸ ਘੋੜੇ ਉਪਰ ਮੈਂ ਅਸਵਾਰ ਹੁੰਦਾ ਸੀ, ਜਬ ਬੈਰਾਗ ਹੋਇਆ ਤਾਂ ਫੇਰ ਮੈਂ ਉਸ ਉਪਰ ਨਹੀਂ ਚੜ੍ਹਿਆ ਕਰਦਾ ਸੀ। ਕਿਸੇ ਗਰੀਬ ਥੱਕੇ ਹੋਏ ਨੋ ਚਾੜ੍ਹ ਲੈਣਾ ਜਾਂ ਹੱਥ ਫੜ ਲੈਣਾ। ਕਹਿਣਾ, ਰੱਬ ਉਪਰ ਨਹੀਂ ਚੜ੍ਹਨਾ, ਕਦੇ ਘੋੜੇ ਨੋ ਜੁਦਾ ਲੈ ਜਾਣਾ ਕਹਿਣਾ, ਤੈਂ ਘੋੜੇ ਦਾ ਰੂਪ ਧਾਰਿਆ ਹੋਇਆ ਹੈ। ਜਿਤਨੇ ਰੂਪ ਬੇਅੰਤ ਹੈਂ ਸਭ ਤੇਰੇ ਹੈਂ। ਸਰਬ ਵਿੱਚ ਹੋ ਕੇ ਸਰਬ ਕਾਰਜ ਕਰਦਾ ਹੈਂ। ਐਤਨਾ ਮਾਸ ਹੱਡ ਚੁਕਦਾ ਹੈਂ, ਅਸਵਾਰ ਨੋ ਚੁਕਦਾ ਹੈਂ, ਦਾਣਾ ਘਾਸ ਖਾਂਦਾ ਹੈਂ, ਤੂੰ ਚੇਤੰਨ ਹੈਂ। ਘੋੜੇ 'ਤੇ ਗੋਬਿੰਦ ਸਿੰਘ ਦਾ ਰੂਪ ਧਾਰ ਕੇ ਦਰਸ਼ਨ ਦੇਹ, ਹਥ ਜੋੜ ਕੇ ਘੋੜੇ ਦੇ ਪੈਰੀ ਪੈਣਾ ਔਰ ਰੋਣਾ। ਜਬ ਨਾ ਕੁਛ ਹੋਣਾ ਤਾਂ ਡੇਰੇ ਨੂੰ ਚਲੇ ਆਉਣਾ। ਜਿਥੇ ਬੈਠਣਾ ਮੂੰਹ ਉਤੇ ਪੱਲਾ ਲੈ ਕੇ, ਤੰਬੂ ਦੀ ਚੋਬ ਨਾਲ ਢੋਹ ਲਾ ਕੇ ਬੈਠ ਰਹਿਣਾ। ਬੌਰਿਆਂ ਦੀ ਤੌਰ ਬ੍ਰਿਤ ਮੇਰੀ ਹੋ ਗਈ। ਜੋ ਸਿਖ ਔਰ ਭਾਈ ਥੇ ਮੇਰੇ, ਪੁੱਛਣ 'ਤੈਨੂੰ ਚੰਗੇ ਭਲੇ ਨੂੰ ਕੀ ਹੋਇਆ? ਤੂੰ ਕਿਉਂ ਪੈ ਰਹਿੰਦਾ ਹੈਂ?' ਤਾਂ ਮੈਂ ਕਹਿਣਾ 'ਮੇਰਾ ਚਿੱਤ ਰਾਜੀ ਨਹੀਂ।' ਤਾਂ ਓਨ੍ਹਾਂ ਨੋ ਭਲਿਆਂ ਸਿੱਖਾਂ ਵਿਚਾਰਵਾਨਾਂ ਨੇ ਕਹਿਣਾ, ਭਾਈ ਇਸਨੋ ਸੱਚ ਦੇ ਪਾਸੇ ਦਾ ਪਰੇਮ ਜਾਗਿਆ ਹੈ। ਤੁਸੀਂ ਇਸਨੋ ਕੁਛ ਨਾ ਕਿਹਾ ਕਰੋ। ਤਾਂ ਮੇਰਿਆਂ ਸਨਬੰਧੀਆਂ ਨੇ ਕਹਿਣਾ, ਭਾਈ ਸਾਨੋਂ ਫ਼ਕੀਰ ਹੁੰਦਾ ਨਜ਼ਰ ਆਉਂਦਾ ਹੈ। ਜਿਸਦੇ ਘਰ ਲਗਦੀ ਹੈ, ਉਸਨੋਂ ਦੁੱਖ ਮਲੂਮ ਹੁੰਦਾ ਹੈ। ਅਸਬਾਬ ਆਪਣਾ ਇਸਨੇ ਸਭ ਖ਼ਬਰ ਨਹੀਂ ਕਿਸਨੋ ਦਿਤਾ ਹੈ, ਏਹ ਸੁਦਾਈ ਹੋਇ ਗਿਆ ਹੈ। ਤਾਂ ਫੇਰ ਮੈਨੂੰ ਸਨਬੰਧੀ ਪੁੱਛਣ ਲੱਗੇ 'ਤੈਨੂੰ ਕੀ ਹੋਇਆ ? ਸਾਨੂੰ ਦਸ, ਤੂੰ ਰੋਟੀ ਛੱਡ ਬੈਠਾ, ਚੁਪ ਕਰ ਰਹਿੰਦਾ ਹੈਂ। ਅਗੇ ਤੂੰ ਹਸਦਾ, ਠਠਾ-ਮਸ਼ਕਰੀ ਕਰਦਾ ਅਤੇ ਹਰ ਕਿਸੇ ਨਾਲ ਲੜ ਪੈਂਦਾ ਥਾ, ਹੁਣ ਤੈਨੂੰ ਅਸੀਂ ਵਧ-ਘਟ ਬਚਨ ਭੀ ਕਹਿੰਦੇ ਹਾਂ, ਤੂੰ ਕੁੱਛ ਭੀ ਉੱਤਰ ਨਹੀਂ ਦਿੰਦਾ,

ਚੁੱਪ ਕਰ ਰਹਿੰਦਾ ਹੈਂ। ਇਸ ਗੱਲ ਦਾ ਅਸੀਂ ਕੀ ਜਾਣੀਏਂ?' ਜਾਂ ਮੈਨੋਂ ਐਸੇ ਪੁੱਛਣ ਤਾਂ ਮੈਂ ਚੁੱਪ ਕਰ ਰਿਹਾ, ਤਾਂ ਇਕ ਸਨਬੰਧੀ ਨੇ ਖਿਝ ਕੇ ਮੈਨੂੰ ਫੜ ਕੇ ਡੌਲਿਆਂ ਤੇ ਜੋਰ ਨਾਲ ਹਿਲਾਇਆ। ਮੈਂ ਉਸਨੋ ਕੁੱਛ ਨਾ ਕਿਹਾ ਤਾਂ ਹੋਰ ਜੋ ਸਿਖ ਥੇ ਡੇਰੇ ਵਿਚਲੇ, ਉਨ੍ਹਾਂ ਨੇ ਉਸਨੋ ਪਿਸ਼ੇਮਾਨ ਕੀਤਾ। ਕਹਿਣ ਲੱਗੇ 'ਦੇਖ ਤਾਂ! ਜੇ ਤੂੰ ਅਗੇ ਇਸਨੋ ਏਤਨੀ ਖੇਚਲ ਕਰਦਾ ਤਾਂ ਤੈਨੋ ਸਿਰ ਦੇ ਭਾਰ ਮਾਰਦਾ, ਹੁਣ ਤਾਂ ਇਹ ਖ਼ਬਰ ਨਹੀਂ ਕਿਸ ਖਿਆਲ ਵਿੱਚ ਹੈ। ਤੈਨੋ ਹਛੀ ਨਹੀਂ ਏਸ ਨਾਲ ਜੁਲਮੀ ਕਰਨੀ। ਫੇਰ ਸਿਖਾਂ ਦੇ ਕਹੇ ਉਹ ਮਿਟ ਗਇਆ। ਹਥ ਜੋੜ ਕੇ ਮੇਰੇ ਪੈਰਾਂ ਉਤੇ ਸਿਰ ਰੱਖ ਦਿਤਾ। ਕਹਿਣ ਲੱਗਾ, 'ਮੈਂ ਨਾ ਸੀ ਜਾਣਦਾ, ਜੋ ਤੈਨੂੰ ਐਡੀ ਖ਼ਿਮਾ ਹੋ ਗਈ ਹੈ।' ਤਾਂ ਮੇਰੇ ਦਿਲ ਆਈ ਜਾਂ ਮੈਨੋ ਸਾਹਿਬ ਨੇ ਖ਼ਿਮਾ ਬਖ਼ਸ਼ੀ ਹੈ ਤਾਂ ਮੇਰਾ ਦਿਲ ਸੀਤਲ ਜੇਹਾ, ਬਿਉਹਾਰਾਂ ਤੇ ਹੋਇ ਗਿਆ। ਅਗੇ ਈਰਖਾ ਬਾਦ ਵਿੱਚ ਸੜਦਾ ਥਾ, ਇਸਤੇ ਨੀਵੇਂ ਹੋਣੇ ਵਿੱਚ ਬੜਾ ਸੁਖ ਨਜ਼ਰ ਆਉਂਦਾ ਹੈ। ਤਾਂ ਮੈਂ ਜਿਥੇ ਭਗਤਾਂ ਦੀਆਂ ਪਰਚੀਆਂ ਦੀ ਕਥਾ ਹੋਂਦੀ ਥੀ, ਉਥੇ ਰਾਤ ਨੋ ਸਿਖ ਸੰਤ ਕੱਠੇ ਹੋ ਕੇ ਕਥਾ ਕਰਦੇ ਥੇ, ਮੈਂ ਚੋਰੀ ਜੋੜੇ ਝਾੜ ਕੇ ਸਿਧੇ ਕਰਕੇ ਰੱਖਣੇ। ਮਨ ਸਰਬ ਦੇ ਚਰਨਾਂ ਦੀ ਖਾਕ ਜਾਣਨਾ, ਦਿਲ ਵਿੱਚ ਬਡਾ ਪ੍ਰੇਮ ਕਰਨਾ। ਰਾਤ ਨੋ ਪਰਚੀਆਂ ਦੀ ਕਥਾ ਹੁੰਦੀ ਸੀ, ਮੈਨੋ ਜੋੜੇ ਝਾੜਦੇ ਨੋ ਦੇਖ ਲਇਆ। ਸਿਖ ਮੈਨੋ ਕਹਿਣ ਲਗੇ, ਜੋ ਤੁਸਾਂ ਨੋ, ਸਾਹਿਬ ਨੇ ਪ੍ਰੇਮ ਬਖਸ਼ਿਆ ਹੈ ਤਾਂ ਹੋਰ ਟਹਿਲ ਕਰੋ, ਜੋੜੇ ਨਾ ਝਾੜਿਆ ਕਰੋ। ਤਾਂ ਮੈਂ ਆਖਿਆ, 'ਜੀ ਮੈਥੋਂ ਕੁੱਛ ਨਹੀਂ ਹੋ ਸਕਦਾ, ਸਾਹਿਬ ਕਰਾਉਂਦਾ ਹੈ, ਸੋ ਹੁੰਦਾ ਹੈ।' ਫੇਰ ਮੈਨੋ ਸਿਖ ਕੱਠੇ ਹੋ ਕੇ ਲਗੇ ਕਹਿਣ, ਭਾਈ ਮੋਹਰਿ ਸਿੰਘ ਜੀ, ਤੁਸੀਂ ਜੋੜੇ ਝਾੜਨੇ ਦਾ ਪ੍ਰੇਮ ਨਾ ਕਰੋ। ਆਪਣੇ ਦਿਲ ਤੇ ਨਿਮਰ ਭਾਉ ਰਖੋ। ਇਸ ਵਿੱਚ ਤੁਹਾਡੇ ਭਰਾਉ ਬਹੁਤ ਤੰਗ ਹੈਂ, ਸਿਖ ਭੀ ਰਾਜੀ ਨਹੀਂ। ਤੁਸੀਂ ਕਹਿੰਦੇ ਹੁੰਦੇ ਥੇ, ਸਾਡਾ ਸਰੀਰ ਜੁੱਧ ਵਿੱਚ ਲਗੇ, ਗੁਰੂ ਕੇ ਲੇਖੇ। ਹੁਣ ਸਸ਼ਤ੍ਰ ਰੱਖ ਦਿਤੇ। ਨਿਹੰਗਾਂ ਸਿੰਘਾਂ ਦੇ ਬੇਟੇ ਹੋ ਕੇ ਅਨੰਦਪੁਰ ਜੀ ਕੇ ਮਾਲਕ ਅਨੰਦਪੁਰ ਜੀ ਤੇ ਜਾ ਕੇ ਤੁਸਾਡੇ ਬਡਿਆਂ ਨੇ ਤੁਰਕਾਂ ਨਾਲ ਜੁੱਧ ਕੀਤੇ, ਅੰਮਰਤਸਰ ਜੀ ਸੀਸ ਆਪਨੇ ਦਿਤੇ। ਕਈ ਸੈ ਤੁਹਾਡੇ ਭਾਈਚਾਰੇ ਵਿੱਚੋਂ ਸਿੰਘਾਂ ਦੇ ਸੀਸ ਲਗੇ। ਅਨੰਦਪੁਰ ਤੁਸਾਡੇ ਵੱਡਿਆਂ ਨੇ ਆਬਾਦ ਕੀਤਾ, ਹੁਣ ਭੀ ਤੁਸਾਡੇ ਪਾਸ ਹੈ, ਜਗੀਰਾਂ ਮੱਲੀਆਂ ਅਠਾਰਾਂ ਸੈ ਸੋਲੇ (1816) ਸੰਮਤ ਮੇਂ। ਸ਼ਮਸ਼ੇਰ ਦੇ ਸਾਥ ਦੇਗ ਭੀ ਤੁਸਾਡੇ ਬਡਿਆਂ ਨੇ ਲਾਈ। ਅਨੰਦਪੁਰ ਜੀ ਬਾਪ ਤੁਸਾਡਾ ਜਗੀਰ ਦੇ ਮੱਲਣੇ ਮੇਂ। ਐਸੇ ਸਿੰਘਾਂ ਦੇ ਬੇਟੇ ਹੋ ਕੇ ਤੁਸੀਂ ਜੋੜੇ ਝਾੜਨ ਲਗੇ ਤਾਂ ਹੋਰਨਾਂ ਦਾ ਕੀ ਹਵਾਲ। ਤੁਸਾਂ ਨੋ ਦੇਖ ਕੇ ਹੋਰ ਭੀ ਕਈ ਸਸ਼ਤਰ ਸਿੱਟ ਕੇ ਫ਼ਕੀਰ ਹੋ ਜਾਣਗੇ। ਜਾਂ ਮੈਨੋ ਸਿਖਾਂ ਨੇ, ਮੇਰੇ ਭਾਈਆਂ ਨੇ, ਗੁਸੇ ਹੋ ਕੇ ਲਗੇ ਕਹਿਣ, ਹੱਥ ਜੋੜ ਕੇ ਭੀ ਯਾਨੀ ਚੀਤੇ ਵਾਂਗੂੰ ਮੈਨੋ ਭੁਲਾਉਣੀਆਂ ਦੇਣ। ਤਾਂ ਮੈਂ ਆਪਣੇ ਦਿਲ ਵਿੱਚ ਆਖਿਆ ਏਹ ਮੈਨੋ ਲੋਕ ਲਾਜ ਵਿੱਚ ਪਾਇਆ ਚਾਹੁੰਦੇ ਹੈਨ।

**ਜਾ ਕਾ ਮਨੁ ਹੋਇ ਸਗਲ ਕੀ ਰੀਨਾ ॥**
**ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ ॥** (ਅੰਗ-੨੬੬)

**ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ॥** (ਅੰਗ-੧੩੭੦)

ਫੇਰ ਮੈਂ ਦਿਨ ਨੋ ਸਰਬੱਤ ਦੇ ਜੋੜੇ ਝਾੜਨ ਲੱਗਾ। ਮਨ ਨੂੰ ਸ਼ਾਂਤ ਆਉਂਦੀ ਜਾਵੇ। ਲੋਕ ਲਾਜ ਦੂਰ ਭਈ। ਦਿਲ ਦੀ ਅਟਕ ਗਈ। ਦਸ ਬਾਰਾਂ ਦਿਨ ਜੋੜੇ ਝਾੜੇ। ਫੇਰ ਬਿਰਤੀ ਸੁਨ ਰਹੀ। ਭਾਵੇਂ ਬਾਹਰ ਦੇ ਪਦਾਰਥ ਦੇਖਣੇ ਸੁਣਨੇ ਨੂੰ ਮਨ ਨਾ ਚਾਹੇ। ਜਿਥੇ ਬੈਠਾਂ, ਬੈਠ ਰਹਾਂ, ਪਿਛਲਾ ਡੇਰੇ ਦਾ ਚੇਤਾ ਨਾ ਰਹੇ। ਗਠੜੀ ਮੇਰੀ ਵਿੱਚ ਸੱਤਰ ਰੁਪਯੇ ਥੇ, ਔਰ ਲੀੜੇ, ਭਾਂਡੇ ਜੇ ਮੈਂ ਆਪਣੇ ਖਿਆਲ ਵਿੱਚ ਬੈਠਾ ਹੋਵਾਂ, ਤਾਂ ਉਨ੍ਹਾਂ ਦਾ ਚੇਤਾ ਆਵੇ, ਦਿਲ ਨੂੰ ਦੁੱਖ ਲਗੇ। ਉਹ ਰੁਪਯੇ ਮੈਂ ਸਨਬੰਧੀਆਂ ਤੋਂ ਚੋਰੀ, ਸਣੇ ਭਾਂਡਿਆਂ ਤੇ ਬਸਤਰਾਂ, ਗਰੀਬਾਂ ਨੋ ਵੰਡ ਦਿਤੇ। ਏਕ ਪੁਰਾਣੀ ਗਰਦਨੀ ਘੋੜੇ ਦੀ, ਆਪਣੇ ਉਪਰ ਨੋ ਰੱਖ ਲਈ। ਹੋਰ ਜੋ ਪੁਸ਼ਾਕਾਂ ਆਪਣੇ ਉਤੇ ਪਹਿਰਨ ਵਾਲੀਆਂ ਸੀਆਂ, ਸੋ ਭੀ ਕੋਈ ਨਾ ਰੱਖੀ, ਦਿਲ ਨੋ ਭਾਉਂਦੀ ਨਹੀਂ ਥੀ। ਦੋ ਛੋਟੀਆਂ ਕੱਛਾਂ ਅਤੇ ਇਕ ਪਗ ਰੱਖ ਲਈ ਸਿਰ ਦੀ। ਜੋੜਾ ਭੀ ਚੱਕ ਦਿਤਾ, ਚੇਤਾ ਰਹਿੰਦਾ ਥਾ ਪੈਰੀ ਪਾਉਣੇ ਦਾ, ਚੇਤਾ ਭੀ ਨਾ ਸਹਾਰਿਆ ਜਾਵੇ। ਆਪਣੀ ਦੇਹ ਦਾ ਚੇਤਾ ਭੀ ਬੁਰਾ ਲਗੇ, ਦਿਲ ਵਿੱਚ ਆਵੇ, ਦੇਹ ਤੋਂ ਬਿਸਿੰਮ੍ਰਿਤ ਹੋ ਜਾਈਏ। ਦੇਹ ਦਾ ਚੇਤਾ ਬੁਰਾ ਲਗੇ। ਕਹੀਏ, ਆਪਣੇ ਮਨ ਵਿੱਚ ਬਾਹਰ ਦੇ ਪਦਾਰਥਾਂ ਸਣੇ ਆਪਣੀ ਦੇਹ ਭਾਸਣ ਨਾ, ਤਾਂ ਜਾਣਾਗਾ ਬ੍ਰਿਤੀ ਟਿਕੀ ਹੈ।

ਫੇਰ ਦਿਲ ਵਿੱਚ ਆਵੇ ਸੁਣਦੇ ਥੇ ਸਾਸ਼ਤ੍ਰਾਂ ਤੇ ਸੰਤਾਂ ਤੋਂ, ਜਿਸਨੋ ਸਾਹਿਬ ਦੇ ਪਾਸੇ ਦਾ ਪ੍ਰੇਮ ਹੁੰਦਾ ਹੈ, ਉਸ ਨੋ ਬਿਨਾ ਸਾਹਿਬ ਤੋਂ ਹੋਰ ਕੁਛ ਨਹੀਂ ਦਿਸਦਾ। ਮੈਨੋ ਸਰਬ ਦੇਹਾਂ ਦਿਸਦੀਆਂ ਹੈਂ, ਸਾਰੀ ਸਿਆਣ ਬਣੀ ਹੋਈ ਹੈ। ਅੱਖਾਂ ਨਾਲ ਰੂਪ ਦਿਸਦਾ ਹੈ, ਸਰਬ ਇੰਦ੍ਰੀਆਂ ਦੀ ਪਛਾਣ ਹੈ, ਏਹ ਮੇਰੀ ਕਦੋਂ ਹਟੂਗੀ। ਆਪਣੇ ਮੂੰਹ ਵਿੱਚ ਮੈਂ ਜੋ ਚੀਜ ਪਾਉਣੀ ਤਾਂ ਮੈਂ ਦੇਖਣਾ ਸੁਆਦ ਹਟਿਆ ਹੈ ਕਿ ਅਗੇ ਵਾਂਗੂੰ ਹੀ ਆਉਂਦਾ ਹੈ। ਜਾਂ ਦੇਖਣਾ ਅਗੇ ਜੇਹਾ ਆਉਣਾ, ਦਿਲ ਵਿੱਚ ਬੜੇ ਔਖੇ ਹੋਣਾ। ਕਹਿਣਾ, ਅਜੇ ਤੇ ਮੈਨੂੰ ਉਸੇ ਤਰ੍ਹਾਂ ਸੁਆਦ ਆਉਂਦਾ ਹੈ। ਮਨ, ਬੁੱਧੀ, ਇੰਦ੍ਰੀਆਂ, ਪਦਾਰਥਾਂ ਵਿਖੇ ਧਾਉਣੇ ਤੇ ਹਟ ਗਈਆਂ, ਪਦਾਰਥਾਂ ਦੀ ਭਿੰਨ ਭਿੰਨ ਪਛਾਣ ਨਾ ਹਟੀ। ਘੋੜਾ, ਆਦਮੀ, ਗਾਂ, ਮੈਸ, ਬੱਕਰੀ, ਸਰਬ ਪਦਾਰਥ, ਦੇਹਾਂ, ਭਿੰਨ ਭਿੰਨ ਸਿਆਣ ਇੰਦ੍ਰੀਆਂ ਦੀ ਨਾ ਹਟੀ। ਹੁਣ ਕੀ ਕਰੀਏ? ਤਾਂ ਮੈ ਆਪਣੇ ਮਨ ਵਿੱਚਾਰ ਕੀਤਾ, ਮਨ ਅਜੇ ਹੋਰ ਨੀਵਾਂ ਕਰਾਂਗਾ ਤਾਂ ਸਾਹਿਬ ਮੇਹਰਬਾਨ ਹੋਊਗਾ। ਫੇਰ ਮੈਂ ਸਰਬ ਸਰੀਰਾਂ ਵਿੱਚ ਸਾਹਿਬ ਜਾਣ ਕੇ ਸਰਬੱਤ ਦੇ ਚਰਨਾਂ ਦਾ ਦਿਲ ਵਿੱਚ ਧਿਆਨ ਧਰਨਾ। ਚਮਾਰਾਂ ਦੇ, ਚੂਹੜਿਆਂ ਦੇ, ਮੁਸਲਮਾਨਾਂ ਦੇ, ਸਰਬੱਤ ਦੇ ਚਰਨ, ਰੱਬ ਦੇ ਜਾਣ ਕੇ ਨਮਸ਼ਕਾਰੀਆਂ ਬਾਰ ਬਾਰ ਦਿਲ ਵਿਚ ਕਰਨੀਆਂ। ਬਡੇ ਪ੍ਰੇਮ ਨਾਲ ਬੀਸ ਕੁ ਦਿਨ ਏਹ ਬ੍ਰਿਤੀ ਰਹੀ। ਫੇਰ ਏਹ ਚੇਤਾ ਭੀ ਬ੍ਰਿਤੀ ਨੋ ਰਹੇ, ਏਹ ਭੀ ਨਾ ਸਹਾਰ ਹੋਵੇ। ਏਹ ਬੀਚਾਰ ਦਿਲ ਵਿੱਚ ਹੂਆ, ਦੇਹਾਂ ਜੜ੍ਹ ਹੈਂ, ਆਤਮਾ ਚੈਤੰਨ ਹੈ, ਸਰਬ ਮੇਂ ਪੂਰਨ ਹੈ, ਐਸੇ ਜਾਣ ਕੇ ਅੰਤਰ ਧਿਆਨ ਸਰਬ ਕੇ ਚਰਨਾਂ ਕਾ ਧਾਰਨਾ।

ਸਿਖਾਂ ਨੇ ਕਹਿਣਾ ਜੀ ਸਾਨੋ ਭੀ ਰੱਬ ਦਾ ਰਾਹ ਦੱਸੋ। ਮੈਂ ਚੁੱਪ ਕਰ ਰਹਿਣਾ। ਦਿਲ ਵਿੱਚ ਆਉਣਾ ਮੈਂ ਆਪ ਹੀ ਅਗਯਾਨੀ ਹਾਂ। ਰਬ ਸਭਨਾਂ ਵਿੱਚ ਪੂਰਨ ਹੈ। ਏਹ ਉਲਟਾ ਰੱਬ ਮੈਨੂੰ ਪੁਛਦਾ ਹੈ। ਮੈਂ ਆਪਣੇ ਦਿਲ ਵਿੱਚ ਬੈਰਾਗਮਾਨ ਹੋ ਜਾਣਾ, ਫੇਰ ਮੈਂ ਦਿਲ ਵਿੱਚ ਬੀਚਾਰ ਕਰਨਾ, ਜੋ ਐਸ ਲੋਕ ਦਾ ਪਦਾਰਥ ਹੈ, ਸਭ ਝੂਠਾ

ਹੈ। ਆਪਣੀਆਂ ਔਰ ਸਰਬ ਦੇਹਾਂ ਭੀ ਝੂਠੀਆਂ ਹੈਂ। ਪਦਾਰਥ ਵਿੱਚ ਜੋ ਸੁੱਖ ਹੈ, ਸਭ ਦੁੱਖ ਰੂਪ ਹੈ। ਇਨਾਂ ਪਦਾਰਥਾਂ ਦੇ ਸੁੱਖਾਂ ਵਿੱਚ ਵਾਸਨਾ ਰਹੇ ਤਾਂ ਜਨਮ ਆਦਿਕ ਦੁੱਖ ਪ੍ਰਾਪਤ ਹੁੰਦੇ ਹੈਂ। ਤਾਂ ਤੇ ਹੇ ਸਾਹਿਬ ! ਮੈਨੋ ਏਹ ਲੋਕ ਦੇ ਸੁੱਖ ਪ੍ਰਾਪਤ ਨਾ ਹੋਵੇਂ। ਸੁਣਦਾ ਥਾ ਸ਼ਾਸ਼ਤ੍ਰਾਂ ਸੰਤਾਂ ਤੇ, ਜੇ ਏਹ ਜੀਉ ਸ੍ਵਰਗ ਭੀ ਜਾਂਦਾ ਹੈ, ਆਪਣੇ ਕਰਮ ਭੋਗ ਕੇ ਫੇਰ ਚੌਰਾਸੀ ਪਿਆ ਭੌਂਦਾ ਹੈ। ਇਹ ਸੁਣ ਕੇ ਭੀ ਮੈਂ ਵੱਡਾ ਭੈਮਾਨ ਹੋ ਕੇ ਆਖਿਆ ਕਰਾਂ ਮਨ ਵਿੱਚ, ਹੇ ਸਾਹਿਬ ! ਮੈਨੋ ਬਚਾ ਲਈਏ, ਐਸੇ ਸ੍ਵਰਗ ਤੇ ਜਿਸ ਤੇ ਫੇਰ ਚੁਰਾਸੀ ਹੋਣੀ ਹੈ, ਡਰ ਕੇ ਬਡਾ ਰੋਣਾ। ਕਹਿਣਾ, ਸ੍ਵਰਗ ਭੀ ਦੁੱਖ ਰੂਪ ਹੈ, ਮੈਨੋ ਨਾ ਪ੍ਰਾਪਤ ਹੋਵੇ। ਫੇਰ ਮੈਂ ਦਿਲ ਵਿਚ ਵੀਚਾਰ ਕੀਤਾ, ਅਗੇ ਮੈਂਨੋ ਜਦੋਂ ਬੈਰਾਗ ਨਹੀਂ ਸੀ ਹੂਆ, ਉਸ ਅਵਸਥਾ ਤੇ ਤਾਂ ਮੈਨੋ ਬਡਾ ਸੁੱਖ ਪ੍ਰਾਪਤ ਹੋਇਆ ਹੈ। ਬੈਰਾਗ ਕਰਕੇ ਬਡਾ ਸੁੱਖ ਹੈ। ਜਾਂ ਸਰਬ ਸੁੱਖ ਸੁਰਗ ਦੇ ਐਸ ਲੋਕ ਤੇ ਪਦਾਰਥ ਹਛੂੰ ਝੂਠੇ ਡਿਠੇ, ਤਾਂ ਮੇਰੇ ਵਿੱਚੋਂ ਹੁਣ ਦੀਨਤਾ ਦੂਰ ਹੋ ਗਈ ਹੈ। ਜਾਂ ਪਦਾਰਥ ਤਿਆਗ ਦਿਤੇ, ਪਾਸ ਰਖਣੇ ਦੀ ਲੋੜ ਨਹੀਂ, ਤਾਂ ਅਧੀਨ ਕਿਸਦੇ ਹੋਣਾ ਥਾ ? ਦੀਨ ਅਧੀਨਤਾ ਦੂਰ ਹੋ ਗਈ। ਤੌਂ ਭੀ ਮੇਰੇ ਮਨ ਨੋ ਬਡਾ ਅਰਾਮ ਹੋਇਆ। ਅਗੇ ਜਾਂ ਸਰਬ ਨੋ ਪ੍ਰਮੇਸ਼ਰ ਜਾਣ ਕੇ, ਸਰਬ ਦੇ ਚਰਨਾਂ ਦਾ ਧਿਆਨ ਕੀਤਾ, ਫੇਰ ਰਾਗ ਦ੍ਵੈਖ ਕਿਸ ਨਾਲ ਕਰਨੀ ਥੀ। ਸਰਬ ਤੇ ਆਪ ਨੋ ਨੀਵਾਂ ਜਾਣ ਕੇ ਰਾਗ ਦ੍ਵੈਖ ਹਟੀ ਤੇ ਮਨ ਨੇ ਅਰਾਮ ਪਾਇਆ। ਇਕ ਫਿਕਰ ਰਿਹਾ, ਕਹਾਂ–

ਰੱਬ ਐਨੀ ਅੱਖੀਂ ਨਾ ਮੈਂ ਡਿਠਾ, ਏਹੋ ਫਿਕਰ ਦਿਲ ਨੋ ਪਇਆ ਨਿਤ ਖਾਉਂਦਾ ਹੈ।<br>
ਅੱਖੀਂ ਆਪਣੀ ਦੇਖਾਂ ਨਾ ਜਬ ਤਾਈਂ, ਅਰਾਮ ਦਿਲ ਨੂੰ ਜਰ੍ਹਾ ਨਾ ਆਉਂਦਾ ਹੈ।<br>
ਭੁੱਲ ਗਈ ਬਿਉਹਾਰਾਂ ਦੀ ਸੁੱਧ ਸਭੋ, ਮਨ ਹੋਰ ਨਾ ਕਿਧਰੇ ਜਾਉਂਦਾ ਹੈ।<br>
ਸਿਰ ਧਰੀਏ ਤਿਸਦੇ ਜਾਇ ਅੱਗੇ, ਜੇਹੜਾ ਐਨ੍ਹੀਂ ਅੱਖੀਏਂ ਰੱਬ ਦਿਖਾਉਂਦਾ ਹੈ।

ਮੈਂ ਕਿਹਾ ਹੇ ਸਾਹਿਬ ! ਤੂੰ ਆਪਣੀ ਸੱਚ ਦੀ ਦੇਹ ਧਾਰ ਕੇ ਮੈਨੂੰ ਦਰਸ਼ਨ ਦੇਹ। ਐਸੇ ਅਕਾਂਤ ਬੈਠ ਕੇ ਮੈਂ ਬਡੇ ਪ੍ਰੇਮ ਨਾਲ ਸਾਹਿਬ ਅੱਗੇ ਅਰਜੋਈ ਕਰਿਆ ਕਰਾਂ। ਦਿਲ ਵਿੱਚ ਆਖਾਂ ਧੰਨੇ, ਕਬੀਰ, ਨਾਮਦੇਵ ਨੋ ਜੈਸੇ ਦਰਸ਼ਨ ਦਿਤਾ ਹੈ, ਮੈਨੋ ਉਸੀ ਤਰ੍ਹਾਂ ਦਰਸ਼ਨ ਦੇਹ। ਜਬ ਬਡਾ ਉਬਾਲ ਉਠੇ ਤਾਂ ਦੂਰ ਜਾ ਕੇ ਰੋਇ ਆਉਣਾ। ਹੋਰ ਜਹਾਨ ਦੇਖਿਆ, ਲੋਕ ਸਭ ਦੂਰ ਹੋ ਗਏ। ਸਾਹਿਬ ਵੱਲ ਚੇਤਾ ਰਹੇ। ਤੇਲ ਧਾਰ ਵਤ ਸੁਪਨੇ ਵਿੱਚ ਭੀ ਓਹੋ ਬ੍ਰਿਤ ਰਹੇ। ਸਖੋਪਤਿ ਮੇਂ ਬੇਖਬਰੀ ਰਹੇ। ਏਹੋ ਦਿਲ ਵਿੱਚ ਆਇਆ ਕਰੇ, ਇਕ ਤੂੰ ਭੁੱਲਾ ਹੋਇਆ ਹੈਂ, ਹੋਰ ਸਰਬ ਵਿੱਚ ਹੋ ਕੇ, ਸਾਹਿਬ ਭੁੱਲਾ ਨਹੀਂ ਜਾਣੀਦਾ ਹੈ। ਗੁਰੂ ਜੋ ਕਹਿੰਦਾ ਹੈ–

**ਘਟਿ ਘਟਿ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥** (ਦਸਮ ਗ੍ਰੰਥ)

ਜੇ ਮੈਂ ਬਹੁਤ ਭੀ ਬੁਰਾ ਹਾਂ ਤਾਂ ਭੀ ਮੈਂ ਤੇਰਾ ਹਾਂ। ਹੇ ਸਾਹਿਬ ! ਮੇਰੀ ਭੀ ਪੀਰ (ਪੀੜ) ਪਛਾਣ, ਐਸੇ ਨਿਤ ਕਹਾਂ। ਜਿਥੇ ਜਾਵਾਂ, ਤਿਥੇ ਬੈਠ ਰਹਾਂ।

## ॥ਚੌਪਈ ਸਾਹਿਬ॥

ਰੱਬ ਸਭ ਮੇਂ ਜਾਨਾ। ਆਪਿ ਕੋ ਨਾ ਮਾਨਾ।
ਦੇਖਾਂ ਸ੍ਰਬ ਮਾਹਿਂ ਰੱਬ ਦਾ ਹੈ ਬਾਸ। ਆਪ ਕੋ ਮੈਂ ਜਾਨਾ, ਸਰਬ ਕਾ ਦਾਸ।
ਸਰਬ ਕੇ ਚਰਨਾਂ ਕੀ, ਵਾਂਛਾਂ ਧੂੜ। ਆਪ ਕੋ, ਮੈਂ ਮਾਨਾ ਮਹਾਂ ਮੂੜ੍ਹ।
ਦਿਲ ਵਿੱਚ ਰਹੇ ਚੁਰਾਸੀ ਦਾ ਦੁੱਖ। ਸਾਹਿਬ ਦੇ ਮਿਲਣ ਦੀ ਵਡੀ ਭੁੱਖ।
ਇਸਤੇ ਚਿੰਤਾ ਜਾਵੈ ਨਾਂਹਿ। ਜਾਗ੍ਰਤ ਅਵਸਥਾ ਮਾਹਿਂ।
ਪ੍ਰੇਮ ਰੁਦਨ ਮੈਂ ਕਰ ਥੱਕਾ, ਜਾਹਰ ਦਿਤੀ ਦਿਖਾਲੀ ਨਾਹਿਂ।
ਸੁਪਨ ਅਵਸਥਾ ਮਾਹਿਂ, ਪ੍ਰਤੱਖ ਦੇਖਿਆ ਬਹੁ ਬਾਰ।
ਸੋ ਜਾਗ੍ਰਤ ਅਵਸਥਾ ਮਾਹਿਂ ਜੈਸੇ, ਮਨ ਆਪਨੇ ਧਿਆਨ ਧਰਦਾ।
ਸੁਪਨੇ ਬਿਖੈ ਤੈਸੇ ਹੀ ਦਰਸ਼ਨ ਕਰਦਾ।
ਸੁਪਨ ਅਵਸਥਾ ਮਾਂਹਿ ਏਕ ਸਮੇਂ, ਗੁਰੂ ਗੋਬਿੰਦ ਸਿੰਘ ਆਇਆ।
ਮੈਨੂੰ ਛਾਤੀ ਨਾਲਿ ਲਗਾਇਆ।
"ਤੈਂ ਬਚਨ ਕੀਤਾ, ਮੇਰਾ ਨਿੱਤ ਧਿਆਨ ਲਗਾਇਆ, ਇਸ ਹੀ ਤੇ, ਮੈਂ ਈਹਾਂ ਆਇਆ।
ਮੇਰੀ ਭਗਤੀ ਕਰੀ, ਤੈਂ ਆਪ। ਕੱਟੇ ਤੇਰੇ ਸਾਰੇ ਪਾਪ।
ਤੇਰੇ ਪ੍ਰੇਮ ਮਹਿ, ਭਇਆ ਨਾ ਭੰਗ। ਇਸ ਹੀ ਤੇ, ਲਾਗਾ ਹਰਿ ਰੰਗ।

### ॥ਦੋਹਰਾ॥

ਅਬ ਜੋ ਤੂੰ ਚਾਹੇਂ ਦੇਤ ਮੈਂ, ਦੇਰ ਨਾ ਲਾਗੇ ਕੋਇ।
ਮੇਰੇ ਮੇਂ ਮਿਲ ਜਾਹਿੰਗਾ ਭੇਦ ਭ੍ਰਮ ਕੋ ਖੋਇ।"
ਜਬ ਸਚੇ ਪਾਤਿਸਾਹਿ ਨੇ ਐਸੇ ਕਹਾ। ਨੀਰ ਮੇਰੀ ਅੱਖੀਆਂ ਤੇ ਬਹਾ।
ਫੇਰ ਹੱਥ ਜੋੜ ਕੇ ਕਰੀ ਅਰਦਾਸ। 'ਸਿਰ ਰਹੇ ਤੇਰੇ ਚਰਨਾਂ ਦੇ ਪਾਸ।'
ਤਾਂ ਸਚੇ ਪਾਤਿਸਾਹਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਰਸਨਾ ਤੇ ਬਚਨ ਕੀਤਾ-
"ਤੂੰ ਮੇਰਾ ਹੈਂ ਪਰਮ ਪਿਆਰਾ। ਧਿਆਨ ਮੇਰਾ ਤੈਂ ਅੰਤਰ ਧਾਰਾ।
ਮੈਂ ਹਾਂ ਪੂਰਨ-ਪੁਰਖ ਅਲੇਖਾ। ਸਰਬ ਰੂਪ ਮੇਰਾ ਤੈਂ ਦੇਖਾ। ਘਟਿ ਘਟਿ ਤੈਂ ਮੈਨੂੰ ਦੇਖਾ।
ਇਸਤੇ ਤੂੰ ਮੇਰਾ ਨਿਜ ਭਗਤ ਪਿਆਰਾ। ਮੇਰੇ ਪੁਰ ਜਾਵੇਂ ਬਲਿਹਾਰਾ।
ਤੇਰਾ ਦੁਸ਼ਮਨ ਖੁਆਰ ਹੋ ਕੇ ਮਰੂ। ਤੇਰੇ ਬਚਨ ਸੁਣੂ ਸੋ ਤਰੂ।"
ਏਹ ਬਚਨ ਹੋਦੇਂ ਥੇ, ਸਿੱਖ ਦਾ ਘੋੜਾ ਖੁਲ੍ਹ ਗਿਆ।
ਜਾਂ ਸਿੱਖ ਘੋੜੇ ਨੋ ਫੜਨ ਨੋ ਉਠ ਕੇ ਬੋਲੇ। ਤਾਂ ਮੈਂ ਭੀ ਨੇਤ੍ਰ ਖੋਲ੍ਹੇ।

ਹੱਕਾ ਬੱਕਾ ਮੈਂ ਰਹਿ ਗਯਾ। ਏਹ ਚਲਿੱਤ੍ਰ ਕੀ ਹੋ ਗਯਾ।

ਫੇਰ ਮੈਂ ਬੈਰਾਗਮਾਨ ਬਹੁਤ ਹੋਇਆ। ਦੇਹ ਨੋ ਬਹੁ ਤੀੜਾਨਾ ਦਿਤੀ, ਬਹੁਤ ਰੋਇਆ।

ਬੌਰਿਆਂ ਦੀ ਤਰ੍ਹਾਂ ਬਿਤ੍ਰ ਮੇਰੀ ਹੋ ਗਈ। ਪ੍ਰੇਮ ਮਾਹਿ ਸੁੱਧ ਸਭ ਗਈ।

ਲੋਕ ਮੇਰੇ ਪਾਸ ਬਹੁਤ ਕੱਠੇ ਹੋ ਗਏ। ਪੁੱਛਣ ਲੱਗੇ ਤੈਨੂੰ ਕੀ ਹੋਇਆ? ਤਾਂ ਮੈਂ ਕੁਛ ਉਤਰ ਨਾ ਦਿਤਾ, ਤਾਂ ਵਿੱਚੋਂ ਵਿੱਚੋਂ ਲੋਕ ਮੇਰਿਆਂ ਸਨਬੰਧੀਆਂ ਨੋ ਕਹਿਣ ਲਗੇ–

ਲਿਆਵੋ ਕੋਈ ਸਿਆਣਾ। ਇਨ ਕਮਲੇ ਰੋਂਦੇ ਮਰ ਜਾਣਾ।

ਮੇਰੇ ਦਿਲ ਪ੍ਰੇਮ ਦੀ ਭਾਹ। ਸਿਟੀ ਲੋਕ ਲਾਜ ਮੈਂ ਲਾਹ।

ਫੇਰ ਮੈਂ ਆਖਿਆ, ਹੇ ਸਾਹਿਬ ! ਸਾਰੀਆਂ ਦੇਹਾਂ ਵਿੱਚ ਤੂੰ ਵਸਦਾ ਹੈਂ, ਸੁਪਨੇ ਵਿੱਚ ਬਹੁਤ ਹੀ ਬਾਰ ਦੇਖਿਆ ਹੈਂ। ਤੂੰ ਜਾਗਤ੍ਰ ਵਿੱਚ ਕਿਉਂ ਨਹੀਂ ਦਰਸ਼ਨ ਦਿਤਾ। ਉਸੀ ਤਰਾਂ ਸਾਹਿਬ ਨੇ ਮੈਨੂੰ ਥਾਪੀ ਦਿਤੀ ਅਤੇ ਵਚਨ ਕੀਤਾ, ਪ੍ਰੇਮ ਹੋਵੇ ਤਾਂ ਐਸਾ ਹੀ ਹੋਵੇ। ਬਚਨ ਕੀਤਾ, ਅਸੀਂ ਤੇਰੀ ਜੁੱਧ ਵਿੱਚ ਸਹਾਇਤਾ ਕੀਤੀ ਥੀ, ਤੂੰ ਸਸ਼ਤ੍ਰ ਕਿਉਂ ਸਿੱਟ ਬੈਠਾ ਹੈਂ ? ਮੈਂ ਕਿਹਾ ਸਚੇ ਪਾਤਿਸਾਹ ਜੀ ! ਕਿਥੇ ਕੀਤੀ ਥੀ ਸਹਾਇਤਾ ? ਵਚਨ ਕੀਤਾ, ਬਾੜੇ ਦੀ ਲੜਾਈ ਵਿੱਚ। ਤੈਂ ਭੀ ਸਿਰੀ ਸਾਹਿਬ ਚੱਕਿਆ, ਤੁਰਕ ਨੇ ਭੀ ਤਲਵਾਰ ਚੱਕੀ, ਅਸੀਂ ਤੁਰਕ ਦੇ ਹੱਥ ਉਤੇ ਸਲੋਤਰ ਮਾਰਿਆ, ਤਲਵਾਰ ਹਥੋਂ ਡਿਗ ਪਈ, ਤੈਂ ਚਲਾਈ ਉਸਦਾ ਸਿਰ ਉਡ ਗਇਆ। ਹਰ ਜੁੱਧ ਵਿੱਚ ਤੇਰੀ ਰੱਛਿਆ ਅਸੀਂ ਕਰਦੇ ਰਹੇ ਹਾਂ, ਆਪਣੇ ਮਜ੍ਹਬ ਉਪਰ ਤੂੰ ਕਾਇਮ ਥਾ, ਤੇਰੇ ਸਸ਼ਤ੍ਰ ਕਦੇ ਨਹੀਂ ਲੱਗਣ ਦਿਤਾ। ਹੁਣ ਤੈਂ ਮੇਰੇ ਪ੍ਰੇਮ ਵਿੱਚ ਹੋ ਕੇ ਸਸ਼ਤ੍ਰ ਸਿੱਟੇ ਹੈਂ, ਇਸ ਕਰਕੇ ਮੈਂ ਪ੍ਰਸੰਨ ਹਾਂ, ਜੁਧ ਵਿੱਚ ਤੈਂ ਮੇਰੀ ਆਗਿਆ ਨਾਲ ਸਸ਼ਤ੍ਰ ਮਾਰੇ ਹੈਂ, ਤੂੰ ਆਪਣੇ ਵਿੱਚ ਕਿਉਂ ਮਨਾਉਤ ਕਰਦਾ ਹੈਂ। ਮੇਰੀ ਸੱਤਿਆ ਨਾਲ ਸਰਬ ਜੀਵ ਚੇਸ਼ਟਾ ਕਰਦੇ ਹੈਂ। ਸਰਬ ਜਗਤ ਮੇਰੀ ਖੇਡ ਹੈ, ਤੂੰ ਆਪਣੇ ਵਿੱਚ ਪਾਪ-ਪੁੰਨ ਦੀ ਮਨੌਤ ਕਿਉਂ ਮੰਨਦਾ ਹੈਂ, 'ਹੁਕਮ ਬਿਨਾ ਝੁਲੇ ਨਹੀਂ ਪਾਤਾ' ਮੇਰੇ ਹੁਕਮ ਬਿਨਾ ਕੱਖ ਭੀ ਨਹੀਂ ਹਿਲ ਸਕਦਾ ਹੈ। ਦੇਹਾਂ ਜੜ੍ਹ ਹੈਂ, ਮੈਂ ਚੇਤੰਨ ਹਾਂ, ਦੇਹਾਂ ਜੜ੍ਹਾਂ ਨੋ ਚੇਸ਼ਟਾ ਮੈਂ ਕਰਾਉਂਦਾ ਹਾਂ। ਏਹੁ ਬਚਨ ਹੁੰਦੇ ਥੇ ਤਾਂ ਮੇਰੇ ਦਿਲ ਆਈ, ਏਹੁ ਸੁਫਨਾ ਹੈ ਕਿ ਜਾਗ੍ਰਤ ਹੈ। ਬ੍ਰਿਤੀ ਬੀਚ ਜਗਤ ਦੇ ਪਦਾਰਥਾਂ ਤੇ ਬਿਪ੍ਰਜੇ ਪਦਾਰਥ ਭਾਸਨ, ਤਾਂ ਮੈਂ ਜਾਨਿਆ ਏਹ ਤਾਂ ਸੁਪਨਾ ਹੈ। ਫੇਰ ਮੇਰੇ ਮਨ ਬਿਚਾਰਿਆ ਜਾਗ੍ਰਤ ਭੀ ਇਸੇ ਸਾਹਿਬ ਦੀ ਹੈ, ਸੁਪਨਾ ਭੀ ਇਸੇ ਦਾ ਹੈ। ਤਾਂ ਮੈਂ ਅਰਦਾਸ ਕੀਤੀ, ਸੱਚੇ ਪਾਤਿਸਾਹ ਜੀ ! ਮੈਨੂੰ ਜਾਗ੍ਰਤ ਵਿੱਚ ਜ਼ਾਹਰਾ ਰੂਪ ਧਾਰ ਕੇ ਦਿਖਾਈ ਦੇਵੋ ਜੀ। ਮੈਂ ਆਪ ਦੇ ਚਰਨਾਂ ਦੀ ਖਾਕ ਹਾਂ ਜੀ। ਤਾਂ ਦਸਮੇਂ ਪਾਤਿਸਾਹ ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਕੀਤਾ, ਮੈਂ ਤੇਰੇ ਸਾਰੇ ਕਾਰਜ ਸਾਰਾਂਗਾ, ਬਿਉਹਾਰ-ਪ੍ਰਮਾਰਥ। ਬਿਉਹਾਰ ਗੋਪ ਰੱਖਣਾ, ਪ੍ਰਮਾਰਥ ਖੋਲ੍ਹ ਕੇ ਕਹਿਣਾ, ਓਲ੍ਹਾ ਨਹੀਂ ਰੱਖਣਾ-

**ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ ॥**

**ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ ॥** (ਅੰਗ-੨੭੪)

ਬਚਨ ਹੋਇਆ-

ਗੁਰੂ ਖਾਲਸਾ ਮਾਨੀਓ ਪ੍ਰਗਟ ਗੁਰਾਂ ਕੀ ਦੇਹ।
ਜੋ ਸਿਖ ਮੋਂ ਮਿਲਬੇ ਕੋ ਚਹੈਂ ਖੋਜ ਇਨਹੀ ਮੋਂ ਲੇਹ।

ਫੇਰ ਭਾਈ ਮੇਰੇ ਨੇ ਜਗਾ ਦਿਤਾ, ਮੈਨੋ ਕਹਿਆ ਇਸਨਾਨ ਕਰੀਏ, ਚਲੋ ਫੇਰ ਗ੍ਰੰਥ ਸਾਹਿਬ ਦੀ ਕਥਾ ਸੁਣੋ। ਮੇਰਾ ਅਸਨਾਨ ਫੜ ਕੇ ਕਰਾ ਦਿਤਾ। ਜਿਸ ਤਰ੍ਹਾਂ ਮੈਂ ਜਾਗ੍ਰਤ ਵਿੱਚ ਧਿਆਨ ਧਰਨਾ, ਸੁਪਨੇ ਬਿਖੈ ਔਸੇ ਦਰਸ਼ਨ ਕਰਨਾ। ਉਸ ਅਵਸਥਾ ਵਿੱਚ ਮੈਂ ਸਭੋ ਸਚ ਜਾਣ ਕੇ ਖੁਸ਼ੀ ਹੁੰਦਾ ਥਾ। ਮੈਂ ਕਹਿੰਦਾ ਥਾ, ਸਾਹਿਬ ਦਾ ਦਰਸ਼ਨ ਮੈਨੋ ਹੁੰਦਾ ਹੈ, ਮੇਰੇ ਉਤੇ ਕ੍ਰਿਪਾ ਹੈ। ਤਾਂ ਫੇਰ ਡੇਰੇ ਲਾਹੌਰ ਨੋ ਮੁੜੇ ਤਾਂ ਮੇਰੇ ਦਿਲ ਵਿੱਚ ਏਹੁ ਬੀਚਾਰ ਹੋਇਆ, ਲਾਹੌਰ ਨੂੰ ਕਿਸ ਵਾਸਤੇ ਜਾਣਾ ਹੈ ? ਪਹਾੜਾਂ ਵਿੱਚ ਵੜ ਰਹਾਂਗੇ, ਸੁਕੇ ਸੁਕੇ ਪਤ ਬ੍ਰਿਛਾਂ ਦੇ ਖਾ ਛਡਿਆ ਕਰਾਂਗੇ, ਹਰੇ ਪੱਤੇ ਮੈਂ ਨਹੀਂ ਸੀ ਤੋੜਦਾ, ਕਹਿੰਦਾ ਥਾ, ਇਨ੍ਹਾਂ ਵਿੱਚ ਜਾਨ ਹੈ। ਫੇਰ ਆਖਾਂ ਪਹਾੜਾਂ ਵਿੱਚ ਹੀ ਰਹਾਂਗੇ, ਜਦ ਬ੍ਰਿਤੀ ਫੁਰਨੇ ਤੇ ਰਹਿ ਜਾਊ, ਦੇਹ ਇੰਦ੍ਰੀਆਂ ਦੀ ਬੇਖ਼ਬਰੀ ਹੋ ਜਾਊਗੀ। ਜੀਉਂਦਿਆਂ ਹੀ ਇੰਦ੍ਰੀਆਂ ਨਾ ਭਾਸਣ, ਏਹੁ ਮੁਕਤ ਹੋਣੀ ਹੈ, ਸੋਈ ਹੋ ਜਾਊ। ਔਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਮੈਨੋ ਆਖਿਆ ਹੋਇਆ ਹੈ, ਸੁਪਨੇ ਵਿੱਚ ਆ ਕੇ ਕਈ ਵਾਰ ਆਖਿਆ ਹੈ, ਤੈਨੂੰ ਅਸੀਂ ਮਿਲਾਂਗੇ, ਆਦਮੀ ਦੀ ਦੇਹ ਵਿੱਚ ਹੋ ਕੇ। ਓਥੇ ਪਹਾੜ ਵਿੱਚ ਗੁਰੂ ਭੀ ਮਿਲੇਗਾ, ਗੁਰੂ ਕਾ ਕਹਿਣਾ ਸੱਚ ਹੈ, ਝੂਠ ਨਹੀਂ। ਜਾਂ ਡੇਰੇ ਤੁਰ ਪਏ ਤਾਂ ਮੈਂ ਲੁੰਢੇ ਦਰਿਆਉ ਦੇ ਕੰਢੇ ਤੇ ਇਕ ਸਰਦਖਾਨਾ ਮੇਰਿਆਂ ਸਨਬੰਧੀਆਂ ਨੇ ਬਣਾਇਆ ਹੋਇਆ ਸੀ ਕੱਚਾ, ਮੈਂ ਉਥੇ ਜਾ ਬੈਠਾ। ਡੇਰੇ ਕੂਚ ਹੋ ਗਏ, ਮੈਨੋ ਟੋਲਣ[1] ਲੱਗੇ ਤਾਂ ਮੈਨੂੰ ਉਥੇ ਜਾ ਡਿਠਾ। ਆਖਣ ਲਗੇ, ਤੂੰ ਸਾਨੂੰ ਕਲੰਕੀ ਨਾ ਬਣਾਉ। ਤੇਰੀ ਮਾਈ ਸਾਨੋ ਕਹੇਗੀ, ਮੇਰੇ ਬੇਟੇ ਨੋ ਖ਼ਬਰ ਨਹੀਂ, ਕਿਥੇ ਛੱਡ ਆਏ ਹੈਂ। ਸ਼ਰੀਕ ਕਹੂੰਗੇ ਇਨ੍ਹਾਂ ਨਾਲ ਪਿਛੇ ਦੰਗਾ ਰਖਦਾ ਥਾ ਤਾਂ ਸ਼ਰੀਕਾਂ ਕਰਕੇ ਛੱਡ ਆਏ ਹੈਂ, ਹੋਰ ਲੋਕ ਭੀ ਇਸੇ ਤਰ੍ਹਾਂ ਕਹਿਣਗੇ। ਗਲ ਵਿੱਚ ਪੱਲਾ ਪਾ ਕੇ ਸਭਨਾਂ ਨੇ ਮੇਰੇ ਪੈਰਾਂ ਉਤੇ ਸਿਰ ਰੱਖ ਦਿਤਾ। ਤਾਂ ਮੇਰੇ ਭੀ ਦਿਲ ਆਈ, ਡੇਰੇ ਤਾਈਂ ਤਾਂ ਚਲੋ, ਅਟਕ ਦਰਿਆਉ ਲੰਘ ਕੇ ਫੇਰ ਪਹਾੜ ਬਹੁਤੇਰੇ ਹੈਂ। ਉਨ੍ਹਾਂ ਪਹਾੜਾਂ ਵਿੱਚ ਜਾ ਵੜਾਂਗੇ ਤਾਂ ਫੇਰ ਮੈਂ ਉਨ੍ਹਾਂ ਨਾਲ ਤੁਰ ਪਇਆ, ਖੈਰਾਬਾਦ ਆਇਆ।

ਡੇਰੇ ਭੀ ਉਥੇ ਉਤਰ ਪਏ ਤਾਂ ਰਾਤ ਨੋ ਬਹੁਤ ਸਿੱਖ ਕੱਠੇ ਹੋ ਕੇ ਪਾਸ ਮੇਰੇ ਆਏ, ਕਹਿਣ ਲੱਗੇ, ਤੁਸੀਂ ਜਿਉਂ ਜਾਣਦੇ ਹੋਂ ਅੰਮ੍ਰਿਤਸਰ ਜੀ ਤੀਕ ਚਲੋ, ਸਾਡੀ ਸਰਬੱਤ ਖਾਲਸੇ ਜੀ ਦੀ ਆਪ ਦੇ ਪਾਸ ਅਰਜ ਹੈ, ਤੁਸੀਂ ਸੰਤ ਪਰਮੇਸ਼ਰ ਹੋਂ, ਤੁਸਾਂ ਨੋਂ ਕ੍ਰਿਪਾ ਕਰਨੀ ਜੋਗ ਹੈ। ਅੰਮ੍ਰਿਤਸਰ ਜੀ ਗੁਰੂ ਕਾ ਤਖਤ ਹੈ, ਆਪ ਗੁਰੂ ਕੇ ਪਿਆਰੇ ਹੋ ਜੀ, ਜਰੂਰ ਚਲੋ। ਸਾਡੀ ਭਾਉਣੀ ਪੂਰੀ ਕਰੋ ਜੀ, ਅਸੀਂ ਆਪ ਜੀ ਦੇ ਸੇਵਕ ਹਾਂ ਜੀ। ਜਾਂ ਸਿਖਾਂ ਨੇ ਐਸੇ ਆਖਿਆ, ਤਾਂ ਮੇਰੇ ਭੀ ਦਿਲ ਆਈ, ਏਨ੍ਹਾਂ ਨੇ ਬਡਾ ਖਿਆਲ ਕੀਤਾ ਹੈ ਤਾਂ ਮੇਰੇ ਦਿਲ ਵਿੱਚ ਆਈ, ਅੰਮ੍ਰਿਤਸਰ ਜੀ ਭੀ ਗੁਰੂ ਕਾ ਤਖਤੁ ਹੈ, ਜੇ ਅਕਾਂਤ ਬੈਠਣਾ ਹੋਇਆ ਤਾਂ ਉਥੇ ਜਗ੍ਹਾ ਬਥੇਰੀਆਂ ਹੈਂ, ਉਥੇ ਸਾਨੂੰ ਦੋ ਬਾਤਾਂ ਹੈਂ, ਆਪਣੇ ਗੁਰੂ ਕਾ ਧਾਮ ਹੈ, ਊਹਾਂ ਹੀ ਕਿਤੇ ਅਕਾਂਤ ਬੈਠ ਕੇ ਬ੍ਰਿਤੀ ਨੋ ਸਮੇਟ ਕੇ ਬੈਠ ਰਹਾਂਗੇ।

1. ਲੱਭਣ

ਜਾਂ ਬ੍ਰਿਤੀ ਕਿਤੇ ਨਾ ਜਾਊ, ਕਿਸੇ ਭੀ ਪਦਾਰਥ ਦਾ ਚੇਤਾ ਨਾ ਫੁਰੂ, ਪਦਾਰਥਾਂ ਤੇ ਸੁਨ ਹੋ ਜਾਊ ਤਾਂ ਆਪੇ ਮੁਕਤ ਹੋ ਜਾਊ ਤਾਂ ਗੁਰੂ ਗੋਬਿੰਦ ਸਿੰਘ ਜੀ ਜਾਗ੍ਰਤ ਵਿੱਚ ਜਾਹਰਾ ਦਖਾਲੀ (ਦਰਸ਼ਨ) ਦੇਊਗਾ। ਗੁਰਾਂ ਦੇ ਦਰਸ਼ਨ ਵਿੱਚ ਸਰਬ ਸੁਖ, ਅਨੰਦ, ਮੁਕਤ, ਪਰਮਗਤੀ, ਪ੍ਰਾਪਤ ਹੁੰਦੀ ਹੈ। ਐਸੀ ਜਾਂ ਮੇਰੇ ਮਨ ਵਿੱਚ ਆਈ ਤਾਂ ਰਾਤ ਨੋ ਸੁਤੇ। ਤਾਂ ਸੁਫਨੇ ਵਿੱਚ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਆ ਦਰਸ਼ਨ ਦਿਤਾ। ਜੈਸੇ ਮੈਂ ਜਾਗ੍ਰਤ ਵਿੱਚ ਧਿਆਨ ਕਰਦਾ ਸੀ, ਉਸੀ ਤਰ੍ਹਾਂ ਮੈਂ ਚਰਨਾਂ ਉਤੇ ਸੀਸ ਰੱਖ ਦਿਤਾ, ਵੈਰਾਗ ਵਡਾ ਕੀਤਾ। ਮੈਂ ਅਰਜ਼ ਕੀਤੀ, ਸਚੇ ਪਾਤਿਸਾਹ ਜੀ ! ਮੈਨੋ ਜਾਹਰਾ ਦਰਸ਼ਨ ਕਦ ਦੇਵੋਗੇ ਜੀ ? ਤਾਂ ਸਾਹਿਬ ਨੇ ਆਖਿਆ 'ਮੈਂ ਤੈਨੋ ਜਾਹਰਾ ਦਰਸ਼ਨ ਦੇਵਾਂਗਾ, ਚੇਤਾ ਰਖੀਂ, ਮੇਰਾ ਸਰਬ ਰੂਪ ਹੈ। ਪਰ ਮੈਂ ਤੈਨੋਂ ਆਪਣਾ ਪਿਆਰਾ ਮੇਲੂੰ, ਮੇਰੇ ਅਤੇ ਉਸ ਵਿੱਚ ਭੇਦ ਨਹੀਂ ਸਮਝਣਾ।' ਏਹ ਸ਼ਬਦ, ਸਾਹਿਬ ਨੇ ਕੀਤਾ ਤਾਂ ਮੇਰੀ ਅੱਖ ਖੁਲ੍ਹ ਗਈ। ਸਵੇਰ ਨੋ ਡੇਰਿਆਂ ਦਾ ਅਟਕ ਦੇ ਦਰਿਆਉ ਲਾਂਘਾ ਪਇਆ। ਕੰਢੇ ਦਰਿਆਉ ਦੇ ਉਤੇ ਦੀਵਾਨ, ਸਰਦਾਰ ਸੰਧਾਵਾਲੀਆਂ ਦਾ ਲੱਗਾ ਹੋਇਆ ਸੀ, ਮੈਂ ਓਥੇ ਜਾ ਬੈਠਾ। ਮਗਰੋਂ ਸਾਡੇ ਡੇਰੇ ਦੇ ਸਿੱਖ, ਸਾਥ ਹੀ ਮੇਰੇ ਭਾਈ ਕੱਠੇ ਹੋ ਕੇ ਮੇਰੇ ਪਾਸ ਗਏ। ਕਹਿਣ ਲੱਗੇ, ਤੁਸੀਂ ਪਾਰ ਨੋ ਚਲੋ ਸਬਾਬ ਸਾਰਾ ਉਠ, ਤੰਬੂ ਲੰਘ ਗਏ ਹੈਂ, ਤੁਸੀਂ ਭੀ ਚਲੋ। ਮੈਂ ਕਿਹਾ ਤੁਸੀਂ ਲੰਘੋ, ਮੈਂ ਤਕਾਲਾਂ ਤਾਈਂ ਆ ਜਾਊਂਗਾ, ਤੁਸੀਂ ਖਿਆਲ ਨਾ ਕਰੋ। ਉਨ੍ਹਾਂ ਨੇ ਕਿਹਾ ਤੇਰਾ ਸਾਨੂੰ ਚੱਜ ਪਾਰ ਜਾਣ ਦਾ ਨਹੀਂ ਦਿਸਦਾ, ਜਿਥੇ ਬੈਠਦਾ ਹੈਂ, ਪਿਛਲਾ ਚੇਤਾ ਤੈਨੂੰ ਕੋਈ ਨਹੀਂ ਰਹਿੰਦਾ। ਤੂੰ ਹੁਣ ਨਾਲ ਤੁਰ ਪਉ। ਸਰਮੁਖ ਸਿੰਘ ਮੇਰਾ ਭਾਈ, ਮੇਰੀ ਬਾਂਹ ਫੜਕੇ ਕਹਿਣ ਲੱਗਾ, ਉਠ ਜੇ ਤੇਰਾ ਦਿਲ ਨਹੀਂ ਭੀ, ਸਾਡੇ ਨਾਲ ਪਾਰ ਜਾਣੇ ਨੋ ਕਰਦਾ ਤਾਂ ਭੀ ਤੈਨੋ ਛੱਡ ਕੇ ਅਸੀਂ ਨਹੀਂ ਜਾਂਦੇ। ਅਤਰ ਸਿੰਘ ਸਰਦਾਰ ਸੰਧਾਵਾਲੀਏ ਨੇ ਕਿਹਾ, ਇਸ ਸਿੰਘ ਨੋ ਤੁਸੀਂ ਤੰਗ ਨਾ ਕਰੋ, ਬਾਂਹ ਇਸਦੀ ਨਾ ਫੜੋ, ਆਪਣੀ ਖੁਸ਼ੀ ਨਾਲ ਆਪੇ ਪਾਰ ਲੰਘ ਜਾਣਗੇ। ਫੇਰ ਮੇਰੀ ਬਾਂਹ ਛਡ ਦਿਤੀ।

ਸਾਹਿਬ ਗੋਬਿੰਦ ਸਿੰਘ ਦਸਵੇਂ ਪਾਤਿਸਾਹ ਗੁਰੂ ਜੀ ਤੇ ਬ੍ਰਹਮਣ ਮਿਲਾਪ ਸਿੰਘ ਜੀ ਨੋ ਸਚਾ ਉਪਦੇਸ ਹੋਇਆ ਹੁਕਮ ਗੁਰਾਂ ਦੇ ਨਾਲ- ਅਨੰਦਪੁਰ ਜੀ ਤੇ ਅਸੀਨਗਰ ਅਟਕ ਤੇ ਲੁੰਢੇ ਦਰਿਆ ਤੇ ਪਾਰ ਹੈ, ਉਥੇ ਜਾ ਬੈਠੇ। ਉਨ੍ਹਾਂ ਤੇ ਸੁਚੇਤ ਸਿੰਘ, ਬ੍ਰਹਮਣ ਸਿੰਘ ਜੀ ਕੋ ਉਪਦੇਸ ਹੋਇਆ। ਚੌਥੇ ਥਾਂ ਖਤ੍ਰੀ ਸਿੰਘ ਮੰਗਲ ਸਿੰਘ ਜੀ ਨੋ ਉਪਦੇਸ ਹੋਇਆ। ਅਸੀਨਗਰ ਦੇ ਪਾਸ ਬਾਰਖਾ ਪਿੰਡ ਹੈ, ਉਸ ਜਗ੍ਹਾ ਦੇ ਬਸਨੀਕ ਹੈਂ ਮੰਗਲ ਸਿੰਘ, ਨਿਹੰਗ ਸਿੰਘ ਜੀ ਥੇ, ਸੰਧਾਵਾਲੀਏ ਦੇ ਡੇਰੇ ਰਹਿੰਦੇ ਥੇ। ਉਥੇ ਹੀ ਬੈਠੇ ਥੇ ਮੰਗਲ ਸਿੰਘ ਨਿਹੰਗ ਸਿੰਘ ਜੀ ਪਾਸ, ਸਰਮੁਖ ਸਿੰਘ ਮੇਰਾ ਭਾਈ ਕਹਿਣ ਲੱਗਾ ਜੀ, ਸਾਨੋ ਮੋਹਰਿ ਸਿੰਘ ਨੇ ਬਹੁਤ ਤੰਗ ਕੀਤਾ ਹੈ। ਪ੍ਰਸ਼ਾਦ ਭੀ ਅਸੀਂ ਬਹੁਤ ਕਹਿ ਕੇ ਛਕਾਉਂਦੇ ਹਾਂ। ਸਰੀਰ ਇਹਦਾ ਸੁੱਕ ਗਇਆ, ਇਕ ਦੋ ਬੁਰਕੀਆਂ ਮਸਾਂ ਖਾਂਦਾ ਹੈ। ਅਸਬਾਬ ਸਰਬ ਆਪਣਾ ਇਸਨੇ ਉਠਾਇ ਦਿਤਾ ਹੈ। ਆਪਣੇ ਘੋੜੇ ਉਤੇ ਨਹੀਂ ਚੜ੍ਹਦਾ, ਨਾ ਘੋੜੇ ਦੀ ਖਬਰ ਹੀ ਰਖਦਾ ਹੈ, ਕਿਸੇ ਨੇ ਘੋੜਾ ਲੈ ਜਾਣਾ ਹੈ। ਚਮਾਰ ਦੇ ਹੱਥ ਫੜਾ ਛਡਦਾ ਹੈ। ਕਦੇ ਕਿਸੇ ਗਰੀਬ ਥਕੇ-ਮਾਂਦੇ ਨੂੰ ਚਾੜ੍ਹ ਦਿੰਦਾ ਹੈ। ਘੋੜਾ ਮਾਲਕਾਂ ਦਾ ਹੈ, ਸਾਡੇ ਘਰ ਦਾ ਨਹੀਂ, ਜੇ ਚਲਿਆ ਗਇਆ ਤਾਂ ਸਾਨੋ

ਭਰਨਾ ਬਣੂੰ। ਏਹ ਬੌਰਿਆਂ ਦੀ ਤਰ੍ਹਾਂ ਮਸਤ ਰਹਿੰਦਾ ਹੈ। ਹੁਣ ਸਾਡੇ ਨਾਲ ਜਾਣੇ ਤੇ ਤੰਗ ਹੈ, ਆਪ ਭੀ ਇਸਨੋ ਆਖੋ ਸਾਡੇ ਨਾਲ ਚੱਲੇ। ਤਾਂ ਫੇਰ ਨਿਹੰਗ ਸਿੰਘ ਜੀ ਮੰਗਲ ਸਿੰਘ ਜੀ ਨੇ ਵਚਨ ਕੀਤਾ, ਭਾਈ ਸਰਮੁਖ ਸਿੰਘ! ਏਹ ਸਿੰਘ ਬਡੇ ਗੁਰਮਤੇ ਵਿੱਚ ਖੇਡਦਾ ਹੈ, ਤੁਸੀਂ ਨਹੀਂ ਜਾਣਦੇ, ਤੁਸਾਡੀ ਸਾਰੀ ਕੁਲ ਨੂੰ ਤਾਰੂਗਾ। ਤੁਸੀਂ ਏਸਨੋ ਖੇਚਲ ਨਾ ਕਰੋ, ਹੋਇ ਆਉਂਦੀ ਹੈ ਤਾਂ ਸੇਵਾ ਕਰਿਆ ਕਰੋ। ਤੁਸਾਡੀ ਕੁਲ ਵਿੱਚ 'ਹਰਿ ਦਾ ਦਾਸ' ਪੈਦਾ ਹੋਇਆ ਹੈ। ਤੁਸੀਂ ਜਾਣੋ ਸਾਡੇ ਬਡੇ ਭਾਗ ਹੈਂ, ਤਾਂ ਤੇ ਤੁਸਾਂ ਨੋਂ ਫਲ ਹੈ ਇਸਦੇ ਹੋਏ ਦਾ। ਐਸੀ ਅਵਸਥਾ ਹੋਣੀ, ਸਾਹਿਬ ਦੀ ਕ੍ਰਿਪਾ ਤੇ ਹੈ। ਇਸਨੋ ਪ੍ਰੇਮਾ ਭਗਤੀ ਦੀ ਸਹਿਤ ਸਮਤਾ ਪ੍ਰਾਪਤ ਹੋਈ ਹੈ। ਪਰੋਖ ਗਿਆਨ ਹੈ, ਅਪਰੋਖ ਸਾਖਿਯਾਤਕਾਰ ਗਿਆਨ ਅਜੇ ਨਹੀਂ ਹੋਇਆ। ਬੈਰਾਗ ਆਦਿਕ ਤਾਂ ਸੁਫਲੇ ਹੁੰਦੇ ਹੈਂ ਜਾਂ ਸਾਖਿਯਾਤਕਾਰ ਗਿਆਨ ਪ੍ਰਾਪਤ ਹੋਵੇ। ਪਰੋਖ ਗਿਆਨ ਸਾਸ਼ਤ੍ਰਾਂ, ਸੰਤਾਂ ਤੇ ਸੁਣ ਕੇ ਹੋ ਜਾਂਦਾ ਹੈ। ਸਾਖਿਯਾਤਕਾਰ ਗਿਆਨ, ਬਿਨਾਂ ਪੂਰਿਆਂ ਗੁਰਾਂ ਤੇ ਨਹੀਂ ਹੋ ਸਕਦਾ। ਜਾਂ ਐਸੇ ਗੁਰਾਂ ਨੇ ਕਿਹਾ ਤਾਂ ਮੈਂ ਜਾਣਿਆਂ ਇਹੁ ਬਚਨ ਸੱਚਾ ਹੈ। ਹੋਰ ਮੈਨੋ ਸੰਤ ਜਾਣਦੇ ਹੈਂ, ਇਨ੍ਹਾਂ ਨੇ ਜੇਹਾ ਮੈਂ ਹਾਂ, ਮੈਨੋ ਸਿਆਣ ਲਿਆ ਹੈ। ਆਪਣੇ ਵਿੱਚ ਜਾਨਿਆ, ਏਨ੍ਹਾਂ ਨੇ ਮੇਰੀ ਸਾਰੀ ਅਵਸਥਾ ਜਾਣ ਲਈ ਹੈ। ਇਨ੍ਹਾਂ ਨੋ ਸਰਬ ਅਵਸਥਾ ਆਪਨੋ ਹੋਈ ਹੈ ਤਾਂ ਮੈਂ ਸਿਆਣ ਲਇਆ ਹੈ। ਏਈ ਪੂਰੇ ਗੁਰੂ ਹੈਂ। ਏਈ ਭਰਮ ਦੀ ਨਿਮ੍ਰਿਤੀ ਕਰਨ ਵਾਲੇ ਹੈਂ, ਮੇਰੇ ਭੀ ਏਈ ਗੁਰੂ ਹੋਏ, ਐਸੇ ਮੈਂ ਆਪਣੇ ਦਿਲ ਵਿੱਚ ਧਾਰਨਾ ਕਰ ਲਈ, ਮੂੰਹੋਂ ਨਾ ਕਿਹਾ ਕਿ ਮੈਂ ਆਪ ਦਾ ਸੇਵਕ ਹੋਇਆ, ਮਨ ਵਿੱਚ ਨਿਸਚਾ ਖੂਬ ਕੀਤਾ। ਸਾਹਿਬ ਮੰਗਲ ਸਿੰਘ ਜੀ ਨੇ ਵਚਨ ਕੀਤਾ, 'ਸਚ ਬਰਾਬਰ ਤਪ ਨਹੀਂ, ਝੂਠ ਬਰਾਬਰ ਪਾਪ।' ਏਹ ਬਚਨ ਸੁਣ ਕੇ ਮੈਂ ਪ੍ਰਸ਼ਨ ਕੀਤਾ, ਸੱਚ ਦਾ ਕੀ ਸਰੂਪ ਹੈ ਜੀ ਤੇ ਝੂਠ ਦਾ ਕੀ ਸਰੂਪ ਹੈ ਜੀ ? ਗੁਰਾਂ ਨੇ ਬਚਨ ਕੀਤਾ, ਇਕ ਵਿਵਹਾਰਕ ਝੂਠ-ਸੱਚ ਹੈ, ਕੋਈ ਸੱਚ ਬੋਲਦਾ ਹੈ, ਕੋਈ ਝੂਠ ਬੋਲਦਾ ਹੈ। ਜਿਥੇ ਕਿਸੇ ਦਾ ਸੱਚ ਬੋਲਿਆਂ ਤੇ ਬੁਰਾ ਹੋਵੇ, ਉਹ ਸੱਚ ਨਹੀਂ ਬੋਲਣਾ। ਜਿਥੇ ਕਿਸੇ ਦਾ ਭਲਾ ਹੋਵੇ, ਝੂਠ ਬੋਲਿਆਂ ਤੇ ਤਾਂ ਅਗਲੇ ਦੇ ਭਲੇ ਵਾਸਤੇ ਝੂਠ ਬੋਲੇ, ਓਹੁ ਝੂਠ ਨਹੀਂ, ਸੱਚ ਹੈ, ਕਬੀਰ ਦੇ ਚੋਰ ਦੀ ਤਰਾਂ। ਔਰ ਜੇ ਤੁਸੀਂ ਪ੍ਰਮਾਰਥ ਸੱਚ ਝੂਠ ਪੁਛੋ ਤਾਂ ਸੁਣੋਂ ਗੁਰੂ ਜੀ ਨੇ ਵਚਨ ਕੀਤਾ ਹੈ-

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥** (ਅੰਗ ੧)

ਬਿਨਾਂ ਸੱਚ ਦੇ ਦੂਸਰੀ ਵਸਤੂ ਕਦੇ ਨਹੀਂ ਹੋਈ। ਪਿਛੇ ਭੀ ਨਹੀਂ, ਹੁਣ ਭੀ ਨਹੀਂ, ਅਗੇ ਕੋ ਭੀ ਨਹੀਂ ਹੋਣੀ। ਦਵੈਤ ਤ੍ਰੈਈ ਕਾਲ ਝੂਠ ਹੈ। ਤ੍ਰੈਈ ਕਾਲ ਏਕ ਸੱਚ ਹੈ, ਸੋਈ ਸਚ ਤੂੰ ਹੈ। ਚਾਰੇ ਬੇਦ ਤੈਨੂੰ ਗਾਉਂਦੇ ਹੈਂ। ਦੁਐਤ, ਝੂਠ ਨੂੰ ਉਠਾਉਂਦੇ ਹੈਂ। ਝੂਠ ਦਾ ਰੂਪ ਝੂਠ ਹੀ ਹੈ। ਜੋ ਗਿਆਨ ਹੋਇਆਂ ਦਿਸੇ, ਸੋ ਸਭ ਸਚ ਹੈ। ਜੋ ਗਿਆਨ ਦੇ ਹੋਇਆਂ ਤੇ ਨਾ ਦਿਸੇ, ਸੋ ਝੂਠ ਹੈ। ਨਿਖੇਧ ਮੁਖ ਕਰਕੇ ਮਨ, ਬੁਧੀ, ਦੇਹ, ਇੰਦ੍ਰੀਆਂ, ਪ੍ਰਾਣ, ਜਾਗ੍ਰਤ, ਸੁਪਨ, ਸਖੋਪਤ, ਦਾ ਤੂੰ ਸਾਖੀ ਹੈਂ। ਬਿਧ ਮੁਖ ਕਰ ਕੇ ਸਰਬ ਤੂੰ ਹੀ ਹੈ। ਸਾਖ-ਸਾਖੀ ਭਾਉ ਤੇ ਤੂੰ ਰਹਿਤ ਹੈਂ। ਜਨਮ-ਮਰਨ, ਬੰਧ-ਮੁਕਤ, ਤੇਰੇ ਮੇਂ ਤ੍ਰੈਈ ਕਾਲ ਨਹੀਂ, ਅਗਿਆਨ ਤੇ ਅਣਹੁੰਦੀ ਹੀ ਭਾਸਦੀ

ਥੀ। ਜੋ ਅਗਯਾਨ ਕਹਿ ਕੇ ਕਲਪਿਆ ਹੈ, ਸਭ ਝੂਠ ਹੈ। ਜੋ ਅਗਿਯਾਨ ਦੇ ਨਿਮ੍ਰਿਤ ਹੋਇਆਂ, ਨਿਮ੍ਰਿਤ ਹੋਵੈ, ਸੋਈ ਝੂਠ ਹੈ। ਜੋ ਗਿਆਨ ਦੇ ਹੁੰਦਿਆਂ ਜਾਹਰ ਪ੍ਰਕਾਸ਼ਦਾ ਹੈ, ਸੋ ਸਭ 'ਸਚੁ' ਹੈ। ਸਾਧਨ ਸੰਪੰਨ ਤੂੰ ਅਧਿਕਾਰੀ ਹੈਂ। ਬੇਦ ਦਾ ਏਹੁ ਅਨੁਬੰਧ ਹੈ। ਤੇਰੇ ਮੇਂ ਘਟਦਾ ਹੈ। ਅਗੇ ਬਿਖਾ ਬੇਦ ਕਾ ਜੀਵ-ਈਸ਼ਰ ਕੀ ਏਕਤਾ ਹੈ। ਬਿਖੇ ਨਾਮੇ ਅਨੁਬੰਧ ਕਰਕੇ ਅਧਿਕਾਰੀ ਹੀ ਬ੍ਰਹਮ ਹੈ। ਇਸਤੇ ਤੂੰ ਹੀ ਬ੍ਰਹਮ ਹੈਂ। ਸਨਬੰਧ ਨਾਮੇ ਅਨੁਬੰਧ ਏਹ ਹੈ, ਚਾਰੇ ਬੇਦ ਬ੍ਰਹਮ ਕੀ ਉਪਮਾ ਕਰਦੇ ਹੈਂ। ਜੈਸੇ ਰਾਜੇ ਦੀ ਭੱਟ ਉਪਮਾ ਕਰਦੇ ਹੈਂ। ਚਾਰੇ ਬੇਦ ਤੈਨੂੰ ਭੱਟਾਂ ਦੀ ਤਰ੍ਹਾਂ ਗਾਉਂਦੇ ਹੈਂ। ਪ੍ਰਯੋਜਨ ਨਾਮੇ ਅਨੁਬੰਧ ਏਹ ਹੈ, ਜਨਮ-ਮਰਨ ਆਦਿਕ ਦੁੱਖਾਂ ਦੀ ਨਿਵ੍ਰਿਤੀ ਪ੍ਰਮਾਨੰਦ ਕੀ ਪ੍ਰਾਪਤੀ ਹੈ। ਚਾਹੇ ਅਨਬੰਧ ਤੇਰੇ ਮੇਂ ਘਟੇ। ਇਸ ਨਿਆਉਂ ਕਰਕੇ ਤੂੰ ਬ੍ਰਹਮ ਹੈਂ। ਜਬ ਐਸੇ ਗੁਰਾਂ ਨੇ ਬਚਨ ਕੀਤੇ, ਤਾਂ ਮੈਂ ਬਡੇ ਅਨੰਦ ਨੋ ਪ੍ਰਾਪਤ ਹੂਆ। ਫੇਰ ਗੁਰਾਂ ਨੇ ਬਚਨ ਕੀਤਾ। ਤਿੰਨ ਪੁਰਸ਼ ਪਿਆਸੇ ਸੋ ਦਰਿਆਉ ਤੇ ਖੜ੍ਹੇ ਥੇ। ਇਕ ਨੇ ਕਹਾ ਗੜਿਬੀ[1], ਡੋਰ੍ਹੀ, ਛੰਨਾ, ਹੋਊ ਤਾਂ ਪਾਣੀ ਪੀਵਾਂਗੇ, ਟੋਲਦੇ[2] ਦੇ ਪ੍ਰਾਣ ਨਿਕਲ ਗਏ। ਦੂਜੇ ਨੇ ਕਿਹਾ ਦਰਿਆ ਦਾ ਅੱਗਾ-ਪਿੱਛਾ[3] ਦੇਖ ਕੇ ਪਾਣੀ ਪੀਣਾ ਹੈ। ਉਸਨੋਂ ਅੱਗਾ-ਪਿੱਛਾ ਦਰਿਆ ਦਾ ਹੱਥ ਨਾ ਆਇਆ, ਪ੍ਰਾਣ ਨਿਕਲ ਗਏ। ਤੀਸਰੇ ਨੇ ਊਂਜਲ ਭਰ ਕੇ ਪੀ ਲਇਆ, ਤ੍ਰਿਖਾ ਦੂਰ ਹੋਈ, ਅਨੰਦ ਹੋ ਰਹਾ। ਤਿਸੀ ਤਰ੍ਹਾਂ ਜਿਹੜਾ ਕਹਿੰਦਾ ਹੈ, ਬੈਰਾਗ ਆਦਿਕ ਸਾਧਨ ਪ੍ਰਾਪਤ ਹੋਣਗੇ ਤਾਂ ਜਾਣਾਂਗੇ, ਆਪ ਨੋਂ ਬ੍ਰਹਮ ਸਾਧਨ ਕਰਦੇ ਦੇ ਪ੍ਰਾਣ ਨਿਕਲ ਗਏ। ਦੂਸਰੇ ਨੇ ਕਿਹਾ ਏਹ ਰਚਨਾ ਕਦੋਂ ਕੁ ਤੇ ਹੋਈ ਹੈ ਅਤੇ ਹਟੂ ਕਦੋਂ ਕੁ, ਜਮੀਨ ਕੇਡੀ ਕੁ ਹੈ, ਅਕਾਸ ਕੇਡਾ ਕੁ ਹੈ? ਜਾਂ ਇਨ੍ਹਾਂ ਦਾ ਅੰਤ ਕਛੁ ਆਊ ਤਾਂ ਮੰਨਾਂਗੇ, ਬ੍ਰਹਮ ਹੈ। ਤੀਸਰੇ ਨੇ ਕਿਹਾ ਜੋ ਗੁਰੂ ਕਹਿੰਦੇ ਹੈਂ, ਉਹੋ ਸੱਚ ਹੈ, ਸਰਬ ਪ੍ਰਮੇਸ਼ਰ ਹੈ, ਏਹ ਊਂਜਲ ਭਰ ਕੇ ਪੀ ਲੈਣਾ ਹੈ। ਸੰਸੇ ਜਨਮ-ਮਰਨ ਦਿਆਂ ਤੇ ਗੁਰਾਂ ਨੇ ਪਾਰ ਕਰ ਦਿਤਾ। ਬਿਨਾਂ ਸਿਖ ਦੀ ਕਰਨੀ ਤੇ ਜਨਮ-ਮਰਨ ਦੇ ਸੰਸੇ ਰੂਪੀ ਸੰਸਾਰ ਤੇ ਪੂਰੇ ਗੁਰੂ ਪਾਰ ਕਰ ਦਿੰਦੇ ਹੈਂ। ਤਿਸੀ ਤੇ ਕਿਹਾ ਹੈ-

**ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥** (ਅੰਗ-੪੬੫)

ਪ੍ਰਮਾਣ ਹੈ ਗੁਰੂ ਗ੍ਰੰਥ ਸਾਹਿਬ ਦਾ-

**ਵਿਣੁ ਗੁਰ ਦਾਤੇ ਮੁਕਤਿ ਨ ਭਾਲਿ॥** (ਅੰਗ-੯੩੫)

ਜੋ ਸਿਖ ਕਹੇ ਮੈਂ ਆਪਣੀ ਕਰਣੀ ਕਰਿ ਕੇ ਜਨਮ ਮਰਨ ਸੰਸਾਰ ਤੇ ਤਰਿਆ ਹਾਂ, ਸੋ ਮਹਾਂਮੂੜ (ਮੂਰਖ) ਹੈ। ਬਿਨਾ ਪੂਰਿਆਂ ਗੁਰਾਂ ਤੇ ਸੰਸਾਰ ਜਨਮ-ਮਰਨ ਦਾ ਨਹੀਂ ਨਿਵ੍ਰਿਤ ਹੁੰਦਾ। ਪ੍ਰਮਾਣ-

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥** (ਅੰਗ-੪੬੩)

1. ਗੜਵੀ, 2. ਲੱਭਦੇ, 3. ਆਦਿ ਅੰਤ

ਜਿਸਨੋਂ ਆਪਣੇ ਸਰੂਪ ਦਾ ਸਾਖਿਆਤਕਾਰ ਹੋਇਆ ਹੈ। ਉਹ ਪੁਰਸ਼ ਚਾਹੇ[1] ਕੋਟ ਤੀਰਥ ਕਰਨੇ ਵਾਲਾ ਹੈ, ਭਾਵੇਂ ਮਹਾਂ-ਪਾਪੀ ਹੋਵੇ, ਦੋਹਾਂ ਨੋਂ ਜਨਮ-ਮਰਨ ਦੇ ਸੰਸੇ ਤੇ ਪਾਰ ਕਰਨ ਨੋਂ ਸਮਰਥ ਹੈ, ਲੋੜਵਾਨ ਕੋਈ ਹੋਵੇ। ਆਦਿ ਗ੍ਰੰਥ ਕਾ ਪ੍ਰਮਾਣ-

**ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ॥ ਨਾਨਕ ਸੰਤਸੰਗਿ ਨਿੰਦਕੁ ਭੀ ਤਰੈ॥** (ਅੰਗ-੨੭੯)

**ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥**
**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥** (ਅੰਗ-੨੭੩)

ਜਬ ਗੁਰਾਂ ਨੇ ਮੈਨੋਂ ਕਿਹਾ ਤੂੰ ਬ੍ਰਹਮ ਹੈ। ਪ੍ਰਮਾਣ 'ਅਕਾਲ ਉਸਤਤਿ' ਕਾ ਦਿਤਾ-

**ਤੁੰਹੀ ਤੁੰਹੀ ਤੁੰਹੀ ਤੁੰਹੀ ਤੁੰਹੀ ਤੁੰਹੀ ਤੁੰਹੀ ਤੁੰਹੀ ਤੁੰਹੀ॥**
**ਤੁੰਹੀ ਤੁੰਹੀ ਤੁੰਹੀ ਤੁੰਹੀ ਤੁੰਹੀ ਤੁੰਹੀ ਤੁੰਹੀ ਤੁੰਹੀ ਤੁੰਹੀ॥**

ਮੈਨੋਂ ਐਸੇ, ਗੁਰਾਂ ਨੇ ਕਿਹਾ। ਸੋ ਮੈਂ ਬੀਚ ਆਪਣੇ ਲਹਿਆ।
ਅਨਭਉ ਮੇਰੇ ਮੇਂ ਐਸੀ ਆਵੇ। ਗੁਰ ਕੀ ਉਸਤਤ ਕੀਤੀ ਨਹੀਂ ਜਾਵੇ।
ਗੁਰ ਪ੍ਰਮੇਸ਼ਰ ਏਕੋ ਦੇਖਾ। ਗੁਰ ਹੀ ਪੂਰਨ ਪੁਰਖ ਅਲੇਖਾ।
ਮੈਂ ਗੁਰ ਕਾ ਗੁਰ ਮੇਰਾ। ਭੇਦ ਨਾ ਦਿਸੇ ਦੋਹਾਂ ਕੇਰਾ। ਸਾਸ਼ਤ੍ਰ ਬੇਦ, ਨਾ ਪਾਵਤ ਪਾਰੇ।
ਐਸੀ ਮੇਰੇ ਮਨ ਪ੍ਰਤੀਤ। ਗੁਰ ਜੇਵਡ, ਦੇਖਾ ਕੋਈ ਨਾ ਮੀਤ।
ਏਕ ਅਖੰਡ ਬੇਅੰਤ, ਅਚਲ ਅਬਿਨਾਸੀ ਦੇਖਾ। ਗੁਰ ਹੀ ਪਰਮ ਪੁਰਖ ਅਭੇਦ ਅਛੇਦ ਅਲੇਖਾ।
ਮੈਂ ਗੁਰ ਦਾ, ਗੁਰ ਮੇਰਾ ਹੋਇਆ। ਭੇਦ ਭ੍ਰਮ ਗੁਰ ਨੇ ਸਭ ਮੇਰਾ ਖੋਇਆ।
ਮੈਂ ਤੋ ਭਇਆ ਪਰਮ ਅਨੰਦ। ਸਭ ਘਟ ਦੇਖਾ ਪਰਮਾਨੰਦ।

ਗੁਰਾਂ ਨੇ ਬਚਨ ਕੀਤਾ। ਭਗਤੀ ਦਾ ਅੰਗ ਰਖਣਾ, ਮਨ, ਤਨ, ਧਨ, ਵਚਨ, ਕਰਕੇ। ਧਨ ਪਾਸ ਜੈਸਾ ਕੁ ਹੋਵੈ, ਵੰਡ ਛਡਣਾ। ਏਹ ਨਹੀਂ ਕਰਨਾ ਵਡਿਆਈ ਜਗਤ ਦੀ ਵਾਸਤੇ ਉਧਾਰਾ ਜਾਂ ਕਰਜ ਆਪ ਕਰਾ ਕੇ ਛਕਾਵੋ। ਭਾਵੇਂ ਪੱਤਾਂ ਦੀ ਅਲੂਣੀ ਭੁਰਜੀ ਪਾਸ ਹੋਵੈ, ਉਹ ਭੀ ਆਪਣੇ ਨਾਲੋਂ ਵੰਡੇ ਆਉਂਦੀ ਛਕਾਉਣੀ, ਏਹੋ ਅੰਮ੍ਰਿਤ ਕੇ ਸਮਾਨ ਹੈ। ਨਾ ਕੁਛ ਪਾਸ ਹੋਵੈ ਤਾਂ ਤਨ ਕਰਕੇ ਟਹਿਲ ਕਰ ਦੇਣੀ। ਆਪਣੀ ਫੁਰਸਤ[2] ਮੂਜਬ ਜੇ ਕਰਨੇ ਨੋਂ ਸਮਰਥ ਨਾ ਹੋਵੈ, ਤਾਂ ਵਚਨ ਕਰ ਕੇ ਕਰਾ ਦੇਵੈ, ਕਿਸੇ ਭਲੇ ਲੋਕ ਤੇ। ਜੇ ਆਪਣੇ ਕਹੇ ਕੋਈ ਨਾ ਲਗੇ ਤਾਂ ਆਪਣੇ ਮਨ ਕਰ ਕੇ ਸਭ ਦਾ ਭਲਾ ਚਾਹੇ, ਔਰ ਤਿਆਗ, ਗਿਆਨ ਦਾ ਕਰਨਾ, ਹੋਰ ਸਭ ਗੋਬਿੰਦ ਹੈ। ਆਪਣੇ ਗ੍ਰਿਹਸਤ ਵਿੱਚ ਜਾਵੋ, ਸਚੁ ਬੋਲੋ, ਕੁਲ ਉਧਾਰੋ ਆਪਣੀ, ਜਿਥੇ ਤੁਸੀਂ ਰਹੋਂਗੇ, ਔਰ ਲੋਕਾਂ ਦਾ ਭਲਾ ਕਰੋਂਗੇ, ਤੁਸਾਨੋਂ ਸਾਡਾ ਏਹੋ ਬਚਨ ਹੈ। ਸਸ਼ਤ੍ਰ ਭੀ ਅਜੇ ਨਾ ਛਡੋ। ਜੈਸੇ ਖਰਬੂਜਾ ਡਾਲੀ ਨਾਲ ਪੱਕ ਕੇ ਆਪੇ ਜੁਦਾ ਹੋ ਜਾਂਦਾ ਹੈ, ਬੇਲ ਖਰਬੂਜੇ ਨੂੰ ਛੱਡ ਦਿੰਦੀ ਹੈ। ਤੈਸੇ ਤੇਰੀ ਅਵਸਥਾ ਦੇਖ ਕੇ ਸਨਬੰਧੀ ਆਪੇ ਅੱਕ ਕੇ[3] ਪਕੜ ਨਾ ਕਰਨਗੇ। ਫੇਰ ਜੋ ਤੁਸਾਡੀ ਮਰਜੀ ਹੋਵੇ, ਸੋ ਕਰੋ। ਹੁਣ ਤੁਸੀਂ ਸਾਡਾ ਵਚਨ ਮੰਨ ਕੇ ਜਾਵੋ।

---
1. ਭਾਵੇਂ, 2. ਵਿਹਲ, 3. ਪ੍ਰੇਸ਼ਾਨ ਹੋ ਕੇ

ਗੁਰਾਂ ਨੇ ਹੁਕਮ ਕੀਤਾ, ਮੈਂ ਸਤ ਵਚਨ ਕਿਹਾ। ਸਸ਼ਤ੍ਰ ਭੀ ਮੈਂ ਫੇਰ ਗੁਰਾਂ ਦੇ ਕਹੇ ਪਕੜ ਲਏ, ਬਿਉਹਾਰ ਕਰਦਾ ਰਿਹਾ। ਸਨਬੰਧੀ ਬੀ ਮੈਨੋਂ ਲੈ ਆਏ, ਅੰਮ੍ਰਿਤਸਰ ਜੀ ਮੇਰਾ ਕੁਛ ਪਦਾਰਥ ਥਾ ਪਿਛਲਾ ਸੰਚਤ ਕੀਆ ਹੋਯਾ ਥਾ। ਮੇਰੇ ਦਿਲ ਦਾ ਸੰਕਲਪ ਹੋਇਆ, ਸੰਤਾਂ ਸਿਖਾਂ ਨੂੰ ਛਕਾ ਦੇਣਾ ਭਲਾ ਹੈ। ਖੇਮਕਰਨ ਪਾਸ 'ਕਸੂਰ' ਪਾਸ 'ਕਾਲੀਆ ਨਗਰ' ਹੈ। ਉਥੇ ਮੇਰੇ ਸਨਬੰਧੀ, ਉਥੇ ਹੀ ਪਦਾਰਥ ਥਾ। ਮੈਂ ਸਭ ਪਦਾਰਥ ਛੇਆਂ ਕੁ ਮਹੀਨਿਆਂ ਵਿੱਚ ਖਲਾ ਦਿਤਾ। ਫੇਰ ਮੇਰੀ ਮਾਈ ਦੇ ਗਹਿਣੇ, ਮੇਰੀ ਔਰਤ ਦੇ ਗਹਿਣੇ, ਮੇਰੀ ਭਰਜਾਈਆਂ ਦੇ ਗਹਿਣੇ, ਸਭ ਵੇਚ ਕੇ ਛਕਾ ਦਿਤੇ। ਫੇਰ ਘੋੜੀਆਂ, ਮੱਝੀਆਂ, ਗਾਈਆਂ, ਸਭੋ ਹਰੀ ਦੇ ਪਾਸੇ ਲਾਈਆਂ। ਹੋਰ ਘਰ ਰਸੋਈ ਦੇ ਭਾਂਡੇ, ਤਵੇ, ਚੱਕੀਆਂ, ਜੋ ਪਟਾਰਾਂ ਵਿੱਚ ਲੀੜੇ ਥੇ ਸਭੇ ਵੇਚ ਕੇ ਛਕਾ ਦਿਤੇ। ਜੇਹਾ ਸੰਤ, ਜੇਹਾ ਚੋਰ, ਸਾਧ, ਬ੍ਰਹਮਣ, ਜੱਟ, ਖੱਤ੍ਰੀ, ਮੁਸਲਮਾਨ, ਚੂਹੜਾ, ਚਮਾਰ, ਗ੍ਰਿਸਤੀ, ਫ਼ਕੀਰ, ਭਾਵੇਂ ਕਿਸੇ ਭੇਖ ਦਾ ਹੋਵੇ, ਮੈਂ ਸਰਬ ਨੋਂ ਪ੍ਰਮੇਸ਼ਰ ਏਕ-ਸਾਰ ਜਾਣ ਕੇ ਟਹਿਲ ਕਰਾਉਣੀ, ਪ੍ਰਸ਼ਾਦ ਛਕਾਉਣਾ, ਗਿਆਨੀ ਅਰ ਅਗਿਆਨੀ ਮੇਂ ਏਕ ਦ੍ਰਿਸ਼ਟ ਦੇਖਣੀ। ਜਾਂ ਘਰ ਕੁੱਝ ਨਾ ਰਿਹਾ, ਗੁਰਾਂ ਨੇ ਕਿਹਾ ਥਾ ਉਧਾਰ ਨਹੀਂ ਲੈ ਕੇ ਛਕਾਉਣਾ। ਉਸ ਕਰਕੇ ਮੈਂ ਲੈਣ ਨਾ ਜਾਵਾਂ। ਘਰ ਵਿੱਚ ਖਾਣ ਨੋਂ ਕੁਛ ਭੀ ਨਾ ਲਭੇ। ਗੱਲ ਵਡੀ ਮੈਂ ਸਾਰੀ ਕਹੀ ਨਹੀਂ, ਵਿੱਚੋਂ ਥੋੜੀ ਜੇਹੀ ਲਿਖੀ ਹੈ। ਮੈਂ ਤਾਂ ਆਪਣੀ ਸਮਝ ਦੀ ਮਸਤੀ ਵਿੱਚ ਭੁੱਖ-ਤੇਹ ਦਾ ਚੇਤਾ ਘੱਟ ਰੱਖਾਂ, ਸਨਬੰਧੀ ਭੁੱਖੇ ਤੰਗ ਰਹਿਣ।

ਏਕ ਸਮੇਂ ਇਕ ਸੰਤ ਆਇਆ। ਮੈਨੂੰ ਕਿਹਾ 'ਤੂੰ ਮੋਹਰਿ ਸਿੰਘ ਹੈਂ?' ਮੈਂ ਕਿਹਾ, ਜੀ ਇਸ ਦੇਹ ਦਾ ਨਾਉਂ ਏਹੋ ਸਦਦੇ ਹੈਂ। ਸੰਤ ਨੇ ਕਿਹਾ, ਸਾਨੋਂ ਪ੍ਰਸ਼ਾਦ ਛਕਾਓ। ਮੈਂ ਕਿਹਾ, ਬੈਠੋ ਤੁਸੀਂ, ਸੰਤ ਬੈਠ ਗਇਆ। ਮੈਂ ਘਰ ਗਿਆ, ਸੇਰ ਆਟਾ ਕਿਸੇ ਤੋਂ ਉਧਾਰਾ ਲਿਆਈ ਮਾਈ। ਮਾਈ ਗੁੰਨ੍ਹਦੀ ਥੀ, ਰੋਟੀ ਜਦ ਪਕਾਈ, ਮੈਂ ਕਿਹਾ ਸੰਤ ਨੂੰ ਦੇਣੀ ਹੈ। ਮਾਈ ਨੇ ਮੇਰੇ ਹੱਥ ਰੋਟੀਆਂ ਦੇ ਦਿਤੀਆਂ। ਮੈਂ ਸੰਤ ਨੂੰ ਛਕਾਉਂਦਾ ਥਾ। ਇਕ ਹੋਰ ਸੰਤ ਆਇਆ, ਉਸਨੇ ਭੀ ਕਿਹਾ, ਮੈਂ ਪ੍ਰਸ਼ਾਦ ਛਕਣਾ ਹੈ। ਮੈਂ ਕਿਹਾ, ਜੀ ਮੇਰੇ ਨਾਲ ਚਲੋ। ਉਸਨੋ ਮੈਂ ਘਰ ਲੈ ਗਇਆ। ਚੇਤ ਦਾ ਮਹੀਨਾ ਥਾ। ਮਾਈ ਸਾਡੀ ਨੇ ਜੌਆਂ ਦੇ ਸਿਟੇ ਕੁੱਟ ਕੇ, ਦੋ ਕੁ ਸੇਰ ਦਾਣੇ ਛੱਟਦੀ ਸੀ, ਆਪਣੇ ਟੱਬਰ ਵਾਸਤੇ। ਮੈਂ ਕਿਹਾ, ਇਹ ਸੰਤ ਨੋ ਦੇ ਦੇਵੋ। ਮਾਈ ਨੇ ਉਹਦੇ ਪਲੇ ਪਾ ਦਿਤੇ। ਉਸਨੇ ਸਾਰੇ ਵੇਹੜੇ ਵਿੱਚ ਖਿੰਡਾ ਦਿਤੇ, ਇਕ ਇਕ ਦਾਣਾ ਕਰ ਦਿਤਾ। ਸੰਤ ਬੜਾ ਤਾਮਸੀ ਹੋਇਆ, ਕਹੇ ਮੂਰਖਾ ! ਪਖੰਡੀਆ ! ਹੋਰਨਾਂ ਨੂੰ ਲੱਡੂ, ਜਲੇਬੀਆਂ, ਖੰਡ, ਘਿਉ, ਖੀਰਾਂ ਖਲਾਉਂਦਾ ਹੈਂ, ਮੈਨੋ ਗਿੱਲੇ ਜੌਂ ਦਿੰਦਾ ਹੈਂ। ਲੋਕ ਉਸਨੋ ਕਹਿਣ ਸੰਤ ਜੀ ਗੁੱਸਾ ਨਾ ਕਰੋ, ਇਸ ਦੇ ਪਾਸ ਕੁੱਛ ਨਹੀਂ ਹੁਣ। ਅਗੇ ਇਸ ਦੇ ਪਾਸ ਬਡਾ ਧਨ ਥਾ, ਇਸ ਨੇ ਸਭ ਸੰਤਾਂ ਸਿਖਾਂ ਨੂੰ ਈ ਖਵਾ ਦਿਤਾ। ਕੋਈ ਆਵੇ ਹਿੰਦੂ, ਮੁਸਲਮਾਨ, ਚੂਹੜਾ, ਚਮਾਰ, ਸਭਸ ਨੋ ਖੰਡਾਂ ਦੇ ਕੜਾਹ ਕਰਕੇ ਛਕਾਉਂਦਾ ਸੀ, ਹੁਣ ਇਸ ਦੇ ਪਾਸ ਪਦਾਰਥ ਹੋਵੇ ਤਾਂ ਛਕਾਵੇ, ਏਹ ਤਾਂ ਹੁਣ ਆਪੇ ਬਡੇ ਤੰਗ ਹੈਂ। ਤੈਨੋਂ ਕੀ ਦੇਣ ? ਇਨ੍ਹਾਂ ਦੇ ਤਾਂ ਰੋਟੀ ਪਕਾਉਣ ਨੂੰ ਬੀ ਦਾਣਾ ਨਾ ਰਿਹਾ, ਧੁਮਾਤੜਾਂ ਹੀ ਨੋ ਛਕਾ ਦਿਤਾ। ਲੋਕ ਸੰਤ ਨੂੰ ਐਸੇ ਕਹਿਣ, ਉਹ ਗਾਲੀਆਂ ਕੱਢੇ, ਮੈਂ ਰੋਵਾਂ, ਕਹਾਂ ਇਹ ਸੰਤ ਭੁੱਖਾ ਹੈ , ਮੈਂ

ਉਸਦੀਆਂ ਮਿਨਤਾਂ ਕਰਾਂ। ਜੀ ਤੁਸੀਂ ਜਰਾ ਕੁ ਬੈਠੋ ਤੇ ਮੈਂ ਆਟਾ ਕਿਤਿਓਂ ਲੈ ਕੇ ਤੁਰਤ ਪ੍ਰਸ਼ਾਦ ਕਰਾ ਦਿੰਦਾ ਹਾਂ, ਐਸੇ ਕਹਾਂ ਨਾਲੇ ਰੋਵਾਂ। ਓਹ ਜੇਹੜਾ ਅਗੇ ਸੰਤ ਆਇਆ ਹੋਇਆ ਥਾ, ਉਸਨੇ ਲੋਕਾਂ ਤੇ ਸੁਣਿਆ। ਸਾਧ ਨੂੰ ਲੋਕਾਂ ਨੇ ਕਿਹਾ, ਭਾਈ ਮੋਹਰਿ ਸਿੰਘ ਦੀ ਮਾਈ ਜੌਂ ਗਿਲੇ ਆਪਣੇ ਟੱਬਰ ਨੋ ਭੁੱਖੇ ਬੈਠੇ ਨੋ ਭੁਨਾ ਕੇ ਦੇਣ ਵਾਸਤੇ ਛੱਜ ਵਿੱਚ ਛੱਟਦੀ ਸੀ, ਮੋਹਰਿ ਸਿੰਘ ਨੇ ਸਾਧ ਦੇ ਪਲੇ ਪੁਆ ਦਿਤੇ। ਫ਼ਕੀਰ ਨੇ ਉਹ ਜੌਂ ਵੇਹੜੇ ਵਿੱਚ ਖਿੰਡਾ ਦਿਤੇ। ਧੜੀ ਆਟਾ ਫ਼ਕੀਰ ਦੀ ਝੋਲੀ ਵਿੱਚ ਹੈ, ਉਹ ਨਾ ਖਿੰਡਾ ਦਿਤਾ। ਮੋਹਰਿ ਸਿੰਘ ਰੋਂਦਾ ਹੈ, ਉਸਦੇ ਪੈਰੀ ਪੈਂਦਾ ਹੈ। ਕਹਿੰਦਾ ਹੈ, ਜੀ ਤੁਸੀਂ ਜਰਾ ਕੁ ਬੈਠੋ ਮੈਂ ਕਿਸੇ ਪਾਸੋਂ ਆਟਾ ਲੈ ਕੇ ਪ੍ਰਸ਼ਾਦ ਕਰਾ ਦਿੰਦਾ ਹਾਂ ਜੀ। ਫ਼ਕੀਰ ਮੰਨਦਾ ਨਹੀਂ, ਬਡੀਆਂ ਗਾਲੀਆਂ ਮੋਹਰਿ ਸਿੰਘ ਨੋ ਕੱਢਦਾ ਹੈ। ਜੇਹੜਾ ਅਗੇ ਹੀ ਸਾਧੂ ਆਇਆ ਥਾ, ਉਸਨੇ ਕਿਹਾ ਮੇਰੇ ਪਾਸ ਦੋਹਾਂ ਨੋ ਲੈ ਆਵੋ। ਪਿੰਡ ਦੇ ਲੋਕ ਮੈਨੋ ਨਾਲੇ ਸਾਧ ਨੋ ਲੈ ਗਏ। ਅਗਲੇ ਸਾਧ ਨੇ ਕਿਹਾ, ਮੋਹਰਿ ਸਿੰਘ ਤੂੰ ਕਿਉਂ ਰੋਂਦਾ ਹੈਂ? ਮੈਂ ਕਿਹਾ ਜੀ, ਸੰਤ ਭੁੱਖਾ ਹੈ। ਇਸ ਦੀ ਭੁੱਖ ਦੀ ਹਾਲਤ ਦੇਖ ਕੇ ਮੈਂ ਰੋਂਦਾ ਹਾਂ, ਔਖਾ ਹਾਂ ਜੀ। ਸੰਤ ਨੇ ਕਿਹਾ, ਤੇਰੇ ਦਾਣੇ ਪੱਲੇ ਵਿੱਚੋਂ ਇਸਨੇ ਸਿਟ ਦਿਤੇ। ਝੋਲੀ ਆਟੇ ਦੀ ਇਸਦੇ ਪਾਸ ਭਰੀ ਹੋਈ ਹੈ। ਤੂੰ ਕਿਹੜੀ ਅਕਲ ਕਰਕੇ ਔਖਾ ਹੈਂ? ਇਹ ਫ਼ਕੀਰ ਨਹੀਂ ਬੇਸਿਦਕਾ ਹੈ। ਤੇਰੀ ਅਵਸਥਾ ਨਾ ਏਸਨੇ ਦੇਖੀ, ਇਸਨੋ ਦਇਆ ਤਰਸ ਨਾ ਆਇਆ, ਇਸਨੇ ਵੱਡਾ ਜੁਲਮ ਕੀਤਾ, ਦਾਣੇ ਖਿੰਡਾ ਦਿਤੇ। ਨਹੀਂ ਰੱਖਣੇ ਸੀ ਤਾਂ ਮੋੜ ਦਿੰਦਾ, ਤੁਸਾਡੇ ਕੰਮੋਂ ਗੁਆਏ, ਇਸਨੋ ਕੀ ਫਾਇਦਾ ਹੋਇਆ? ਲੋਕਾਂ ਨੋ ਕਿਹਾ, ਇਸਨੋ ਧਕੇ ਮਾਰ ਕੇ, ਪਿੰਡ ਤੇ ਕੱਢ ਦੇਵੋ। ਜਾਂ ਲਗੇ ਕੱਢਣ ਤਾਂ ਮੇਰੀਆਂ ਅੱਖਾਂ ਤੇ ਪਾਣੀ ਛੁਟਾ, ਮੈਂ ਕਿਹਾ, ਇਹ ਤਾਂ ਭੁੱਖਾ ਥਾ, ਜੇ ਰੋਟੀ ਨਹੀਂ ਤੁਸੀਂ ਖੁਆਉਂਣੀ ਤਾਂ ਜਾਣ ਦਿਓ ਜਾਂ ਇਸਨੂੰ ਰੋਟੀ ਖੁਆਵੋ, ਫੇਰ ਲੋਕਾਂ ਨੇ ਉਸਨੂੰ ਤੁਰਤ ਪ੍ਰਸ਼ਾਦ ਲਿਆ ਦਿਤਾ। ਉਸਦੇ ਪੈਰੀ ਜੁੱਤੀ ਨਾ ਸੀ, ਮੈਂ ਆਪਣੇ ਪੈਰਾਂ ਦਾ ਜੋੜਾ ਦੇ ਕੇ ਤੋਰ ਦਿਤਾ। ਉਹ ਭੀ ਖੁਸ਼ੀ ਹੋਇਆ।

ਦੂਜਾ ਸਾਧ ਮੈਨੂੰ ਦੂਰ ਇਕਾਂਤ ਲੈ ਗਿਆ। ਸੰਤ ਨੇ ਵਚਨ ਕੀਤਾ, ਭਾਈ ਮੋਹਰਿ ਸਿੰਘ, ਤੈਨੋ ਅਵਸਥਾ ਬਹੁਤ ਅੱਛੀ ਹੋਈ ਹੈ, ਪਿਛੇ ਕਿਸੇ ਵਿਰਲੇ ਨੋ ਹੋਈ ਹੋਊ, ਏਸ ਅਵਸਥਾ ਵਾਲਾ ਪਾਤਸ਼ਾਹ ਹੁੰਦਾ ਹੈ, ਤੂੰ ਦਾਸ ਬਣੀ ਬੈਠਾ ਹੈਂ। 'ਭਗਤ' ਦਾਸ ਹੁੰਦਾ ਹੈ, 'ਸੰਤ' ਪਾਤਸ਼ਾਹ ਹੁੰਦਾ ਹੈ। ਫੇਰ ਮੈਨੋ, ਸੰਨਿਯਾਸੀ ਪੁੱਛਣ ਲੱਗਾ, ਵਚਨ ਕੀਤਾ, ਮੋਹਰਿ ਸਿੰਘ, "ਤੂੰ ਸਾਨੋ ਆਪਣੀ ਸਾਰੀ ਹਕੀਕਤ ਸੁਣਾਓ। ਜਿਥੋਂ ਤੈਨੂੰ ਉਪਦੇਸ਼ ਹੋਇਆ ਹੈ, ਬੈਰਾਗ ਹੋਇਆ ਹੈ।" ਫੇਰ ਜਿਸ ਪ੍ਰਕਾਰ ਮੈਨੋ ਬੈਰਾਗ ਹੋਇਆ ਥਾ, ਸਭ ਸੁਣਾਇਆ। ਸੰਤ ਬਡਾ ਰਾਜੀ ਹੋਇਆ। ਕਹਿਣ ਲਗਾ, ਮੈਂ ਤੇਰੀ ਅਵਸਥਾ ਆਪੇ ਸਿਆਣ ਲਈ ਹੈ, ਤੈਥੋਂ ਕਹਾਉਣੀ ਸੀ। ਅਸੀਂ ਕਿਹਾ ਦੇਖੀਏ ਤਾਂ ਸਹੀ, ਕੀ ਬੋਲਦਾ ਹੈ। ਅਸੀਂ ਅਗੇ ਹੀ ਤੇਰੀਆਂ ਗੱਲਾਂ ਅੰਮ੍ਰਿਤਸਰ ਜੀ ਸੁਣੀਆਂ ਸਨ, ਸੰਤਾਂ ਤੇ। ਇਕ ਸਿੱਖ ਡੇਰਿਆਂ ਵਿੱਚ ਬੈਰਾਗਮਾਨ ਹੋਇਆ, ਉਸਨੇ ਆਪਣਾ ਸਾਰਾ ਅਸਬਾਬ ਲੁਟਾ ਦਿਤਾ 'ਕਾਲੀਏ ਨਗਰ' ਰਹਿੰਦਾ ਹੈ। ਮੈਂ ਤੈਨੂੰ ਦੇਖਣ ਆਇਆ ਥਾ, ਤੇਰੀਆਂ ਗੱਲਾਂ ਸੁਣ ਕੇ, ਉਸੀ ਤਰ੍ਹਾਂ ਆ ਡਿਠੀਆਂ। ਫੇਰ ਸੰਤ ਬੋਲਿਆ, ਮੋਹਰਿ ਸਿੰਘ ਤੇਰੀ ਅਵਸਥਾ ਜੇਹੀ ਮੈਂ ਹੁਣ ਤੀਕ ਕਿਤੇ ਭੀ ਨਹੀਂ ਦੇਖੀ, ਹੁਣ ਤੂੰ ਕੀ ਚਾਹੁੰਦਾ

ਹੈਂ, ਮੈਂ ਤੈਨੋਂ ਦੇ ਸਕਦਾ ਹਾਂ। ਮੈਂ ਕਿਹਾ ਜੀ ਮੈਂ ਹੋਰ ਕੁੱਛ ਨਹੀਂ ਚਾਹੁੰਦਾ ,ਮੇਰੀ ਭਾਉਣੀ ਏਹੋ ਹੈ। ਸਰਬ ਗੋਬਿੰਦ ਮੈਨੋ ਦਿਸਦਾ ਹੈ। ਸਰਬ ਦੀ ਸੇਵਾ ਕਰਦਾ ਰਹਾਂ, ਜਿਤਨਾ ਕਾਲ ਦੇਹ ਨਾ ਛੁਟੇ। ਏਹੋ ਕ੍ਰਿਪਾ ਸੰਤਾਂ ਦੀ ਮੈਂ ਚਾਹੁੰਦਾ ਹਾਂ। ਸਰਬ 'ਮੇਰਾ' ਆਪਣਾ ਆਪ ਹੈ, ਸਰਬ ਦਾ ਆਪਣਾ ਆਪ 'ਮੈਂ' ਹਾਂ-

ਮੈਤੇ ਬਿਨਾ, ਹੋਰ ਨਹੀਂ ਕੋਈ। ਮੈਂ ਹੀ ਘਟਿ ਘਟਿ, ਸਚਾ ਸੋਈ।
ਜੋ ਦਿਸੇ, ਸਭ ਮੇਰਾ ਰੂਪ। ਮੈਂ ਹੀ ਰੰਕ, ਮੈਂ ਹੀ ਭੂਪ।
ਅਸਥਾਵਰ ਜੰਗਮ ਕੇ, ਬਾਹਰ ਅੰਤ੍ਰ। ਏਕ ਬੇਅੰਤ ਮੈਂ ਹੀ ਹਾਂ ਨਿਰੰਤਰ।
ਐਸੇ, ਗੁਰ ਔਰ ਬੇਦ ਜਣਾਵੈਂ। ਮੈਤੇ ਬਿਨਾਂ ਔਰ ਨਹੀਂ ਗਾਵੈਂ।
ਪਰ ਮੋ ਕੋ, ਦਾਸਾ ਭਾਉ ਪਿਆਰਾ। ਮੈਂ ਦਿਲ ਅੰਦਰ ਏਹੋ ਧਾਰਾ।
ਗਿਆਨੀ ਅਗਿਯਾਨੀ, ਬ੍ਰਹਮ ਜਾਨਾ ਇਕ ਸਾਰਾ।

ਫੇਰ ਸੰਤ ਨੇ ਕਿਹਾ ਤੂੰ ਸਾਤੇ ਬੂਟੀ[1] ਦਾ ਰਾਹ ਸਮਝ ਲੈ, ਕੀਮੀਆਂ[2] ਕਰ ਲੈ। ਫੇਰ ਭਾਵੇਂ ਕਿਤਨਿਆਂ ਨੋ ਪ੍ਰਸਾਦ ਛਕਾਉ। ਮੁਕ ਗਇਆ, ਫੇਰ ਕਰ ਲਇਆ ਕਰ, ਰਾਜੀ ਰਹੇਂਗਾ। ਜਾਂ ਸੰਤ ਨੇ ਮੈਨੂੰ ਏਹ ਗੱਲ ਕਹੀ, ਤਾਂ ਫੇਰ ਮੈਂ ਰੋ ਪਇਆ। ਸੰਤ ਨੇ ਕਿਹਾ, ਤੂੰ ਕਿਉਂ ਰੋਂਦਾ ਹੈਂ? ਫੇਰ ਮੈਂ ਕਿਹਾ, ਜੀ ਤੁਸੀਂ ਇਹ ਗੱਲ ਮੈਨੋ ਬੁਰੀ ਕਹੀ, ਤੁਸਾਡਾ ਬਚਨ ਸੁਣ ਕੇ ਮੇਰੇ ਦਿਲ ਨੂੰ ਅੱਗ ਲੱਗ ਗਈ ਹੈ। ਤੁਸੀਂ ਮੈਨੋ ਬੁਰੇ ਰਾਹ ਪਾਉਣ ਲੱਗੇ ਸੇ, ਪਦਾਰਥਾਂ ਨੋ ਪਾ ਕੇ ਖਬਰ ਨਹੀਂ ਬ੍ਰਿਤੀ ਕੇਹੀ ਜੇਹੀ ਖੁਆਰ ਹੋ ਜਾਵੇ। ਸੰਤ ਨੇ ਕਿਹਾ, ਜੇ ਤੈਂ ਏਹ ਗੱਲ ਨਹੀਂ ਕਰਨੀ, ਤਾਂ ਤੂੰ ਰੋਟੀ ਦੇਣ ਤੇ ਹਟ ਜਾਹ। ਭਗਤੀ ਨੋ ਛੱਡ, ਸੰਤਾਂ ਦੀ ਸਿਆਣ ਕਰ। ਗਿਆਨੀ-ਅਗਿਆਨੀ ਏਕੋ ਨਾ ਜਾਣ। ਫੇਰ ਮੈਂ ਕਿਹਾ, ਜੀ ਮੈਨੋ ਇਕ ਜੇਹਾ ਦਿਸੇ, ਕਦੇ ਭੀ ਨਾ ਫਰਕ ਪਵੇ, ਮੈਂ ਤਾ ਏਕ ਸਾਰ ਅਦੁਤੀ ਬ੍ਰਹਮ ਦੇਖਦਾ ਹਾਂ, ਪ੍ਰਮੇਸ਼ਰ ਨੂੰ ਅਗਿਆਨੀ ਕਿਸ ਪ੍ਰਕਾਰ ਕਹੀਏ। ਮੇਰੀ ਭੇਦ-ਦ੍ਰਿਸ਼ਟੀ ਕਦੇ ਨਾ ਹੋਵੇਗੀ। ਸਰਬ ਤੇ ਨਿਮਰ ਭਾਵ ਹੋਣਾ ਬਡਾ ਅਨੰਦ ਹੈ। ਭਗਤ ਭਾਵ ਧਾਰ ਕੇ ਮੈਂ ਆਪਣਾ ਰਸ ਆਪੇ ਲੈਂਦਾ ਹਾਂ। ਫੇਰ ਸੰਤ ਨੇ ਕਿਹਾ, ਜਿਸ ਤਰ੍ਹਾਂ ਤੈਨੂੰ ਭਾਉਂਦੀ ਹੈ, ਤੂੰ ਸੋਈ ਕਰ, ਪਰ ਇਕ ਸਾਡਾ ਕਿਹਾ ਮੰਨ ਕਰ ਪਿੰਡ ਦੇ ਦੂਰ ਬੈਠਿਆ ਕਰ, ਜਦ ਰਾਤ ਪਵੇ ਫੇਰ ਘਰ ਆ ਜਾਣਾ। ਜੇਹੜਾ ਸੰਤ ਤੇਰੇ ਪਾਸ ਬਾਹਰ ਜਾਵੇ, ਉਸਨੋ ਤੈਂ ਇਹ ਪੁੱਛਣਾ ਕਿ ਆਪ ਨੋ ਕੀ ਲੋੜ ਹੋਈ ਜੋ ਸਨਬੰਧੀਆਂ ਨੋ ਤਿਆਗਿਆ, ਕੀ ਦੁੱਖ ਜਾਣ ਕੇ ਤਿਆਗੇ? ਸੰਤਾਂ ਦੀ ਵੱਲ ਕੀ ਸੁੱਖ ਦੇਖ ਕੇ ਆਏ? ਬੈਰਾਗ ਆਦਿਕਾਂ ਵਿੱਚ ਕੈਸੇ ਦਲੀਲ ਹੁੰਦੀ ਹੈ? ਗਿਆਨ ਮੇਂ ਕੀ ਅਨੰਦ ਹੈ? ਐਸੇ ਹੀ ਅਗਲੇ ਦੀ ਅਵਸਥਾ ਪੁੱਛਣੀ, ਆਪਣੀ ਅਵਸਥਾ ਨਾਲ ਮੇਲਣੀ। ਆਪਣੀ ਨਿਗਾਹ ਭੀ, ਅਗਲੇ ਦੀ ਨਿਗਾਹ ਭੀ ਸਿਆਣ ਕਰਿਆ ਕਰੋ। ਜੋ ਹੋਵੇਗਾ ਆਪੇ ਤੁਸਾਂ ਨੋ ਮਾਲੂਮ ਦੇ ਜਾਵੇਗਾ। ਇਹ ਗੱਲ ਕਰਕੇ ਸੰਤ ਤੁਰ ਗਇਆ। ਮੈਂ ਏਸੇ ਤਰਾਂ ਕਰਿਆ ਕਰਾਂ, ਜਿਸਨੋ ਪੁੱਛਾਂ ਕੋਈ ਕਹੇ, ਮੈਂ ਸਨਬੰਧੀਆਂ ਨਾਲ ਲੜ ਕੇ ਆਇਆ ਥਾ। ਕੋਈ ਕਹੇ, ਓਥੇ ਕੀ ਲੈਣਾ ਥਾ, ਸੰਤਾਂ ਪਾਸ ਗੱਫੇ ਕੜਾਹਾਂ ਦੇ ਖਾਂਦੇ ਹਾਂ। ਬਿਉਹਾਰ ਵਿੱਚ ਟੁੱਕ ਨਹੀਂ ਸੀ ਲਭਦਾ, ਏਸ ਤੇ ਪਰੇ ਕੀ ਸੁੱਖ ਹੈ। ਕਿਸੇ ਨੇ ਕਹਿਣਾ ਮੇਰੇ ਮਾਂ ਬਾਪ ਮਰ

1. ਦਵਾਈ, 2. ਹਕੀਮੀ

ਗਏ, ਅਸੀਂ ਸੰਤਾਂ ਵਿੱਚ ਆ ਗਏ। ਕਿਸੇ ਨੇ ਲੜ ਪੈਣਾ, ਕਹਿਣਾ ਤੈਨੂੰ ਕੀ ਦੱਸਣਾ ਹੈ। ਜੇ ਮੈਂ ਗਿਆਨ ਕਾਂਡ ਦਾ ਵਚਨ ਪੁੱਛਾਂ, ਕਹਾਂ ਜੀ ਰੱਬ ਕਿਥੇ ਹੋਊ? ਰੱਬ ਦਾ ਰੰਗ ਰੂਪ ਕੀ ਹੈ ਜੀ? ਤਾਂ ਉਨ੍ਹਾਂ ਨੇ ਕਹਿਣਾ ਰੱਬ 'ਖੀਰ ਸਮੁੰਦਰ' ਵਿੱਚ ਹੈ, ਐਥੇ ਕਿਥੇ ਹੋਣਾ ਥਾ? ਰੰਗ-ਰੂਪ ਕਿਸੇ ਨੇ ਨਹੀਂ ਡਿਠਾ ਰੱਬ ਦਾ। ਉਸਦੀ ਜੋਤਿ ਵਿੱਚੋਂ ਥੋੜੀ ਜੇਹੀ ਜੋਤਿ ਆ ਕੇ, ਰਾਮ, ਕ੍ਰਿਸ਼ਨ ਪਿਛੇ ਅਵਤਾਰ ਹੁੰਦੇ ਆਏ ਹੈਂ। ਹੁਣ ਕਲਜੁਗ ਵਿੱਚ ਅਵਤਾਰ ਭੀ ਨਹੀਂ। ਜਾਂ ਮੈਨੋ ਉਤਰ ਕੋਈ ਨਾ ਦੇਵੇ ਤਾਂ ਮੇਰੀ ਬ੍ਰਿਤੀ ਗਿਆਨੀ-ਅਗਿਆਨੀ ਦਾ ਭੇਦ ਲੱਗੀ ਦੇਖਨ, ਗਿਆਨਵਾਨ ਨੋ ਹਛਾ ਜਾਣਾ, ਅਗਿਆਨੀ ਨੋ ਭੀ ਰੱਬ ਤਾਂ ਜਾਣਾ, ਪਰ ਗਿਆਨ ਅਗਿਆਨ ਦਾ ਭੇਦ ਦੇਖਾਂ ਕੁਛ ਕੁ ਬ੍ਰਿਤੀ ਕਰੜੀ ਭੀ ਹੋ ਗਈ।

ਮੈਂ ਜਾਣਿਆ, ਉਹ ਸੰਤ ਛਲ ਕਰ ਗਿਆ। ਫੇਰ ਕਹਾਂ, ਹੱਛਾ ! ਪ੍ਰਮੇਸ਼ਰ ਹੀ ਥਾ ਦੋਹਾਂ ਪੱਖਾਂ ਦਾ ਆਪੇ ਧਨੀ। ਫੇਰ ਜਿਨ੍ਹਾਂ ਦੀ ਮੈਂ ਬਡੇ ਪ੍ਰੇਮ ਨਾਲ ਸੇਵਾ ਕਰਾਉਂਦਾ ਸੀ, ਉਨ੍ਹਾਂ ਨੂੰ ਜੇ ਮੈਂ ਵਚਨ ਪੁੱਛਾਂ, ਹਛੋ ਨਾ ਕੋਈ ਕਰੇ। ਨਾ ਦੱਸਣਾ ਆਵੇ, ਓਨ੍ਹੀ ਆਪ ਹੀ ਤੰਗ ਪੈ ਜਾਣਾ। ਕਹਿਣਾ, ਇਸਨੋ ਕੋਈ ਗਿਆਨ ਦੇ ਕੇ ਗਇਆ, ਹੁਣ ਸਾਤੇ ਗਿਆਨ ਪੁੱਛਦਾ ਹੈ, ਚੰਗੇ ਭਲੇ ਨੂੰ ਕੋਈ ਕੀ ਕਰਾ ਗਯਾ। ਮੈਂ ਭੀ ਦਿਲ ਆਪਣੇ ਵਿਚਾਰ ਕੀਤਾ, ਅਗੇ ਮੈਂ ਸਰਬ ਗਿਆਨੀ-ਅਗਿਆਨੀ ਏਕੋ ਸਾਰ ਜਾਣ ਕੇ ਸੇਵਾ ਟਹਿਲ ਕਰਾਉਂਦਾ ਸੀ। ਹੁਣ, ਜਿਸ ਦਿਨ ਤੇ ਸੰਤ ਕੇ ਕਹੇ ਤੇ ਮੈਂ ਪੁੱਛਣ ਲੱਗਾ ਹਾਂ ਤਿਸ ਦਿਨ ਤੇ ਓਹੁ ਪ੍ਰਮੇਸ਼ਰ ਅਗਿਆਨੀ ਭਾਸਦਾ ਹੈ। ਬੈਰਾਗਮਾਨ, ਪਕੜਵਾਨ, ਕਰਮਕਾਂਡੀ, ਜਿਥੇ ਨਹੀਂ ਕਰਮ ਕਰ ਜਾਣਦਾ, ਓਹੋ ਪ੍ਰਮੇਸ਼ਰ ਸਰਬ ਪ੍ਰਕਾਰ ਹੋ ਕੇ ਭਾਸਦਾ ਹੈ। ਅਨਿਕ ਪ੍ਰਕਾਰ ਹੋ ਕੇ, ਏਕ ਸਾਹਿਬ ਪ੍ਰਕਾਸ਼ ਰਿਹਾ ਹੈ। ਏਕ ਹੀ ਅਨਿਕ ਪ੍ਰਕਾਸ਼ ਹੋ ਕੇ ਪ੍ਰਕਾਸ਼ ਰਿਹਾ ਹੈ। ਪਿਛੇ ਦੂਜਾ ਨਾ ਥਾ, ਨਾ ਹੁਣ ਹੈ, ਨਾ ਅਗੇ ਨੋ ਹੋਵੇਗਾ। ਪਰ ਗਿਆਨਵਾਨ ਨਾਲ ਜੈਸੇ ਪ੍ਰੇਮ ਕਰਾਂ ਅਗਯਾਨੀ ਨਾਲ ਔਸੇ ਨਾ ਕਰਾਂ।

ਜਿਸ ਨਗਰੀ ਵਿੱਚ ਰਿਹਾਇਸ਼ ਮੇਰੀ ਸੀ, ਉਸ ਨਗਰੀ ਇਕ ਸਾਧ ਹੋਰ ਤੀਜਾ ਆਇਆ, ਉਸਦੇ ਪਾਸ ਲੜਕਾ ਥਾ। ਲੋਕਾਂ ਨੇ ਖੋਸ ਲਇਆ ਲੜਕਾ। ਉਸਨੇ ਅੱਗ ਲਾ ਦਿਤੀ, ਪਿੰਡ ਦਾ ਨੁਕਸਾਨ ਬੜਾ ਕਰ ਦਿਤਾ। ਮੂਸਲ ਕਹੀਏ, ਕੁੱਪ ਤੂੜੀ ਦੇ ਸਾੜ ਦਿਤੇ, ਅੱਗ ਲਾ ਕੇ। ਫੇਰ ਨੱਠ ਗਇਆ, ਲੋਕ ਮਗਰ ਨੱਠੇ। ਸੱਤਾਂ-ਅੱਠਾਂ ਕੋਹਾਂ ਤੋਂ ਜਾ ਫੜਿਆ। ਲੈ ਆਏ ਬਹੁਤ ਮਾਰਿਆ, ਹੱਡ ਉਸਦੇ ਸੋਟਿਆਂ ਨਾਲ ਭੰਨ ਦਿਤੇ। ਜੰਜੀਰ ਪਾ ਕੇ ਫੇਰ ਕਾਠ ਮਾਰ ਦਿਤਾ, ਨਾਲੇ ਰੱਸੇ ਨਾਲ ਮੁਸ਼ਕਾਂ ਦੇ ਦਿਤੀਆਂ। ਕੋਈ ਕਹੇ ਇਸਨੋ ਵੱਢ ਦੇਵੋ, ਕੋਈ ਕਹੇ ਫਾਹੇ ਦੇ ਦਵੋ, ਕੋਈ ਕਹੇ ਰੋਟੀ ਨਾ ਦੇਵੋ, ਪੰਜ-ਸੱਤ ਦਿਨ ਵਿੱਚ ਆਪੇ ਮਰ ਜਾਊ। ਮੇਰੇ ਭਾਈਚਾਰੇ ਦੀ ਤੂੜੀ ਉਸਨੇ ਸਾੜੀ ਸੀ। ਜਾਂ ਲੋਕ ਸੁੱਤੇ ਤਾਂ ਮੇਰੇ ਦਿਲ ਵਿੱਚ ਉਸ ਦੀਆਂ ਸੱਟਾਂ ਦਾ ਦੁੱਖ ਬੜਾ ਭਾਰਾ ਲੱਗਾ। ਮੈਨੂੰ, ਉਹ ਜਾਹਰ ਰੱਬ ਦਿਸੇ, ਮੇਰੇ ਸਨਬੰਧੀਆਂ ਨੋ ਚੋਰ ਦਿਸੇ। ਜੁਆਨ ਭੀ ਕੱਦਾ-ਬਰ ਥਾ। ਮੈਂ ਸੇਰ ਘਿਉ, ਸੇਰ ਖੰਡ, ਤਿੰਨ ਸੇਰ ਆਟਾ ਪਕਾ ਕੇ ਚੂਰੀ ਕੁੱਟ ਕੇ ਅੱਧ ਸੇਰ ਖੰਡ ਪਾ ਕੇ ਪੰਜ ਸੇਰ ਦੁੱਧ ਖੰਡ ਵਾਲਾ, ਪੰਜ ਸੇਰ ਚੂਰੀ ਲੈ ਕੇ ਚੋਰੀ ਖਵਾਲਦਾ ਸਾਂ। ਲੋਕਾਂ ਨੇ ਮੈਨੂੰ ਦੇਖ ਲਇਆ, ਬਡੇ ਗੁੱਸੇ ਮੇਰੇ ਨਾਲ ਹੋਏ। ਕਹਿਣ ਲਗੇ, ਦੇਖੋ ਤਾਂ

ਹੁਣ ਕਲਜੁਗ ਦੇ ਗਿਆਨੀ। ਉਸਨੇ ਸਾਡਾ ਪਿੰਡ ਸਾੜ ਦਿਤਾ, ਏਹ ਚੂਰੀ, ਦੁੱਧ, ਪਾਪੀ ਨੋ ਖਵਾਉਂਦਾ ਹੈ। ਕੋਈ ਕਹੇ, ਇਸਨੇ ਆਪਣਾ ਘਰ ਖਾਕ ਸ਼ਾਹ ਕਰ ਦਿਤਾ, ਇਸਦੀ ਮੱਤ ਏਸੇ ਤਰ੍ਹਾਂ ਦੀ ਹੈ। ਮੈਂ ਚੁੱਪ ਕਰਕੇ ਪਿੰਡ ਦੀ ਧਰਮਸ਼ਾਲਾ ਜਾ ਸੁੱਤਾ। ਸਵੇਰ ਹੋਈ ਤਾਂ ਕਿਹਾ ਇਸਨੂੰ ਛੱਡ ਦੇਵੋ, ਇਸ ਦੇ ਸੱਟਾਂ ਲੱਗੀਆਂ ਹਨ, ਜੇ ਮਰ ਗਿਆ ਤਾਂ ਖੂਨ ਭਰਨਾ ਬਣੂਗਾ। ਮੈਨੂੰ ਕਹਿਣ ਲੱਗੇ, ਅਸੀਂ ਨਹੀਂ ਛੱਡਦੇ। ਮੈਂ ਕਿਹਾ ਤੁਸੀਂ ਜਾਣੋ, ਨਾ ਛੱਡੋ। ਮੈਂ ਉਥੋਂ ਦੁਆਬੇ ਨੋ ਤੁਰ ਆਇਆ। ਦੂਏ ਦਿਨ ਨਾਂਗੇ ਸੰਤ ਆਏ, ਪਿੰਡ ਨੇ ਪ੍ਰਸਾਦ ਕੀਤਾ ਜਾਂ ਲੱਗੇ ਛਕਣ ਲੋਕਾਂ ਨੇ ਕਿਹਾ ਜੀ, ਇਕ ਸਾਡੇ ਵਿੱਚੋਂ ਭੀ ਸਾਧ ਹੈ। ਚੋਰਾਂ ਨੂੰ ਚੂਰੀਆਂ ਖਵਾਉਂਦਾ ਹੈ, ਕਹਿੰਦਾ ਹੈ, ਛੱਡ ਦੇਵੋ। ਮੇਰਾ ਸਾਰਾ ਹਵਾਲ ਸੰਤਾਂ ਨੂੰ ਉਨ੍ਹੀਂ ਸੁਣਾਇਆ। ਸੁਣ ਕੇ ਸੰਤਾਂ ਨੇ ਕਿਹਾ ਜੇ ਤੁਸਾਡੀ ਕੁਲ ਵਿੱਚ ਐਸਾ ਹੈ, ਤੁਸੀਂ ਬੁਰਾ ਕੀਤਾ, ਉਸਦਾ ਬਚਨ ਨਾ ਮੰਨਿਆ। ਬੀਹਾਂ (20) ਹੀ ਸਾਧਾਂ ਨੇ ਕਿਹਾ ਤੁਸੀਂ ਬੰਧੂਏ ਨੋ ਛੱਡੋਗੇ ਤਾਂ ਅਸੀਂ ਭੋਜਨ ਖਾਵਾਂਗੇ। ਸੰਤਾਂ ਦੇ ਕਹੇ ਉਨ੍ਹੀਂ ਛੱਡ ਦਿਤਾ। ਮੈਂ ਭੀ ਬੀਹੀਂ (20) ਕੁ ਦਿਨੀਂ ਆਇਆ ਦੁਆਬੇ ਤੇ, ਸੰਤ ਛੁੱਟਾ ਸੁਣ ਕੇ ਮੈਂ ਰਾਜੀ ਹੋਇਆ।

ਹਲਟ ਵਗਦਾ ਸੀ, ਮੈਨੋ ਮੇਰੇ ਭਾਈ ਨੇ ਕਿਹਾ ਜੇ ਜਰਾ ਕੁ ਹਲਟ ਉਤੇ ਬੈਠੇਂ, ਤਾਂ ਮੈਂ ਨੱਕਾ ਛੱਡ ਆਵਾਂ। ਉਸਨੇ ਕਿਹਾ ਜਰਾ ਕੁ ਬੈਠ, ਮੈਂ ਹਲਟ ਹੱਕਣ ਲੱਗਾ। ਬਲਦ ਦੇ ਮੈਥੋਂ ਗੁੱਸੇ ਹੋ ਕੇ ਪਰੈਣੀ ਲੱਗੀ, ਫੁੱਟ ਗਈ ਮੈਂ ਇਕ ਹੋਰ ਨਵੀਂ ਪਰੈਣੀ ਲੈ ਕੇ ਆਪਣੇ ਪਿੰਡੇ ਉਤੇ ਬਡੇ ਜੋਰ ਨਾਲ ਗਿਣ ਕੇ ਬੀਹ ਮਾਰੀਆਂ। ਮਾਰ ਕੇ ਬਡਾ ਹਸਿਆ, ਕਿਹਾ ਏਹੋ ਜੇਹੀ ਪੀੜ ਸਾਰਿਆਂ ਨੋ ਹੁੰਦੀ ਹੈ। ਫੇਰ ਮੈਂ ਆਪਣੇ ਦਿਲ ਵਿੱਚ ਕਿਹਾ, ਤੈਂ ਰੱਬ ਦੇ ਸੱਟ ਤਾਂ ਮਾਰੀ ਜਾਂ ਹਲਟ ਉਤੇ ਬੈਠਾ, ਉਹ ਸੱਟ ਬੀ ਅਤੇ ਏਹ ਸੱਟਾਂ ਰੱਬ ਦੇ ਲੱਗੀਆਂ। ਗਿਆਨ ਭੀ ਮੈਨੋ ਹੋਇਆ ਪਰ ਭਗਤੀ ਮੁੱਖ ਰਹੀ। ਭਗਤੀ ਦਾ ਅੰਗ ਵਿਸੇਸ਼ ਥਾ, ਬੈਰਾਗ ਆਦਿਕ ਸਾਧਨ ਗਿਆਨ ਦੇ ਹੋਇਆਂ ਤੇ ਬੀ ਰਹੇ। ਪੰਜ ਬਰਸ ਤੀਕ ਬੈਰਾਗ ਬਡਾ।

ਫੇਰ ਕੌਰ ਸਿੰਘ ਸਾਧ, ਬਠਿੰਡੇ ਰਹਿੰਦਾ ਸੀ। ਪਟਿਆਲੇ ਉਸ ਦੇ ਗੁਰੂ ਦੀ ਜਗ੍ਹਾ ਸੀ, ਉਥੇ ਸਾਨੂੰ ਉਸਦਾ ਮੇਲਾ ਹੋਇਆ। ਰੰਗੀ ਰਾਮ ਭੀ ਪਟਿਆਲੇ ਰਹਿੰਦਾ ਸੀ, ਉਨਾਂ ਤੇ ਮੇਰਿਆਂ ਸਨਬੰਧੀਆਂ ਨੇ ਅਖਵਾਉਣਾ, ਮੋਹਰਿ ਸਿੰਘ ਨੋ ਕਹੋ ਗਰਿਸਤ ਮੇਂ ਜਾਇਆ ਕਰੇ। ਮੈਨੋਂ ਸੰਤਾਂ ਨੇ ਕਹਿਣਾ, ਮੈਂ ਟਾਲ ਕਰ ਛੱਡਣਾ। ਫੇਰ ਇਕ ਸਮੇਂ ਕੌਰ ਸਿੰਘ ਪਾਸ ਸੰਤ ਬਹੁਤ ਕੱਠੇ ਹੋਏ। ਮੇਰਿਆਂ ਸਨਬੰਧੀਆਂ ਨੇ ਉਨਕੇ ਪਾਸ ਕਿਹਾ, ਮੋਹਰਿ ਸਿੰਘ ਦਾ ਕਬੀਲਾ ਚੌਦਾਂ ਪੰਦਰਾਂ ਬਰਸਾਂ ਦਾ ਹੈ, ਗ੍ਰਿਸਤ ਵਿੱਚ ਨਹੀਂ ਜਾਂਦਾ। ਆਪ ਕ੍ਰਿਪਾ ਕਰ ਕੇ ਸਮਝਾਵੋ ਜੀ। ਫੇਰ ਸਰਬ ਸੰਤਾਂ ਨੇ ਤੇ ਕੌਰ ਸਿੰਘ ਬਠਿੰਡੇ ਵਾਲੇ ਕਿਹਾ, "ਮੋਹਰਿ ਸਿੰਘ ! ਤੂੰ ਗਿਆਨਵਾਨ ਹੋ ਕੇ ਆਪਣੇ ਗ੍ਰਿਸਤ ਵਿੱਚ ਕਿਸ ਕਰਕੇ ਨਹੀਂ ਜਾਂਦਾ ? ਆਪਣੇ ਗ੍ਰਿਸਤ ਦਾ ਡਰ ਨਹੀਂ ਹੁੰਦਾ, ਤੂੰ ਸਾਡੇ ਕਹੇ ਬੇਸ਼ੱਕ ਗ੍ਰਿਸਤ ਬਰਤ। ਤੇਰਿਆਂ ਸਨਬੰਧੀਆਂ ਨੇ ਭੀ ਸਾਨੂੰ ਆਖਿਆ ਹੈ, ਸਰਬੱਤ ਏਸ ਗੱਲ ਵਿੱਚ ਰਾਜੀ ਹੈਨ।" ਫੇਰ ਮੈਂ ਕਿਹਾ ਬਾਹਰ ਦੀ ਅੱਗ ਸਾੜਦੀ ਹੈ, ਘਰ ਦੀ ਅੱਗ ਠੰਢੀ ਹੈ ਜੀ ? ਮੈਂ ਕਦੇ ਬੀ ਨਾ ਇਸ ਗੱਲ ਵਿੱਚ ਆਊਂ। ਫੇਰ ਕੌਰ ਸਿੰਘ ਨੇ ਕਿਹਾ, ਗਿਆਨੀ ਪ੍ਰਮੇਸ਼ਰ ਹੈ, ਸੋਈ ਨਿਹਕਲੰਕ ਹੈ। ਤੂੰ ਮੋਹਰਿ ਸਿੰਘ ਡਰ

ਨਾ, ਸਰਬ ਰੂਪ ਹੋ ਕੇ ਤੂੰ ਹੀ ਖੇਡਦਾ ਹੈਂ। ਫੇਰ ਮੈਂ ਕਿਹਾ, ਜੀ ਇਸੇ ਕਰਕੇ ਭੁੱਲਾ ਥਾ, ਏਹੋ ਉਪਦੇਸ ਤੁਸੀਂ ਕਰਦੇ ਹੋ। ਇਸ ਗੱਲ ਤੇ ਫਾਇਦਾ ਕੀ ਹੈ ? ਮੈਂ ਕਿਹਾ ਇਸ ਗੱਲ ਤੇ ਕੋਈ ਨਹੀਂ ਭੁਲਾ ਹੋਇਆ। ਕੁੱਤੇ ਆਦਿਕ ਸਰਬ ਜੀਵ ਏਹੋ ਕਰਮ ਕਰਦੇ ਹੈਂ। ਤੁਸੀਂ ਏ ਗੱਲਾਂ ਸਾਨੂੰ ਜਣਾਉਂਦੇ ਹੋ, ਏਹ ਤਾਂ ਅਸੀ ਅੱਗੇ ਬਥੇਰੀਆਂ ਜਾਣਦੇ ਹਾਂ, ਤੁਸੀਂ ਛਡਾਉਣੇ ਦੇ ਬਚਨ ਕਰਿਆ ਕਰੋ। ਜਾਂ ਮੈਂ ਐਸੇ ਕਿਹਾ, ਉਥੇ ਰਾਜੇ ਕਰਮ ਸਿੰਘ ਦਾ ਭਾਣਜਾ ਦੇਵਾ ਸਿੰਘ ਕਲਸੀਆ ਉਥੇ ਹੀ ਬੈਠਾ ਥਾ, ਮੈਂ ਉਸਦੇ ਘੋੜੇ ਚੜ੍ਹਾ ਥਾ। ਕੌਰ ਸਿੰਘ ਦੇ ਦਿਲ ਆਈ, ਮੋਹਰਿ ਸਿੰਘ ਨੂੰ ਪ੍ਰਤਿਆਈਏ। ਕਹਿਣ ਲੱਗਾ ਮੋਹਰਿ ਸਿੰਘ ਤੈਂ ਭਲਕੇ ਭੀ ਆਉਣਾ। ਦੂਏ ਦਿਨ ਦੇਵਾ ਸਿੰਘ ਸਰਦਾਰ ਭੀ ਗਿਆ। ਅਗੇ ਕੌਰ ਸਿੰਘ ਨੇ ਆਪਣੇ ਮੰਜੇ ਤੇ ਉਚੀ ਚੌਂਕੀ ਉਤੇ ਦੁਸ਼ਾਲਾ ਬਛਾਇਆ। ਜਾਂ ਅਸੀਂ ਗਏ ਸਰਦਾਰ ਸ਼ਤਰੰਜੀ ਉੱਪਰ ਬੈਠ ਗਿਆ। ਮੈਨੋਂ ਕੌਰ ਸਿੰਘ ਨੇ ਚੌਂਕੀ ਵੱਲ ਹੱਥ ਕੀਤਾ, ਮੈਂ ਚੌਂਕੀ ਉਤੇ ਬੈਠ ਗਿਆ। ਸਰਦਾਰ ਵੱਲ ਮੇਰੀ ਪਿੱਠ, ਕੌਰ ਸਿੰਘ ਵੱਲ ਮੂੰਹ, ਉਸਨੇ ਸਮਝਿਆ ਸਰਦਾਰ ਤੇ ਸ਼ੰਕਾ ਮੋਹਰਿ ਸਿੰਘ ਨੇ ਨਾ ਕੀਤੀ। ਦਿਲ ਵਿੱਚ ਰਾਜੀ ਹੋਇਆ। ਕਹਿਣ ਲੱਗਾ, ਏਹ ਬੈਰਾਗ ਦਾ ਫ਼ਲ ਹੈ। ਸ਼ਰੀਰ ਕਰ ਕੇ ਸਸ਼ਤ੍ਰ ਫੜੇ ਹੋਏ ਹੈਂ, ਨੌਕਰੀ ਦਰਜਾ ਹੈ। ਦਲੀਲ ਤੇ ਬੇ-ਮੁਤਾਜੀ ਹੈ। ਸਰਦਾਰ ਨੇ ਕਿਹਾ, ਅਸੀਂ ਸੇਵਾ ਕਰਨ ਵਾਲੇ ਹੈਂ, ਸਾਡੇ ਡੇਰੇ ਵਿੱਚ ਐਸੇ ਹੰਸਾਂ ਦਾ ਬਸੇਰਾ ਹੈ, ਧੰਨ ਭਾਗ ਸਾਡੇ ਹੈਂ। ਅਸੀਂ ਏਸ ਨੂੰ ਸੰਤ ਜਾਣਨੇ ਹਾਂ, ਆਪਣਾ ਬਿਉਹਾਰੀ ਨਹੀਂ ਜਾਣਦੇ। ਜਿਸ ਦਿਨ ਤੇ ਬੈਰਾਗਮਾਨ ਹੋਏ ਹੈਂ, ਸਾਡਾ ਸਾਰਾ ਡੇਰਾ ਏਨ੍ਹਾਂ ਤੇ ਅਦਬ ਰੱਖਦਾ ਹੈ। ਸਨਮੁਖ ਸਿੰਘ ਮੇਰਾ ਭਾਈ ਥਾ, ਉਸਨੇ ਸਰਬ ਸੰਤਾਂ ਦੇ ਅੱਗੇ ਹੱਥ ਜੋੜ ਕੇ ਅਰਜ ਫੇਰ ਕੀਤੀ। ਮੋਹਰਿ ਸਿੰਘ ਨੋ ਕ੍ਰਿਪਾ ਕਰਕੇ ਵਚਨ ਕਰੋ, ਆਪਣੇ ਕਬੀਲੇ ਵੱਲ ਚੇਤਾ ਕਰੇ। ਫੇਰ ਸਰਬ ਸੰਤ, ਕੌਰ ਸਿੰਘ, ਸਣੇ ਦੇਵਾ ਸਿੰਘ ਸਰਦਾਰ ਲੱਗੇ ਕਹਿਣ, ਮੋਹਰਿ ਸਿੰਘ ਜੀ, ਸਰਬੱਤ ਸਾਧ ਸੰਗਤ ਦਾ ਏਹੋ ਬਚਨ ਹੈ, ਤੁਸੀਂ ਆਪਣੇ ਸਨਬੰਧੀਆਂ ਨੋ ਤੰਗ ਨਾ ਕਰੋ, ਗ੍ਰਿਸਤ ਆਪਣਾ ਨਾ ਛੱਡੋ। ਬਰਤਣਾ ਤੁਸਾਂ ਨੋ ਜੋਗ ਹੈ, ਏਕ ਦੋ ਬੇਟੇ ਹੋ ਜਾਣ ਤਾਂ ਫੇਰ ਤੁਸਾਡੀ ਮਰਜੀ ਹੈ। ਕਿਸੇ ਤਰ੍ਹਾਂ ਰਹੋ, ਫੇਰ ਸਰਬ ਸੰਤਾਂ ਦੀ ਤੁਸਾਡੇ ਉਤੇ ਖੁਸ਼ੀ ਹੈ। ਜੋ ਚਾਹੋ ਫੇਰ ਸੋ ਕਰੋ, ਮੇਰੇ ਦਿਲ ਨੋ ਦੁੱਖ ਲੱਗਾ ਪਰ ਮੈਂ ਜਵਾਬ ਨਾ ਦਿਤਾ। ਕਿਹਾ ਸਤਬਚਨ ਜੀ, ਸੰਤ ਮਾਲਕ ਹੈਂ। ਜੋ ਵਚਨ ਸੰਤਾਂ ਨੇ ਕਿਹਾ ਮੈਂ ਹੁਕਮ ਸਭਨਾਂ ਕਾ ਮਾਨ ਲਇਆ।

ਫੇਰ ਅਸੀਂ ਪਟਿਆਲੇ ਤੇ ਤੁਰ ਕੇ ਮਾਝੇ ਦੇਸ਼ ਨੋਂ ਆਪਣੇ ਘਰਾਂ ਵਿੱਚ ਆਏ। ਜਿਸ ਤਰ੍ਹਾਂ ਸੰਤਾਂ ਨੇ ਵਚਨ ਕੀਤੇ ਥੇ, ਗ੍ਰਿਸਤ ਆਪਣਾ ਬਰਤਿਆ ਕਰੋ, ਔਰਤ ਭੀ ਰਾਜੀ ਹੋਈ। ਸਾਡੇ ਸਨਬੰਧੀ ਭੀ ਰਾਜੀ ਹੋਏ। ਮੈਨੋ ਸੋਗ ਦਿਲਗੀਰੀ ਆਇ ਪ੍ਰਾਪਤ ਹੋਈ। ਏਹੋ ਦਿਲ ਆਈ, ਨੌਂ ਬਰਸਾਂ ਟਿਕੇ ਰਹੇ, ਅਰਾਮ ਬਡਾ ਹੋਇਆ। ਹੁਣ ਬਿਰਤੀ ਨਹੀਂ ਹਿਲਾਉਣੀ ਚਾਹੀਦੀ ਸੀ, ਜੇ ਸੰਤਾਂ ਨੇ ਕਿਹਾ ਬੀ ਤਾਂ ਭੀ ਤੈਨੂੰ ਲੋੜ ਜਾਗੀ ਤਾਂ ਵਿਗਾੜ ਪਇਆ, ਦਲੀਲ ਕਰਕੇ ਲਸੱਕੀ[1] ਹੋਵੈ, ਦੇਹ ਦਾ ਹਿਲਾਉਣਾ ਮਾੜਾ ਹੈ। ਸੰਤੋਂ ਦਾ ਕਹਿਆ ਮੰਨਿਆ ਤਾਂ ਲਾਲਚ ਹੋਇਆ ਤਾਂ ਇਹੁ ਕ੍ਰਿਆ ਖੋਟੀ ਕੀਤੀ। ਫੇਰ ਮੇਰੇ ਦਿਲ ਆਈ, ਕਿਸੇ ਸੰਤ ਨੋਂ ਪੁੱਛੀਏ ਅਵਸਥਾ ਵਾਲੇ ਨੋ, ਏਹੁ ਮੇਰੀ ਬਿਰਤੀ ਕਿਉਂ ਹਿੱਲੀ? ਹੋਰੁ ਜੋ ਸੰਤ ਪਿਛੇ ਹੋਏ ਹੈਂ, ਹੁਣ ਬੀ ਹੈਂ, ਉਨ੍ਹਾਂ ਦੀ ਬਿਰਤੀ,

1. ਬਿਨਾਂ ੱਕ ਵਾਲਾ

ਗਿਆਨ ਹੋਏ ਤੇ ਉਪਰੰਤ ਕੈਸੇ ਰਹਿੰਦੀ ਹੈ। ਉਨ੍ਹਾਂ ਦੀ ਬਿਰਤੀ ਹਿੱਲਦੀ ਹੈ ਕਿ ਨਹੀਂ ਹਿਲਦੀ? ਔਰ ਮੇਰੇ ਅਨਭੈ ਮੇਂ, ਇਸ ਵਾਰਤਾ ਦਾ ਡਰ ਨਾ ਸੀ। ਮੈਂ ਐਸੇ ਭੀ ਜਾਣਦਾ ਥਾ, ਏ ਸਰਬ ਦੇਹਾਂ ਜਿਤਨੀਆਂ ਹੈ, ਮੇਰੇ ਭਿੰਨ ਕੋਈ ਨਹੀਂ। ਸਰਬ ਦੇਹਾਂ ਦੀ ਚੇਸ਼ਟਾ ਭੀ ਮੇਰੀ ਹੈ। ਪਰ ਗਿਆਨੀ ਪੁਰਸ਼ ਨੋ ਇੰਦ੍ਰੀਆਂ ਦੇ ਸੁਆਦ ਦੀ ਲਾਲਸਾ ਨਾ ਚਾਹੀਏ। ਏਸੇ ਵਿਕਲਪ ਦੇ ਵਾਸਤੇ ਮੈਂ ਡਰਿਆ, ਸੰਤਾਂ ਨੋ ਪੁੱਛ ਚੁੱਕਾ, ਮੇਰੀ ਖਾਤਿਰ[1] ਜਮਾਂ ਕਿਸੇ ਤੇ ਨਾ ਹੋਈ। ਮੇਰੇ ਗੁਰ ਵਲਾਇਤ ਕਾਬਲ ਦੀ ਤਰਫ ਥੇ ਦੂਰ। ਫੇਰ ਮੈਂ, ਸੁਚੇਤ ਸਿੰਘ ਜੀ ਥੇ ਅੰਮ੍ਰਿਤਸਰ ਜੀ, ਗੁਰੂ ਗੋਬਿੰਦ ਸਿੰਘ ਜੀ ਦੀ ਸੰਪ੍ਰਦਾਇ ਵਿੱਚੋਂ, ਉਨ੍ਹਾਂ ਸਾਹਿਬਾਂ ਨੂੰ ਮਿਲਿਆ, ਮੈਨੋ ਇਕਾਂਤ ਲੈ ਬੈਠੇ, ਸਰਬ ਸੰਸੇ ਮੇਰੇ ਗੁਰਾਂ ਨੇ ਦੂਰ ਕੀਤੇ। ਜੋ ਗੁਰਾਂ ਨੇ ਉਪਦੇਸ਼ ਕੀਤਾ, ਸੋ ਮੈਂ ਲਿਖਿਆ ਨਹੀਂ। ਬਿਨ ਪੂਰੇ ਅਧਿਕਾਰੀਆਂ ਤੇ ਮੈਂ ਕਿਸੇ ਨੋ ਉਹ ਉਪਦੇਸ਼ ਨਹੀਂ ਕਰਦਾ, ਹੋਰ ਮਿਲਦੇ ਮੈਨੋ ਬਥੇਰੇ ਹੈਂ। ਗ੍ਰੰਥ, ਪੋਥੀਆਂ ਮੇਂ ਜੈਸੇ ਲਿਖਿਆ, ਔਸੇ ਹੀ ਉਪਦੇਸ਼ ਕਰਦਾ ਹਾਂ, ਜੋ ਗੁਰਾਂ ਨੇ ਉਪਦੇਸ਼ ਦਿਤਾ ਹੈ ਸੋ ਮੈਂ ਕਿਸੇ ਵਿਰਲੇ ਬਡੇ ਅਧਿਕਾਰੀ ਨੋ ਕਹਿ ਸਕਦਾ ਹਾਂ। ਏਹ ਉਪਦੇਸ਼ ਹੁਣ ਤੀਕਰ ਕਿਸੇ ਸਾਧ-ਸੰਤ ਤੇ ਨਹੀਂ ਸੁਣਿਆ। ਬਿਨਾਂ ਆਪਣਿਆ ਗੁਰਾਂ ਤੇ ਦੂਸਰੇ ਤੇ ਨਹੀਂ ਸੁਣਿਆ ਮੈਂ। ਬੇਦ ਭੀ ਜਥਾਰਥ ਕਹਿੰਦਾ ਹੈ, ਅਰ ਸੁਣਿਆ ਹੈ ਪੂਰਿਆਂ ਗੁਰਾਂ ਬਿਨਾਂ ਫਲਦਾਇਕ ਨਹੀਂ ਹੁੰਦਾ। ਓਹੋ ਬੇਦ ਬਾਕ ਪੂਰਿਆਂ ਗੁਰਾਂ ਤੇ ਸੁਣ ਕੇ ਸੰਸੇ ਸਰਬ ਦੂਰ ਹੁੰਦੇ ਹੈਂ। ਫੇਰ ਮੇਰੀ ਦਲੀਲ ਵਿੱਚ ਆਈ, ਗੁਰੂ ਸਾਹਿਬ ਮੰਗਲ ਸਿੰਘ ਜੀ ਹੋਏ ਕਿ ਸਾਹਿਬ ਸੁਚੇਤ ਸਿੰਘ ਗੁਰੂ ਹੈਂ ? ਫੇਰਿ ਅਨਭਉ ਮੇਂ ਐਸੇ ਆਈ ਜੈਸੇ ਉਪਦੇਸ ਉਨਾਂ ਨੇ ਦੀਆ ਥਾ ਜੇ ਉਸੇ ਉਪਰ ਰਹਿੰਦੇ, ਤਾਂ ਸ਼ੰਕਾਵਾਂ ਦੂਰ ਨਾ ਹੁੰਦੀਆਂ। ਸਾਹਿਬ ਦੋਹਾਂ ਨੇ ਇਕੋ ਦਿਖਲਾਇਆ, ਮੁਢੋਂ ਸੰਸਿਆਂ ਦੀ ਤੇ ਜੱਕਾਂ ਦੀ ਜੜ੍ਹ, ਸਾਹਿਬ ਸੁਚੇਤ ਸਿੰਘ ਹੀ ਪੁੱਟੀ-

ਸੁਚੇਤ ਸਿੰਘ, ਮੰਗਲ ਸਿੰਘ ਮੇਂ ਭੇਦ ਨਾ ਕੋਈ। ਜਿਉ ਭਾਂਡੇ ਦੋ, ਮਿੱਟੀ ਇੱਕ ਹੋਈ।
ਦੋ ਤਰੰਗ, ਇਕ ਜਲ ਹੀ ਦਿਸੇ। ਜਲ ਤੇ ਉਪਜ ਜਲ ਮੇਂ ਹੀ ਫਿਸੇ।

ਪਰ ਮੈਨੋ ਸਾਹਿਬ ਸੁਚੇਤ ਸਿੰਘ ਜੀ ਨੇ ਏਹ ਨਹੀਂ ਪੁੱਛਿਆ, ਤੂੰ ਅਗੇ ਕਿਸੇ ਨੋ ਮਿਲਿਆ ਹੈਂ, ਕਿ ਨਹੀਂ ਮਿਲਿਆ ਥਾ ? ਸਹਜ ਸੁਭਾਅ ਰਹੇ ਗੱਲ ਨਾ ਹੋਈ, ਪ੍ਰੇਮ ਵਿੱਚ ਰਹੇ। ਸਾਹਿਬ ਸੁਚੇਤ ਸਿੰਘ ਜੀ ਵਡੀ ਕਿਰਪਾ ਕਰਦੇ ਸੇ ਅਨਭਉ ਗੁਰਾਂ ਦੀ ਕ੍ਰਿਪਾ ਤੇ ਬਹੁਤ ਖੁਲ੍ਹ ਗਇਆ। ਜਿਥੇ ਗਿਆਨ ਗੋਸ਼ਟੀ ਹੋਵੇ, ਮੈਂ ਆਪਣੇ ਗੁਰਾਂ ਦਾ ਉਪਦੇਸ਼ ਵਿਚਾਰਾਂ, ਬਡਾ ਅਨੰਦ ਹੋਵਾਂ, ਗੁਰਾਂ ਦੇ ਸਤਸੰਗ ਦੀ ਵਿਸ਼ੇਸ਼ਤਾ ਦੇਖ ਕੇ ਦਲੀਲਾਂ ਫੁਰਨ ਲਗੀਆਂ, ਦਿਲ ਵਿੱਚ ਹੁਲਾਸਾ ਹੋਇਆ। ਸਾਹਿਬ ਮੰਗਲ ਸਿੰਘ ਜੀ ਦਾ ਦੀਦਾਰ ਕਰਨ ਦੀ ਲੋੜ ਜਾਗੀ। ਏਹ ਹੁਲਾਸਾ ਹੋਇਆ, ਜੋ ਉਪਦੇਸ਼ ਸਾਹਿਬ ਸੁਚੇਤ ਸਿੰਘ ਜੀ ਨੇ ਕ੍ਰਿਪਾ ਕਰਕੇ ਮੈਨੋ ਕੀਤਾ ਹੈ, ਸਾਹਿਬ ਮੰਗਲ ਸਿੰਘ ਜੀ ਦੇ ਹਜ਼ੂਰ ਜ਼ਾਹਰ ਕਰੀਏ। ਜੋ ਸਾਹਿਬ ਅਗੇ ਤੇ ਵਚਨ ਕਰਨਗੇ, ਸੋ ਸੁਣਾਂਗੇ। ਸੁਣਕੇ ਦੇਖਾਂਗੇ, ਸਾਹਿਬ ਕਿਸ ਮੌਜ ਵਿੱਚ ਬੋਲਦੇ ਹੈਂ। ਸਾਹਿਬ ਸੁਚੇਤ ਸਿੰਘ ਜੀ ਦੀ ਕ੍ਰਿਪਾ ਤੇ ਬਡੇ ਅਨੰਦ ਹੋਏ ਹੈਂ। ਅੱਗੇ ਜੋ ਸਾਹਿਬ ਮੰਗਲ ਸਿੰਘ ਜੀ ਨੇ ਸਾਨੋ ਉਪਦੇਸ ਦਿਤਾ ਥਾ, ਉਸ ਕਾਲ ਜੋ ਸਾਨੋ ਅਧਿਕਾਰ

1. ਤਸੱਲੀ

ਮੁਜਬ ਹਛੋ ਨਾ ਕਿਹਾ ਹੋਊ, ਤਾਂ ਭੀ ਦੇਖੀ ਜਾਊ। ਇਹ ਗੱਲ ਦਿਲ ਵਿੱਚ ਧਾਰ ਕੇ, ਮੈਂ ਅਨੰਦਪੁਰ ਜੀ ਤੇ ਤੁਰ ਪਇਆ। ਹੰਬੀਰ ਸਿੰਘ, ਚਰਨ ਸਿੰਘ, ਮੈਹਲ ਸਿੰਘ, ਸਰਬਦਿਆਲ ਸਿੰਘ, ਏ ਮੇਰੇ ਨਾਲ ਸੰਤ ਸਨ। ਅਟਕ ਤੇ ਪਰੇ ਲੁੰਢਾ ਦਰਿਆਓ ਹੈ, ਉਸਤੇ ਪਾਰ ਅਸੀਨਗਰ ਹੈ, ਉਸ ਜਗ੍ਹਾ ਨੋ ਅਸੀਂ ਗੁਰਾਂ ਦੇ ਦਰਸ਼ਨ ਨੋ ਤੁਰੇ ਥੇ। ਦੁਆਬੇ ਵਿੱਚ 'ਖੋਥੜ' ਪਿੰਡ ਹੈ, ਸਾਹਿਬ ਮੰਗਲ ਸਿੰਘ ਜੀ ਉਹਾਂ ਆਏ ਹੋਏ ਥੇ, ਇਕ ਸੰਤ ਨੇ ਖਬਰ ਦਿਤੀ। ਉਹਾਂ ਅਸੀਂ ਜਾ ਮਿਲੇ, ਗੁਰਾਂ ਕਾ ਦਰਸ਼ਨ ਹੋਇਆ, ਬਡੀ ਖੁਸ਼ੀ ਹੋਈ। ਗੁਰਾਂ ਦੇ ਚਰਨਾਂ ਉਤੇ ਸੀਸ ਰੱਖ ਕੇ ਬਹੁਤ ਅਨੰਦ ਉਪਜਿਆ।

ਗੁਰਾਂ ਨੇ ਵਚਨ ਕੀਤਾ-ਕੋਈ ਸੰਤ ਭੀ ਮਿਲਿਆ? ਮੈਂ ਕਿਹਾ, ਸੱਚੇ ਪਾਤਿਸ਼ਾਹ ਜੀ ! ਬਹੁਤ ਸੰਤ ਮਿਲੇ ਜੀ। ਸੰਤ, ਅਸੰਤ ਸਭ ਆਪਦਾ ਜੀਅ ਹਨ। ਸੰਤ ਮਿਲੇ ਬਹੁਤੇ, ਸੰਤ ਤਾਂ ਏਕ ਅੰਮ੍ਰਿਤਸਰ ਜੀ ਸਾਹਿਬ ਸੁਚੇਤ ਸਿੰਘ ਜੀ ਹੈਂ। ਸਾਹਿਬਾਂ ਨੇ ਵਚਨ ਕੀਤਾ, ਕੈਸੇ ਕੁ ਹੈਂ? ਫੇਰ ਜੋ ਹਕੀਕਤ ਪਿੱਛੇ ਹੋਈ ਸੀ, ਸਭ ਸੁਣਾਈ। ਜੋ ਸਾਹਿਬ ਸੁਚੇਤ ਸਿੰਘ ਜੀ ਨੇ ਉਪਦੇਸ਼ ਮੈਨੋ ਕੀਤਾ ਥਾ, ਸੋ ਮੈਂ ਪ੍ਰਗਟ ਗੁਰਾਂ ਪਾਸ ਕਹਾ, ਸੁਣ ਕੇ ਬਡੇ ਪ੍ਰਸਿੰਨ ਹੋਏ। ਬਚਨ ਕੀਤਾ, ਸਾਹਿਬ ਸੁਚੇਤ ਸਿੰਘ ਤਾਂ ਸਾਡੇ ਗੁਰੂ ਹੈਂ। ਮੈਂ ਕਿਹਾ, ਜੀ ਸੰਸਾ ਮੇਰਾ ਗੁਰਾਂ ਨੇ ਭਲੀ ਪ੍ਰਕਾਰ ਦੂਰ ਕੀਤਾ। ਏਹ ਉਪਦੇਸ਼ ਆਪ ਨੇ ਨਾ ਮੈਨੋ ਕਿਹਾ, ਸਾਹਿਬ ਸੁਚੇਤ ਸਿੰਘ ਜੀ ਨੇ ਬਡੀ ਕ੍ਰਿਪਾ ਕੀਤੀ। ਸਾਹਿਬ ਮੰਗਲ ਸਿੰਘ ਜੀ ਨੇ ਕਿਹਾ, ਤੈਨੋ ਉਸ ਕਾਲ ਵਿੱਚ ਏਹੋ ਕਹਿਣਾ ਜੋਗ ਥਾ। ਹੁਣ ਸਾਡੇ ਗੁਰਾਂ ਨੇ ਤੈਨੋ ਉਪਦੇਸ਼ ਦਿੱਤਾ ਤਾਂ ਭੀ ਅਸੀਂ ਦਿੱਤਾ, ਤੈਨੋ ਵੈਰਾਗ ਦਾ ਤੇ ਭਗਤੀ ਦਾ ਬਡਾ ਪ੍ਰਬਲ ਜੋਰ ਥਾ। ਜਿਤਨਾ ਹੋਰ ਲਾ ਆਈਏ ਬਹੁਤ ਭਲੀ ਸੁਖਦਾਇਕ ਹੈ, ਜਿਤਨੀ ਵਿਵਸਥਾ ਪ੍ਰੱਪਕ ਹੋਵੈ, ਕਾਮੀ ਬਲ ਵੱਡਾ ਹੁੰਦਾ ਹੈ, ਕਾਇਰਤਾ ਦੂਰ ਹੋ ਜਾਂਦੀ ਹੈ। ਹੁਣ ਤੇਰਾ ਸਾਡੇ ਗੁਰਾਂ ਦਾ ਏਕ ਆਸਾ ਹੈ। ਹੁਣ ਗੰਗਾ, ਜਮਨਾ ਉਲਟੇ ਭੀ ਵਗਣ, ਗ੍ਰੰਥ, ਬੇਦ ਭੀ ਉਲਟਾ ਉਪਦੇਸ਼ ਕਰਨ, ਗੁਰ ਭੀ ਨਿਗਾਹ ਜੋਰ ਲਾ ਕੇ ਫੇਰਿਆ ਚਾਹੁਣ, ਕਦੇ ਰੰਚਕ ਕਾਇਰਤਾ ਨਹੀਂ ਹੋਵੇਗੀ। ਨਾ ਕਛੁ ਗ੍ਰਹਿਣ ਕਰਨਾ ਤੈਨੋਂ ਰਿਹਾ ਹੈ, ਨਾ ਕਛੁ ਤਿਆਗਣਾ ਰਿਹਾ ਹੈ। ਅਗਿਆਨ ਦਾ ਤਿਆਗ ਥਾ, ਸੋਈ ਗੁਰਾਂ ਨੇ ਦੂਰ ਕੀਤਾ, ਬ੍ਰਹਮ ਸਾਖਿਯਾਤਕਾਰ ਜਣਾਇਆ। ਹੋਰ ਵਸਤੁ ਨਹੀਂ ਬਣੀਂ, ਤ੍ਰਈ ਕਾਲ ਏਕ ਤੇਰਾ ਆਪਣਾ ਆਪ ਪ੍ਰਕਾਸ਼ਦਾ ਹੈ। ਭਾਵੇਂ ਕੋਟ ਯੱਗ ਪੁੰਨ ਤੀਰਥ ਕਰੋ ਤਾਂ ਕਛੁ ਸਹਾਰਾ ਨਹੀਂ, ਭਾਵੇਂ ਨਾ ਕਰੋ ਤਾਂ ਘਾਟਾ ਨਹੀਂ। ਜੈਸੇ ਚਾਹੋ ਤੈਸੇ ਰਹੋ। ਅਵਸਥਾ ਦੀ ਪ੍ਰੱਪਕਤਾ ਤੇ ਏਹੁ ਫਲ ਹੁੰਦਾ ਹੈ। ਭਾਵੇਂ ਦੈਵੀ ਸੰਪਦਾ ਦੇ ਗੁਣ ਆ ਪ੍ਰਾਪਤ ਹੋਣ ਤਾਂ ਸਹਾਰਾ ਨਹੀਂ, ਗਿਆਨੀ ਨੋ ਆਸ੍ਰੀ ਦੇ ਸੁਭਾਵਾਂ ਤੇ ਹਾਨ ਨਹੀਂ ਪਰ ਜਿਸਦੀ ਤੇਰੀ ਅਵਸਥਾ ਜੈਸੀ ਅਵਸਥਾ ਹੋਵੇਗੀ, ਉਸ ਵਾਸਤੇ ਖੁਲ੍ਹਾ ਵਚਨ ਹੈ। ਔਰ ਜੋ ਅਵਸਥਾ ਤੇ ਹੀਣ ਹੈ, ਸਾਖਯਿਾਤਕਾਰ ਗਿਆਨ ਨਹੀਂ ਹੋਇਆ, ਕਰਮ ਛੱਡ ਦੇਵੇ ਤਾਂ ਦੁੱਖ ਪਾਊਗਾ। ਸੰਸੇ ਸੰਜੁਗਤਿ ਕਰਮ ਕਾ ਤਿਆਗ ਅਨੇਕ ਦੁੱਖ ਮਨ ਨੂੰ ਹੁੰਦੇ ਹੈਂ। ਛੁੱਟਾ ਹੋਇਆ ਅਵਸ਼ ਬਹੁਤਿਆਂ ਨੋ ਦੁੱਖ ਦੇਵੇਗਾ। ਜੋ ਆਪ ਭੀ ਸੁਖੀਆ, ਆਪਣੇ ਅਨੰਦ ਤੇ ਅਨੰਦ ਹੁੰਦਾ ਹੈ। ਤੈਸੇ ਸਾਹਿਬ ਸੁਚੇਤ ਸਿੰਘ ਜੀ ਆਪਣੇ ਆਨੰਦ ਮੇਂ ਆਪ ਅਨੰਦ ਹੈ। ਜਬ ਸਾਹਿਬ ਮੰਗਲ ਸਿੰਘ ਜੀ ਨੇ ਐਸੇ ਕਿਹਾ, ਮੈਂ ਬਡੇ ਅਨੰਦ ਨੋ ਪ੍ਰਾਪਤ

ਹੋਇਆ। ਜਿਸ ਤੌਰ ਸਾਹਿਬ ਸੁਚੇਤ ਸਿੰਘ ਜੀ ਨੇ ਮੈਨੋ ਸਤਿਸੰਗ ਕੀਤਾ ਸੀ, ਉਸੀ ਤਰ੍ਹਾਂ ਸਾਹਿਬ ਮੰਗਲ ਸਿੰਘ ਜੀ ਨੇ ਸੁਣਾਯਾ, ਸੋ ਮੈਂ ਕਾਗਦ ਉਤੇ ਨਹੀਂ ਲਿਖਿਆ। ਇਸ ਤਰ੍ਹਾਂ ਸਤਿਸੰਗ ਦਾ ਅਧਿਕਾਰੀ ਕੋਈ ਵਿਰਲਾ ਹੋਵੇਗਾ। ਲਿਖਿਆ ਹੋਇਆ, ਹਰ ਕੋਈ ਦੇਖ ਲੈਂਦਾ ਹੈ ਭਾਵੇਂ ਅਧਿਕਾਰੀ ਨਾ ਭੀ ਹੋਵੇ। ਬੈਰਾਗ, ਬਿਬੇਕ, ਖਟਸੰਪਤਾ, ਮੁਮੋਖਤਾ, ਸਹਿਤ ਅਧਿਕਾਰੀ ਹੋਵੇ, ਉਸਨੋਂ ਸੁਣਨੇ ਦਾ ਅਧਿਕਾਰ ਹੈ। ਫੇਰ ਜਿਸ ਦੇ ਅਰਥ, ਧਰਮ, ਕਾਮ, ਰਿਦੇ ਵਿੱਚੋਂ ਚੁੱਕੇ ਹੋਏ ਹੈਂ, ਸੋ ਅਧਿਕਾਰੀ ਹੈਂ। ਗੱਲਾਂ ਸਾਧਨਾਂ ਦੀਆਂ ਬਹੁਤ ਕਰਦੇ ਹੈਂ, ਵਿੱਚ ਬੀਤਦੇ ਵਿਰਲੇ ਦੇ ਹੈਂ। ਔਰ ਜੋ ਕਰਮਕਾਂਡੀ ਜਪਾਂ, ਤਪਾਂ, ਯੱਗਾਂ ਕੇ ਕਰਨੇ ਵਾਲੇ ਹੈਨ, ਇਨਕਾ ਰਿਦਾ ਸ਼ੁੱਧ ਹੋ ਜਾਂਦਾ ਹੈ, ਗਿਆਨ ਕੇ ਅਧਿਕਾਰੀ ਨਹੀਂ। ਸਾਸ਼ਤ੍ਰਾਂ ਕੀ ਕਥਾ ਸੁਣਨੇ ਕੇ ਅਧਿਕਾਰੀ ਭਾਵੇਂ ਹੋਣ, ਜਿਸ ਨੋ ਸਮ, ਦਮ ਆਦਿਕ ਸਾਧਨ ਹੋਣ, ਉਹ ਗਿਆਨ ਕਾ ਅਧਿਕਾਰੀ ਹੈ। ਮਹਾਂਵਾਕ ਵੇਦੋਂ ਕੇ ਔਰ ਗੁਰ ਗਿਆਨ ਕੇ ਅਧਿਕਾਰੀ ਨਹੀਂ। ਗੁਰਾਂ ਦਾ ਇਕ ਵਾਕ ਸੁਣ ਕੇ ਅਧਿਕਾਰੀ ਅਨੰਦ ਹੋ ਜਾਂਦਾ ਹੈ। ਬਿਨਾਂ ਸੱਚੇ ਅਧਿਕਾਰੀ ਤੇ ਪਛਾਣ ਨਹੀਂ ਹੁੰਦੀ ਗੁਰਵਾਕ ਦੀ। ਮਹਾਂਵਾਕ ਤੇ ਗੁਰੂ ਦਾ ਉਪਦੇਸ਼ ਵਿਸੇਸ਼ ਹੈ, ਸੰਸੇ ਗੁਰਾਂ ਤੇ ਦੂਰ ਹੁੰਦੇ ਹੈਂ। ਅਨੰਦ ਸਾਹਿਬ ਜੀ ਕਾ ਪ੍ਰਮਾਣ ਹੈ-

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥** (ਅੰਗ ੯੧੭)

**ਮਹੰਤ ਹੰਬੀਰ ਸਿੰਘੋ ਵਾਚ-** ਹੇ ਗੁਰੂ ਜੀ ! ਜਦ ਆਪ ਨੋ ਬੈਰਾਗ ਨਾ ਸੀ ਹੋਇਆ, ਅੱਗੇ ਆਪ ਦੀ ਕਰਮ-ਕਾਂਡ ਮੇਂ ਕੈਸੇ ਰਹਿਤ ਸੀ?

**ਮੋਹਰਿ ਸਿੰਘੋ ਵਾਚ-**

ਜਬ ਹਮ, ਸ਼ਸਤ੍ਰਧਾਰੀ ਹੂਏ। ਨਾ ਪਰਨਾਰੀ ਰਮੇ, ਨਾ ਖੇਡੇ ਜੂਏ।
ਪਰਾਇਆ ਧਨ, ਵੱਟੇ[1] ਸਮ ਜਾਨੇ। ਹਮ ਕਿਆ ਕਹਿਣਾ, ਸਭ ਲੋਕ ਬਖਾਨੇ।
ਦਸਮਾ ਹਿੱਸਾ ਦੇਮੇਂ ਸਾਹਿਬ ਨਮਿੱਤਾ। ਬਿਬਹਾਰਕ ਥੋਰਾ ਸੀ, ਹਮਰਾ ਕਿੱਤਾ।
ਸੂਰਜ ਆਦਿਕ, ਬ੍ਰਤ ਇਕਾਦਸੀ ਭੀ ਰੱਖੇ। ਨਿੰਦਿਆ ਪਰਾਈ, ਨਾ ਕਰ ਸਕੇ।
ਆਪਣੇ ਬਿਉਹਾਰਾਂ ਮਾਹਿਂ ਮਗਨ ਥੇ ਰਹਤੇ। ਝੂਠਾ ਵਚਨ, ਭੂਲ ਨਾ ਕਹਿਤੇ।

ਬਾਹਰ ਡੇਰਿਆਂ ਮੇਂ ਚੜ੍ਹਦੇ ਥੇ, ਜੇ ਕੋਈ ਸਿੱਖ ਕਿਸੇ ਦਾ ਗੰਨਾ, ਛੱਲੀ, ਸਾਗ, ਕੋਈ ਚੀਜ ਤੋੜ ਕੇ ਕਿਸੇ ਦੀ ਚੋਰੀ ਜਾਂ ਜੁਲਮੀ ਨਾਲ ਲੈ ਆਵੇ, ਉਸ ਵਿੱਚੋਂ ਸਾਨੂੰ ਦੇਣ ਲਗਦਾ, ਅਸੀਂ ਨਾ ਲੈਣਾ। ਆਪਣੇ ਹੱਥ ਨਾਲ ਕਿਸੇ ਦਾ ਤੋੜਨਾ ਨਹੀਂ, ਮੁੱਲ ਲੈ ਕੇ ਛਕ ਲੈਣਾ। ਜੇ ਕੋਈ ਹੋਰ ਭੀ ਚੀਜ ਸਿਖ ਮੁੱਲ ਲੈ ਆਵੈ, ਉਸ ਤੋਂ ਭੀ ਲੈ ਲੈਣੀ। ਉਸ ਨੂੰ ਆਪਣੇ ਪਾਸੋਂ ਦੇ ਭੀ ਦੇਣੀ। ਜਿਸ ਦੀ ਬਿਰਤੀ ਖੋਟੀ ਦੇਖਣੀ, ਉਸਦਾ ਨੇੜ ਨਹੀਂ ਕਰਨਾ। ਜਿਸ ਸਾਹੂਕਾਰ ਨਾਲ ਆਪਣਾ ਲੇਖਾ ਹੋਵੈ, ਉਸਦੀ ਕੌਡੀ ਰੱਖਣੀ ਨਹੀਂ, ਸਭ ਦੇ ਦੇਣਾ ਪ੍ਰਸੰਨ ਹੋ ਕੇ। ਮਿੱਤਰ ਨਾਲ ਸਾਬਤ ਰਹਿਣਾ, ਦੁਸ਼ਮਣ ਨੂੰ ਮੂੰਹ ਉਤੇ ਰੋਬਕਾਰ[2] ਜੋ ਕਛੁ ਕਹਿਣਾ ਹੋਵੈ ਕਹਿ ਦੇਣਾ, ਪਿਛੋਂ ਨਿੰਦਿਆ

1. ਪੱਥਰ, 2. ਸਾਹਮਣੇ

ਨਹੀਂ ਕਰਨੀ। ਜਿਸਨੋਂ ਮੂੰਹੋਂ ਚੀਜ ਕਹਿਣੀ, ਉਸਨੋਂ ਦੇ ਦੇਣੀ, ਦੇ ਕੇ ਪਛੋਤਾਵਾ ਨਹੀਂ ਕਰਨਾ ਸਗੋਂ ਰਾਜੀ ਹੋਣਾ। ਜੇ ਕਿਸੇ ਤੇ ਆਪਣਾ ਵਿਗਾੜ ਹੋ ਜਾਵੇ, ਕਰ ਕੇ ਫੇਰ ਦੱਸ ਦੇਵੇ, ਉਸਨੋ ਗੁਸੇ ਨਹੀਂ ਹੋਣਾ। ਜੇ ਕੋਈ ਆਪਣੇ ਨਾਲ ਲੜ ਪਵੇ, ਤਾਂ ਮੇਰੇ ਵਿੱਚ ਕਰੋਧ ਵੱਡਾ ਸੀ, ਸਸ਼ਤ੍ਰ ਮਾਰਨੇ ਤੇ ਭੀ ਫਰਕ ਨਾ ਕਰਨਾ। ਏਹੁ ਵਿਗਾੜ ਮੇਰੇ ਵਿੱਚ ਵੱਡਾ ਥਾ, ਜਿਸ ਦੀ ਜੜ੍ਹ ਬੈਰਾਗ ਨੇ ਪੁੱਟੀ। ਸਵਾ ਪਹਿਰ ਰਾਤ ਰਹਿਣੀ ਤੇ ਮੈਂ ਉਠਕੇ ਦਾਤਣ ਕੁਰਲਾ ਕਰਕੇ ਅਸਨਾਨ ਕਰਨਾ। ਪੰਜੇ ਗ੍ਰੰਥ ਮੇਰੇ ਕੰਠ ਥੇ ਔਰ ਅਕਾਲ ਉਸਤਤਿ, ਜਾਪ ਜੀ, ਔਰ ਚੰਡੀ ਚਰਿਤ੍ਰ, ਸਵੱਈਏ, ਦਸਵੇਂ ਪਾਤਸ਼ਾਹ ਦੀ ਬਾਣੀ ਪੜ੍ਹਨੀ। ਕਛ ਰੋਬਕਾਰ ਦੂਜੀ ਨਾ ਹੋਵੇ, ਇਕ ਪਾਉਂਚਾ ਨਚੋੜ ਕੇ ਪਾ ਲੈਣਾ, ਫੇਰ ਦੂਜਾ ਪਾ ਲੈਣਾ। ਬਾਣੀ ਪੜ੍ਹਕੇ ਪਿਛੋਂ ਅਰਦਾਸ ਏਹੁ ਕਰਨੀ,"ਹੇ ਦਸਮੇਂ ਪਾਤਸਾਹ ਗੁਰੂ ਗੋਬਿੰਦ ਸਿੰਘ ਜੀ ! ਮੇਰੀ ਦੇਹ ਜੁੱਧ ਵਿੱਚ ਸਸ਼ਤ੍ਰ ਨਾਲ ਛੁੱਟੇ, ਗੁਰੂ ਦੀ ਟਹਿਲ ਵਿੱਚ ਸਾਬਤੀ ਰਹੇ। ਅਸੀਂ ਤੇਰੇ ਆਦੀ ਸਿੱਖ ਹਾਂ ਜੀ," ਐਸੇ ਕਹਿਣਾ। ਔਰ ਜੋ ਮੇਰੇ ਸਰੀਰ ਨੋ ਕੋਈ ਦੇਹ ਦਾ ਦੁੱਖ ਹੋਵੇ ਤਾਂ ਮੈਂ ਔਖਧ ਨਾ ਖਾਣੀ। ਅੰਮਰਤਸਰ ਜੀ ਉਤੇ ਵੱਡੀ ਪਰਤੀਤਿ ਸੀ, ਕਹਿਣਾ ਅੰਮਰਤਸਰ ਜੀ ਅਸਨਾਨ ਕਰਾਂਗੇ, ਸਭ ਦੁੱਖ ਆਪੇ ਦੂਰ ਹੋ ਜਾਵੇਗਾ।

**ਪ੍ਰਸ਼ਨ ਹੰਬੀਰ ਸਿੰਘ ਦਾ-** ਹੇ ਸਾਹਿਬ ਜੀ ! ਕਈ ਪੱਥਰਾਂ ਨੋ ਪੂਜਦੇ ਹੈਂ, ਕਈ ਸੂਰਜ ਨੋ ਪਾਣੀ ਦਿੰਦੇ ਹੈਂ। ਮੜ੍ਹੀ ਮਟੀਲੀ, ਜੜ੍ਹ ਜਗਾ ਨੋ ਪੂਜਦੇ ਹੈਂ ਜੀ। ਜਿਸਨੋ ਸਾਹਿਬ ਦੇ ਪਾਸੇ ਦੀ ਲੋੜ ਜਾਗੇ, ਉਸ ਨੋ ਕੈਸੇ ਚਾਹੀਏ ਜੀ ?

**ਮੋਹਰਿ ਸਿੰਘੋ ਵਾਚ–** ਹੇ ਭਾਈ ਹੰਬੀਰ ਸਿੰਘ !

ਜਬ ਲਗ, ਸਾਹਿਬ ਦੇ ਪਾਸੇ ਦੀ ਨਾ ਜਾਗੇ ਲੋੜ।
ਤਬ ਲਗ ਇਸ਼ਟ ਆਪਣੇ ਕੇ ਕਰਮਾਂ ਮੇਂ ਮਨ ਰੱਖੇ ਜੋੜ।
ਜੋ ਜਗਿਯਾਸੀ, ਸਾਹਿਬ ਦੀ ਵੱਲ ਆਵੈ।
ਜੜ੍ਹ ਜਾਗਾ ਔਰ ਪੱਥਰ ਪੂਜਾ ਸਭ ਹੀ ਉਠਾਵੈ।

ਸੂਰਜ ਨੂੰ ਪਾਣੀ ਤਾਂ ਦੇਵੇ ਜੇ ਸੂਰਜ ਨੂੰ ਪਾਣੀ ਨਾ ਲੱਭੇ। ਸਗੋਂ ਸਾਰਿਆਂ ਪਾਣੀਆਂ ਨੋ ਸੂਰਜ ਸੁਕਾਉਂਦਾ ਹੈ। ਵੱਟਾ ਭੁੱਖਾ ਹੋਵੇ, ਕਿਸੇ ਤੇ ਮੰਗੇ। ਮੂੰਹ, ਦੰਦ ਵੱਟੇ ਦੇ ਹੋਣ ਤਾਂ ਵੱਟੇ ਅਗੇ ਰਖੇ, ਖਾਣ ਪੀਣ ਵਾਲੀ ਚੀਜ ਬੇਅਕਲ ਰਖਦੇ ਹੈਂ ਵੱਟਿਆਂ ਅੱਗੇ। ਅੱਬਲ ਜੈਸੇ ਜੈਸੇ ਆਪ ਸੱਚੇ ਸਾਹਿਬ ਨੇ ਪਦੈਸ਼ ਕੀਤੇ ਹੈਂ, ਜੜ੍ਹ ਦੇ ਥਾਂ ਜੜ੍ਹ ਜਾਣੈ, ਚੇਤੰਨ ਨੋ ਚੇਤੰਨ ਜਾਣੈ, ਸੋ ਬੁੱਧੀਮਾਨ ਹੈ। ਜਗਤ ਬਿਉਹਾਰ ਜਗਿਆਸੀ ਨੋ ਸਾਚ ਬੋਲਣਾ ਚਾਹੀਏ, ਕਿਸੇ ਦੀ ਨਿੰਦਿਆ ਚੁਗਲੀ ਨਾ ਕਰੇ। ਸਰਬ ਰੂਪ ਸਾਹਿਬ ਦੀ ਪਦੈਸ਼ ਜਾਣ ਕੇ, ਭਗਤੀ ਕਰਨੀ ਗੁਣ ਪਰਮੇਸ਼ਰ ਦੇ ਗਾਵੈ। ਜਿਥੇ ਕਥਾ ਉਪਮਾ ਪ੍ਰਮੇਸ਼ਰ ਦੀ ਹੁੰਦੀ ਹੋਵੈ, ਸੁਣੇ ਪ੍ਰੇਮ ਨਾਲ। ਆਪਣਿਓਂ ਮੂੰਹੋਂ ਭਗਤੀ ਦੇ ਲੀਏ ਬੋਲੇ, ਪ੍ਰਿਥਮੇ ਸਭ ਤੇ ਊਚਾ ਕਰਤਬ ਏਹ ਹੈ। ਹੋਰ ਪੱਥਰਾਂ ਦੇ ਦੇਵੀ-ਦੇਵਤਿਆਂ, ਮੜ੍ਹੀਆਂ-ਮਟੀਲੀਆਂ, ਭੈਰੋਂ, ਸਿੱਧ, ਸੁਲਤਾਨ ਜੜ੍ਹ ਜਗ੍ਹਾ ਨੋਂ ਪੂਜਦੇ ਹੈਂ ਸਾਹਿਬ ਏਕ ਤੇ ਭੁੱਲ ਕੇ, ਸੋ ਮਹਾਂ ਝੂਠ ਹੈ,

ਪਾਪੀ ਪਸ਼ੂ ਹੈਂ। ਹਰ ਵਖ਼ਤ ਸਾਹਿਬ ਨੋ ਚੇਤੇ ਰਖੇ, ਦੂਸਰਾ ਸੱਚ ਬੋਲੇ, ਤੀਸਰਾ ਮਰਨਾ ਹਰ ਵਖ਼ਤ ਚੇਤੇ ਰੱਖੇ, ਚੌਥਾ ਜੋ ਪਦਾਰਥ ਹੋ ਕੇ ਹਟ ਜਾਣਾ ਹੈ, ਤਿਸ ਨਾਲ ਪਕੜ ਨਾ ਕਰੇ, ਸਭ ਕਿਸੇ ਤੇ ਆਪ ਕੋ ਨੀਵਾਂ ਜਾਣੇ। ਜੇ ਕੋਈ ਆਪ ਨੋ ਦੁਖਾਵੈ ਜਾਂ ਧ੍ਰੋਹ ਕਰੇ, ਨਿੰਦਿਆ ਕਰੇ ਭਾਵੇਂ ਬਹੁਤ ਹੀ ਖੋਟ ਕਰੇ, ਆਪਣੇ ਦਿਲ ਤੇ ਉਸ ਨਾਲ ਜਿੱਦ ਨਾ ਕਰੇ। ਉਪਰਲੇ ਦਿਲ ਦਾਬਾ ਮਾਰ ਛੱਡੇ ਆਪਣੀ ਵਲੋਂ ਸਭ ਕਿਸੇ ਦਾ ਭਲਾ ਬਾਂਛੇ, ਰੱਬ ਆਪੇ ਅਦਾਲਤਿ ਕਰੇਗਾ। ਸਭ ਦੇ ਦਿਲ ਦੀ ਸਾਹਿਬ ਜਾਣਦਾ ਹੈ। ਆਪਣੇ ਗੁਰਾਂ ਦਾ ਹੁਕਮ ਮੰਨੇ। ਜਿਥੋਂ ਆਪ ਸਮਝ ਚਾਹੇ ਲਈ, ਉਸਦੇ ਚਰਨਾਂ ਦੀ ਖਾਕ ਆਪ ਨੋ ਜਾਣੇ, ਸਮਝ ਦੇਣੇ ਵਾਲਾ ਗੁਰੂ ਹੈ। ਪਦਾਰਥਾਂ ਕਰ ਕੇ ਭਾਵੇਂ ਸਮਾਨ ਹੀ ਹੋਵੇ। ਸਮਝ ਲੈਣੇ ਵਾਲਾ ਸਾਰੀ ਪ੍ਰਿਥ੍ਵੀ ਦਾ ਪਾਤਿਸ਼ਾਹ ਹੋਵੈ। ਉਸ ਮੁਰਸ਼ਦ ਦੇ ਚਰਨਾਂ ਦੀ ਆਪਣੋ ਖਾਕ ਜਾਣੇ। ਪਾਤਿਸ਼ਾਹੀ ਤੇ ਏਹੁ ਵੱਡੀ ਬਡਿਆਈ ਹੈ। ਪਾਤਸ਼ਾਹੀ ਰਹਿਣੀ ਨਾਹੀਂ, ਮੁਰਸ਼ਦ ਜੋ ਨਾਮ ਦੀ ਸਮਝ ਦੇਣੀ ਹੈ, ਸੋ ਸਦੀਵ ਹੀ ਸੱਚੀ ਪਾਤਸ਼ਾਹੀ ਹੈ।

**ਹੰਬੀਰ ਸਿੰਘ ਕਾ ਪ੍ਰਸ਼ਨ–** ਹੇ ਗੁਰੂ ਜੀ ! ਆਪ ਨੇ ਪਿੱਛੇ ਕਹਾ ਹੈ, ਦੁਸ਼ਮਨ ਨਾਲ ਦਿਲੋਂ ਜਿੱਦ ਨਾ ਕਰੀਂ। ਉਸਨੇ ਦੁਸ਼ਮਨੀ ਕੀਤੀ ਹੈ। ਏਹ ਕਿਸ ਨਿਆਉ ਕਰ ਨਾ ਕਰੇ?

**ਮੋਹਰਿ ਸਿੰਘੋ ਵਾਚ–** ਹੇ ਭਾਈ ਹੰਬੀਰ ਸਿੰਘ ! ਏਸ ਦਾ ਦੁਸ਼ਮਨ ਕੋਈ ਨਹੀਂ। ਇਸ ਦੀ ਆਪਣੀ ਕਰਤੂਤ ਦੁਸ਼ਮਨ ਹੈ। ਏਸ ਦੀ ਕਰਤੂਤ ਹੱਛੀ ਹੋਊ ਤਾਂ ਏਸ ਦਾ ਦੁਸ਼ਮਨ ਕੋਈ ਭੀ ਨਹੀਂ। ਇਸਨੋ ਭਉ ਭੀ ਕਿਸੀ ਕਾ ਨਹੀਂ, ਨਾ ਰਾਜੇ ਦਾ, ਨਾ ਪਰਜਾ ਦਾ, ਏਹੁ ਦਿਲੋਂ ਸੱਚਾ ਤਾਂ ਸਾਹਿਬ ਤੇ ਭੀ ਸੱਚਾ ਹੈ। ਇਸ ਦਾ ਦਿਲ ਸਾਰੀ ਆਪਣੀ ਬੁਰਿਆਈ, ਭਲਿਆਈ ਨੂੰ ਜਾਣਦਾ ਹੈ, ਤਾਂ ਤੇ ਆਪਣਾ ਆਪੇ ਸਾਖੀ ਹੈ। ਆਪਣੇ ਦਿਲੋਂ ਸੱਚਾ ਹੋਵੇ, ਫੇਰ ਨਿਰਭੈ ਹੋ ਕੇ ਜਗਤ ਤੇ ਰਹੇ। ਜਿਸ ਦੀ ਸਾਹਿਬ ਨਾਲ ਬਣੀ ਹੈ ਸਚਿਆਰੀ, ਹੋਰ ਭਾਵੇਂ ਕੋਈ ਜੋ ਮਰਜੀ ਪਿਆ ਬੋਲੇ। ਕਈ ਕੁ ਲੋਕ ਸੱਚਿਆਂ ਲੋਕਾਂ ਨਾਲ ਜਿੱਦ-ਵੈਰ ਕਰਦੇ ਆਏ ਹੈਂ। ਪਿੱਛੇ ਭੀ ਗੁਰੂ ਨਾਨਕ ਆਦਿ ਸੱਚੇ ਹੋਏ ਹੈਂ, ਉਨਕੋ ਭੀ ਕੁਰਾਹੀ ਸੱਦਦੇ ਸੀ। ਦੁਸ਼ਟਾਂ ਕਾ ਸੁਭਾਉ ਹੀ ਅਨਾਦੀ ਹੁੰਦਾ ਆਇਆ ਹੈ, ਸੱਚ-ਝੂਠ ਦਾ ਵੈਰ ਹੈ, ਜੇ ਸੰਤਾਂ ਨੋ ਕੋਈ ਦੁਖਾਊ ਜਾਂ ਝੂਠੀ ਤੁਹਮਤ ਲਾਊ, ਉਸਦੇ ਕਹੇ ਤੇ ਸੰਤਾਂ ਦਾ ਕੁੱਛ ਵਿਗਾੜ ਨਹੀਂ ਹੁੰਦਾ, ਆਖਰ ਨੂੰ ਕੂੜ ਕੂੜ ਹੀ ਹੈ, ਸਚੁ ਸਚੁ ਹੀ ਹੈ। ਗੁਰੂ ਨਾਨਕ ਜੀ ਕਾ ਪ੍ਰਮਾਣ ਹੈ–

**ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਕੋ ਸਮਝਾਵਣਿ ਜਾਇ॥** (ਅੰਗ-੧੩੯)

ਔਰ ਜੇ ਆਪਣੇ ਦਿਲ ਤੇ ਖੋਟਾ ਹੋਵੇਗਾ, ਉਸ ਨੋ ਭਾਵੇਂ ਸਾਰੇ ਲੋਕ ਸੱਚ ਕਹਿਣ, ਭਲਿਆਈ, ਵਡਿਆਈ ਕਰਨ ਏਸ ਦੀ, ਕਿਸੇ ਦੇ ਕਹੇ ਸੱਚਾ ਨਹੀਂ ਹੁੰਦਾ। ਆਪਣੇ ਦਿਲ ਦੀ ਸਾਰੀ ਆਪੇ ਜਾਣਦਾ ਹੈ। ਆਪਣੇ ਦਿਲੋਂ ਸੱਚਾ, ਤਾਂ ਸਾਹਿਬ ਤੇ ਭੀ ਸੱਚਾ ਹੋਵੈਗਾ। ਦਿਲ ਦੀਆਂ ਸਾਰੀਆਂ ਸਾਹਿਬ ਜਾਣਦਾ ਹੈ।

**ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥** (ਚੌਪਈ ਸਾਹਿਬ)

ਭਲਿਆਂ ਲੋਕਾਂ ਤੇ ਨਹੀਂ ਝੂਠ ਬੋਲ ਹੁੰਦਾ, ਝੂਠ ਬੋਲਣ ਵਾਲਾ ਮੁਰਦਾਰ ਖਾਂਦਾ ਹੈ। ਹਿੰਦੂ ਨੂੰ ਝੂਠ ਬੋਲਣਾ ਐਸੇ ਹੈ, ਜੈਸੇ ਗਾਂ ਦਾ ਭੱਛ ਕੀਤਾ, ਮੁਸਲਮਾਨ ਨੂੰ ਝੂਠ ਬੋਲਣਾ ਐਸੇ ਹੈ, ਜੈਸੇ ਸੂਰ ਖਾਣਾ। ਗੁਰੂ ਨਾਨਕ ਸਾਹਿਬ ਦਾ ਭੀ ਏਹੋ ਵਚਨ ਹੈ-

**ਹਕੁ ਪਰਾਇਆ ਸਨਾਨਕਾ ਉਸੁ ਸੂਅਰ ਉਸੁ ਗਾਇ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥** (ਅੰਗ-੧੪੧)

ਭਲੇ ਲੋਕ ਦੇ ਜੈਸੇ ਰਿਦੇ, ਸੋ ਬਾਹਰ ਭਾਖੇ। ਕਪਟ ਵਾਰਤਾ, ਕੋਊ ਨਾ ਰਾਖੇ।
ਭਲਿਆਂ ਲੋਕਾਂ ਦੀ, ਏਹੋ ਨਿਸ਼ਾਨੀ। ਝੂਠ ਨਾ ਬੋਲਣਾ, ਆਪਣੀ ਜੁਬਾਨੀ।
ਬੁੱਧੀਮਾਨ ਜਗਿਆਸੀ। ਕਿਸੇ ਨਾਲ ਨਾ ਕਰੇ, ਠੱਠਾ ਹਾਸੀ।
ਜਗਤ ਪਦਾਰਥ ਤੇ ਚਿਤ ਉਠਾਵੇ। ਪਾਸੇ ਹਰਿ ਦੇ, ਮਨ ਨੋ ਲਾਵੇ।
ਕਿਸੀ ਪਦਾਰਥ ਦੀ ਨਾ ਰੱਖੇ ਲੋੜ। ਸਾਹਿਬ ਦੀ ਵੱਲ ਮਨ ਦੇਵੇ ਜੋੜ।

ਭਾਵੇਂ ਕੋਈ ਕਿਸੀ ਤੌਰ ਦਾ ਹੋਵੇ, ਨਿੰਦਿਆ ਕਿਸੀ ਦੀ ਨਾ ਕਰੇ। ਜੋ ਪਦੈਸ਼ ਸਭ ਸਾਹਿਬ ਦੀ ਜਾਣੇ। ਰੱਬ ਦੇ ਕੀਤੇ ਦੀ ਨਿੰਦਿਆ ਕਰਨੀ ਮਨਮੁਖੀ ਹੈ-

**ਜਾ ਕਾ ਮਨੁ ਹੋਇ ਸਗਲ ਕੀ ਰੀਨਾ॥**
**ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ॥** (ਅੰਗ-੨੬੬)

ਧਰੋਹ ਦਗਾ, ਕਿਸੇ ਨਾਲ ਨਾ ਕਰੇ। ਬੁਰਿਆਈ ਕਰਨੇ ਤੇ, ਬਹੁਤਾ ਹੀ ਡਰੇ।
ਪਦਾਰਥ ਦੀ ਚਾਹ, ਬਹੁਤ ਨਾ ਕਰੇ। ਕਠਾ ਕਰਨੇ ਤੇ, ਸਗੋਂ ਡਰੇ।
ਸੁਆਲ, ਔਰ ਪਾਸ ਨਾ ਕਰੇ। ਸੰਤੋਖ, ਦਿਲ ਆਪਣੇ ਧਰੇ।
ਜਗਤ ਦੀ ਬਡਿਆਈ ਨਾ ਚਾਹੇ। ਭਾਰੇ ਇਸਨੋਂ, ਏਹੀ ਫਾਹੇ।
ਪਰਾਈ ਚੀਜ, ਨਾ ਪਈ ਉਠਾਵੇ। ਸਗੋਂ ਝੁੱਕ ਕੇ ਲਖ (ਲੰਘ) ਜਾਵੇ।
ਸੌਦੇ ਵਿੱਚ, ਧਰੋਹ ਨਾ ਕਰੇ। ਜਿਸਦਾ ਦੇਣਾ ਦਿਤਾ ਸਰੇ।
ਜਿਸ ਦਾ ਨੌਕਰ, ਉਸਨੋ ਜਾਣੇ ਬਿਉਹਾਰੀ ਖੁਦਾਉ। ਉਸ ਤੇ ਹੁੰਦਾ ਹੈ, ਬਰਸਾਉ।
ਮੁਰਸ਼ਦ ਅੱਗੇ, ਨਾ ਕਰੀਏ ਪੇਚ। ਤਨ ਮਨ, ਗੁਰੂ ਪਾਸ ਦੇਵੇ ਬੇਚ।
ਦਿਲ ਆਪਣੇ ਮੇਂ ਐਸੇ ਜਾਣੇ। ਜੋ ਦਿਸਨ ਸਭ ਮੌਤ ਨੇ ਹੈ ਖਾਣੇ।
ਦੇਵੀ ਦੇਵਤੇ ਸਭ ਉਠਾਵੇ। ਆਪਣਾ ਸਰੀਰ ਵਿੱਚੇ ਰਲਾਵੇ।

ਐਸੇ ਜਾਣੇ ਮੇਰੀ ਦੇਹ ਭੀ ਝੂਠੀ, ਦੇਵੀ ਦੇਉਤੇ ਭੀ ਝੂਠੇ। ਆਖਰ ਨੋਂ ਕਿਸੇ ਨੇ ਭੀ ਨਹੀਂ ਰਹਿਣਾ। ਆਹ

ਲੋਕ ਤੇ ਸ੍ਵਰਗ ਭੀ ਨਹੀਂ ਰਹਿਣਾ। ਮੈਂ ਦੇਵੀ ਦੇਉਤਿਆਂ ਤੇ ਕੀ ਲੈਣਾ ਹੈ ਝੂਠ ਤੇ। ਜਿਸ ਸਾਹਿਬ ਨੇ ਮੈਨੋਂ ਔਰ ਸਾਰੇ ਜਗਤ ਨੋਂ ਪੈਦਾ ਕੀਤਾ ਹੈ, ਮੈਂ ਉਸਨੋਂ ਜਾਣਾ। ਜਗਿਯਾਸੀ ਦੀ ਸਹਿਜ ਸੁਭਾ ਜਗਤ ਦੇ ਬਿਉਹਾਰਾਂ ਵਿੱਚ ਰਹਿਣ ਦੀ ਸ਼ੁੱਭ ਬਿਰਤੀ ਕਹੀ।

**ਹੰਬੀਰ ਸਿੰਘੋ ਵਾਚ–** ਹੇ ਗੁਰੂ ਜੀ ! ਪਹਿਲਾਂ ਮੈਂ ਆਪ ਨੋਂ ਪੁੱਛਿਆ ਬਿਉਹਾਰ ਵਿੱਚ ਆਪ ਕੀ ਕੈਸੇ ਬ੍ਰਿਤ ਸੀ? ਜਦੋਂ ਸੰਤਾਂ ਦਾ ਮਿਲਾਪ ਨਹੀਂ ਸੀ ਕੀਤਾ ਸੋ ਮੇਰੇ ਤਾਈਂ ਜਣਾ ਦੀਆ, ਮੈਂ ਸਮਝ ਕਰ ਲਈ ਹੈ। **ਫੇਰ ਮੈਂ ਪ੍ਰਸ਼ਨ ਕੀਆ–** ਸਾਹਿਬ ਦੇ ਪਾਸੇ ਆਉਣੇ ਵਾਲੇ ਜਗਿਯਾਸੀ ਨੋ ਕੈਸੇ ਬਿਉਹਾਰ ਵਿੱਚ ਰਹਿਆ ਚਾਹੀਏ? ਆਪਨੇ ਜਣਾਇਆ, ਜੜ੍ਹ ਜਾਗ੍ਹਾ ਨੂੰ, ਦੇਵੀ-ਦੇਵਤੇ, ਮੜ੍ਹੀ-ਮਸਾਣ, ਜੋ ਬਿਚਾਰ ਕੀਤੇ ਤੇ ਝੂਠੇ ਨਿੱਕਲੇ ਸੋ ਨਹੀਂ ਮੰਨਣੇ। ਏ ਵਚਨ ਭੀ ਆਪਨੇ ਕਹੇ ਜਿਸ ਕਰਤਬ ਤੇ ਪਿਛੋਂ ਦੁੱਖ ਹੋਵੇ, ਸੋ ਨਾ ਕਰਨਾ। ਸੰਤੋਖ਼, ਖ਼ਿਮਾ, ਗਰੀਬੀ, ਨੀਵੇਂ ਰਹਿਣਾ। ਸਰਬ ਹੋਰ ਬਹੁਤ ਸਿੱਖਿਆਵਾਂ ਮੇਰੇ ਸੁੱਖ ਵਾਲੀਆਂ ਜਿਸ ਤਰ੍ਹਾਂ ਜਗਿਯਾਸੀ ਬਿਉਹਾਰਾਂ ਵਿੱਚ ਰਾਜੀ ਰਹੇ, ਸੋ ਆਪ ਨੇ ਕਹਿਆ, ਮੈਂ ਭਲੀ ਪ੍ਰਕਾਰ ਧਾਰਨਾ ਕਰ ਲਈ।

ਮਹੰਤ ਹੰਬੀਰ ਸਿੰਘ ਨੇ ਵਚਨ ਕੀਤਾ- ਸਾਹਿਬ ਜੀ! ਜੈਸੇ ਆਪ ਨੋਂ ਬੈਰਾਗ ਅਵਸਥਾ ਹੋਈ, ਸੋ ਆਪ ਨੇ ਕ੍ਰਿਪਾ ਕਰਕੇ, ਸਾਡੇ ਜਣਾਉਣੇ ਵਾਸਤੇ ਲਿਖੀ। ਜੋ ਕੋਈ ਧਾਰਨਾ ਕਰੇਗਾ, ਤਿਸਨੋਂ ਭੀ ਬੈਰਾਗ ਹੋ ਜਾਵੇਗਾ। ਇਹ ਤਾਂ ਜੈਸੇ ਆਪਨੋ ਅਵਸਥਾ ਹੋਈ, ਸੋਈ ਆਪਨੇ ਕਹੀ। ਹੁਣ ਆਪ ਤੇ ਕੋਈ ਐਸੇ ਸਰਬ ਜਗਿਯਾਸੀਆਂ ਦੇ ਭਰਮ ਤੋੜਨ ਦੇ ਵਾਕ ਕਹੇ ਚਾਹੀਏ। ਆਪਣੇ ਅਨੁਭਵ ਤੇ ਕਹੋ ਜੀ।

**ਉੱਤਰ–** ਹੇ ਭਾਈ ਮਹੰਤ ਸਾਹਿਬ ! ਜੈਸੇ ਮੈਨੋਂ ਜਾਹਰ ਅਨੁਭਵ ਹੈ, ਤੈਸੇ ਮੈਂ ਕਹਿ ਸਕਾਂਗਾ। ਸਾਸ਼ਤ੍ਰ ਨਾ ਮੈਂ ਕੋਈ ਪੜ੍ਹਿਆ ਹੈ, ਨਾ ਸ੍ਰਵਣ ਕੀਤਾ ਹੈ। ਪੰਜ ਗ੍ਰੰਥੀ ਤਾਈਂ ਮੈਂ ਪੜ੍ਹਿਆ ਥਾ, ਹੋਰ ਬਾਣੀਆਂ ਮੇਰੇ ਕੰਠ ਬਹੁਤ ਥੀਆਂ। ਬਾਹਰ ਡੇਰਿਆਂ ਵਿੱਚ ਮੈਨੋਂ ਬੈਰਾਗ ਹੋਇਆ। ਓਸ ਅਵਸਥਾ ਦਾ ਬਲ, ਗੁਰਾਂ ਪੂਰਿਆਂ ਦਾ ਮਿਲਾਪ ਮੈਨੂੰ ਹੋਇਆ। ਆਪਣਾ ਆਪ ਮੈਂ ਸਾਖਿਆਤਕਾਰ ਦੇਖਿਆ। ਮੈਂ ਐਸੇ ਡਿੱਠਾ, ਏਹ ਜੋ ਬੇਅੰਤ ਸਰੂਪ ਜਾਹਰ ਦਿਸਦਾ ਹੈ, ਏਸ ਵਿੱਚ ਖ਼ਸਖ਼ਸ ਦੇ ਦਾਣੇ ਦੇ ਲੱਖ ਹਿਸੇ ਕਰੀਏ, ਲੱਖਵੇਂ ਹਿੱਸੇ ਜਿਤਨੀ ਭੀ ਊਣ ਨਹੀਂ। ਆਪ ਤੇ ਭਿੰਨ ਦੂਜੀ ਬਸਤ ਕੋਈ ਭੀ ਵਾਸਤ੍ਵ ਤੇ ਨਹੀਂ ਹੋਈ। ਪਿੱਛੇ ਭੀ ਦੁਐਤ ਨਹੀਂ ਸੀ, ਹੁਣ ਭੀ ਨਹੀਂ, ਅੱਗੇ ਕੋ ਭੀ ਦੁਐਤ ਨਹੀਂ ਹੋਗੀ, ਤ੍ਰੈਈ ਕਾਲ ਦੁਐਤ ਨਹੀਂ ਹੋਈ।

❑

ੴ ਸਤਿਗੁਰ ਪ੍ਰਸਾਦਿ॥

# ਗ੍ਰੰਥ ਭਰਮ ਤੋੜ

**ਸਾਂਈ ਲੋਕਾਂ ਕਾ ਬੋਲਣਾ–** ਅਗਯਾਨ ਤੋਂ ਸਭ ਭਰਮ ਹੈ, ਭਰਮ ਤੋਂ ਜਨਮ-ਮਰਨ ਆਦਿਕ ਦੁੱਖ ਕਲਪੇ ਹੈਂ, ਤਿਨ੍ਹਾਂ ਦੁੱਖਾਂ ਕੀ ਨਵਿਰਤੀ ਵਾਸਤੇ ਪ੍ਰਿਥਮੇ ਨਿਸ਼ਕਾਮ ਕਰਮ ਕਰੇ, ਕਰਮਾਂ ਕੇ ਕਰਨੇ ਸੇ, ਰਿਦਾ ਸ਼ੁੱਧ ਕਰਕੇ ਜਗਿਯਾਸੂ ਚਤੁਸ਼ਟੇ ਸਾਧਨ ਸੰਪੰਨ ਹੋ ਕਰ, ਪੂਰਨ ਗੁਰਾਂ ਕੋ ਮਿਲੇ। ਆਪਣੇ ਸਰੂਪ ਕੀ ਗਿਆਤਤਾ ਵਾਸਤੇ ਜਬ ਸਿਖ ਕੋ ਮਹਾਂਵਾਕੋਂ ਕੇ ਅਖੰਡ ਅਰਥ ਕਰਕੇ, ਗੁਰੋਂ ਨੇ ਗਿਆਨ ਦੀਆ, ਗਿਆਨ ਕੇ ਉਦੇ ਹੋਣੇ ਸੇ, ਅਗਯਾਨ ਔਰ ਭਰਮ, ਜਨਮ-ਮਰਨ ਆਦਿਕ ਦੁੱਖ ਸਭ ਨਵਿਰਤ ਹੂਏ। ਅਬ ਮੈਂ ਗੁਰ ਕੇ ਅਭੇਦ ਸਰੂਪ ਕੋ ਨਿਮਸ਼ਕਾਰ ਕਰਤਾ ਹੂੰ-

ਮੰਗਲ ਸਿੰਘ ਗੁਰ, ਸਿੰਘ ਮੋਹਰਿ ਕੋ, ਕੀਨੋ ਆਪਣਾ ਰੂਪ।
ਨਿਮਸ਼ਕਾਰ ਐਸੇ ਬ੍ਰਹਮ ਕੋ ਜੋ ਹੈ ਸਰਬ ਸਰੂਪ।

**ਅਥ ਭਰਮ ਤੋੜ ਗ੍ਰੰਥ ਸਾਹਿਬ ਮੋਹਰਿ ਸਿੰਘ ਕ੍ਰਿਤ ਲਿਖਯਤੇ।**

ਸਿੱਖ ਕੋ ਸਰੂਪ ਬੋਧ ਕਰਾਉਣ ਕੇ ਹਿਤ। ਸਾਂਈ ਲੋਕਾਂ ਕੀ ਮੌਜ ਕੇ ਬਿਲਾਸ ਪ੍ਰਗਟ ਹੋਏਂਗੇ।

**ਕਿਆ ਪ੍ਰਜੋਜਨ ?**

ਸਿਖ ਕੇ ਸੰਸੇ ਨਵਿਰਤ ਪਰਮਾਨੰਦ ਕੀ ਪ੍ਰਾਪਤੀ, **ਯਹਿ ਪ੍ਰਜੋਜਨ।**

**ਤੁਮਾਰੇ ਵਚਨੋਂ ਸਾਥ, ਸਰਬ ਗ੍ਰੰਥ, ਵੇਦਾਂਤੋਂ ਸਾਥ, ਸਿਖ ਕਾ ਕਿਆ ਸਨਬੰਧ ਹੈ ?**

ਸਰਬ ਗ੍ਰੰਥ, ਵੇਦਾਂਤ, ਹਮਾਰੇ ਬਚਨ ਪ੍ਰਤਿਪਾਦਕ ਹੈਂ, ਸਿਖ ਕੇ ਵਾਸਤ੍ਵ ਸਰੂਪ ਕੀ ਉਪਮਾ ਕਰਤੇ ਹੈਂ।

**ਤੁਮਾਰੇ ਵਾਕ ਔਰ ਮੁਖ ਵਾਕ ਸਿਖ ਕੋ ਕਿਆ ਦਿਖਾਵੇਂਗੇ ?**

ਲਖ ਅਰਥ ਕਰਕੇ ਜੀਵ, ਈਸ੍ਵਰ, ਕੀ ਅਭੇਦਤਾ ਦਿਖਾਵੇਂਗੇ, ਮਮੋਛੂ[1] ਕੋ।

**ਮਮੋਛੂ ਕੌਣ ?**

ਪ੍ਰਿਥਮੇਂ, ਜਿਸ ਪੁਰਸ਼ ਕਾ ਕਰਮੋਂ ਕਰਕੇ ਰਿਦਾ ਸ਼ੁੱਧ ਹੋਵੇ, ਅਰ ਚਤੁਸ਼ਟੇ ਸਾਧਨ ਸੰਪੰਨ ਹੋਵੇ ਸੋਈ ਮਮੋਛੂ ਕਹੀਏ।

**ਕਰਮ ਕੌਣ ? ਅਰ ਜਿਸ ਪੁਰਸ਼ ਕੋ ਕਰਮੋਂ ਕਾ ਅਧਿਕਾਰ, ਸੋ ਕੌਣ?**

1. ਮੁਮੁ ਸੂ, ਯਾਨੀ ਜਗਿਆਸੂ

ਚਾਰ ਪ੍ਰਕਾਰ ਦੇ ਪੁਰਸ਼ ਹੈਂ ਬ੍ਰਹਿਮੰਡ ਮੇਂ। **ਪਹਿਲਾ ਉੱਤਮ ਮੁਮੋਛੂ–** ਏਕ ਬੰਧ-ਮੁਕਤ ਅਤੇ ਰਹਿਤ ਪੁਰਸ਼ ਹੈ, ਗਿਆਨ ਕਾਂਡ ਕੀ ਭੀ ਇੱਛਯਾ ਤਿਸਕੋ ਨਹੀਂ ਰਹੀ ਆਪਣੇ ਵਾਸਤ੍ਵ ਸਰੂਪ ਮੇਂ ਮਗਨ ਹੈ। **ਦੂਸਰਾ ਵਿਖਈ ਪੁਰਸ਼** ਹੈ, ਜੋ ਸ੍ਵਰਗ ਕੀ ਇੱਛਾ ਕਰਕੇ ਏਸ ਲੋਕ ਕੇ ਪਦਾਰਥਾਂ ਤੇ ਉਦਾਸ ਰਹਿੰਦਾ ਹੈ, ਜਿਨੋਂ ਕਰਮੋਂ ਕਰ, ਸ੍ਵਰਗ ਪ੍ਰਾਪਤਿ ਹੋਵੇ, ਸੋ ਕਰਮ ਕਰਦਾ ਹੈ। **ਤੀਸਰਾ ਪਾਮਰ ਪੁਰਸ਼** ਹੈ, ਜੋ ਪੇਟ ਕੋ ਭਰ ਕੇ ਖੁਸ਼ੀ ਹੋਤਾ ਹੈ, ਅਰ ਇੰਦ੍ਰੀਆਂ ਕਿਆਂ ਭੋਗਾਂ ਸਾਥ ਆਪ ਅਨੰਦ ਮਾਣਤਾ ਹੈ, ਔਰ ਕਹਿਤਾ ਹੈ, ਇਹ ਜਗੁ ਮਿੱਠਾ ਅਗਲਾ ਕਿਨੇ ਨਾ ਡਿੱਠਾ। ਐਸੇ ਜੋ ਕਹੇ ਸੋਈ ਪਾਂਬ੍ਰ[1] ਵੇਦ ਮੇਂ ਭਿਆਨਕ ਵਾਕ ਪਾਂਬ੍ਰ[1] ਪ੍ਰਤੀ ਕਹੇ ਹੈਂ, ਜਥਾਰਥ ਵਾਕ ਉਤਮ ਅਧਿਕਾਰੀ ਪ੍ਰਤਿ ਕਹੇ ਹੈਂ। ਭਿਆਨਕ ਵਚਨੋਂ ਕਾ ਅਧਿਕਾਰੀ ਪਾਂਬ੍ਰ ਹੈ। ਰੌਚਕ ਵਾਕੋਂ ਕਾ ਅਧਿਕਾਰੀ ਵਿਖਈ ਹੈ, ਜਥਾਰਥ ਵਾਕੋਂ ਕਾ ਅਧਿਕਾਰੀ ਉਤਮ ਮਮੋਛੂ ਹੈ। ਜਬ ਨਿਖਿਧ ਕਰਮੋਂ ਕਾ ਤਿਆਗ ਕੀਆ ਪਾਂਬ੍ਰ ਹੀ ਵਿਖਈ ਹੂਆ, ਜਬ ਵਿਖਈ ਨੇ ਕਾਮ ਕਰਮ ਛੋਡ ਦੀਏ, ਨਿਹਕਾਮ ਕਰਮ ਲਾਗਾ ਆਪਣੀ ਕਲਿਆਣ ਕੇ ਨਮਿਤ, ਸੰਤੋਂ ਸਾਥ ਪ੍ਰੇਮ ਕਰਨੇ ਲਾਗਾ, ਜਗਤ ਕੇ ਬਿਉਹਾਰ ਤੇ ਅਰ ਕਰਮੋਂ ਤੇ ਉਦਾਸ ਰਹਿਣੇ ਲਾਗਾ, ਉਪਾਸ਼ਨਾ ਕੀ ਲੋੜ ਹੋਈ। ਜਬ ਈਸਰ ਆਦਿਕਾਂ ਕੀ ਉਪਾਸ਼ਨਾ ਕਰਨੇ ਲੱਗਾ, ਤਬ ਵਹੀ ਮੰਦ ਮਮੋਛੂ, ਮੱਧਮ ਮਮੋਛੂ ਹੂਆ। ਜਬ ਉਪਾਸ਼ਨਾ ਪ੍ਰਪੱਕ ਹੋਈ, ਮਨ ਇਕਾਗਰ ਹੋਇਆ, ਤਬ ਮੱਧਮ ਮਮੋਛੂ ਹੀ ਉੱਤਮ ਮਮੋਛੂ ਹੂਆ। ਆਪਣੇ ਸਰੂਪ ਕੀ ਪ੍ਰਾਪਤੀ ਚਾਹੁਤਾ ਹੈ। ਤਿੰਨ ਪ੍ਰਕਾਰ ਕਾ ਏਕ ਮਮੋਛੂ ਹੈ। ਤਿੰਨ ਹੀ ਬੇਦ ਕੇ ਕਾਂਡ ਹੈਂ- ਗਿਆਨ, ਉਪਾਸ਼ਨਾ ਅਤੇ ਕਰਮ।

**ਪ੍ਰਸ਼ਨ–** ਕਰਮ ਕੌਨ?

**ਉੱਤਰ–** **॥ ਚੌਪਈ ॥**

ਫਲ ਕੌਂ ਧਾਰ ਕੀਜੀਏ ਜੋਈ। ਕਾਮ ਹੁ ਕਰਮ ਕਹਾਵੈ ਸੋਈ।
ਬਿਬਚਾਰੀ ਚੋਰੀ ਤੇ ਆਦੀ। ਜੁਏਬਾਜੀ ਬਿਖੇ ਸੁਵਾਦੀ।
ਜਿਨ ਕੀਨੇ, ਬਹੁ ਦੁਖ ਪਾਵੈ। ਅਤੀ ਨਿਖਿਧ, ਸੋ ਕਰਮ ਕਹਾਵੈ।੧।

ਕਾਮ ਔਰ ਨਿਖਿਧ ਤਿਆਗਣੇ–

ਸੰਧਿਆ ਬੰਦਨ ਆਦਿ ਜੋ ਕਰਮ। ਜਿਨ ਤਿਆਗੇ, ਜਾਵੈ ਨਿਜ ਧਰਮ।
ਕਰਮ ਇਨੋਂ ਕੋ, ਕਹੀਏ ਨਿੱਤ। ਜਿਨ ਕੀਨੇ, ਹੋਇ ਨਿਰਮਲ ਚਿੱਤ।
ਫੁਨ ਸ਼ਰਾਧ ਆਦਿਕ ਜੋ ਕਹੀਏ। ਸੋਈ ਨਮਿੱਤ ਕਰਮ, ਫਲ ਲਹੀਏ।
ਪੁੰਨ ਤਪ ਕਰ, ਜੋ ਪਾਪਹੁੰ ਖੋਇ। ਭਲੀ ਭਾਂਤ, ਚਿੱਤ ਨਿਰਮਲ ਹੋਇ।
ਸੋ ਤਪ ਕ੍ਰਿਛ, ਚੰਦ੍ਰਾਇਣੀ ਆਦਿ। ਕੀਏ ਰਿਖੋਂ ਨੇ, ਆਦਿ ਜੁਗਾਦਿ।
ਤਪ ਕਰ, ਭਏ ਮੁਨੀਸ੍ਵਰ ਸਿੱਧ। ਤਪ ਕਰਿ, ਪਾਈਏ ਸਭ ਨੌ ਨਿੱਧ।
ਤੇ ਤਪ, ਨਿਰਮਲ ਕਰਮ ਕਰਾਵੈ। ਤਿਨ ਕਰ, ਚਿੱਤ ਕੀ ਸ਼ੁੱਧਤਾ ਪਾਵੈ।

1. ਪਾਮਰ

ਫੁਨ, ਉਪਾਸ਼ਨਾ ਕਹੀਏ ਜੋਈ। ਜਿਨ ਕਰ, ਚਿੱਤ ਇਕਾਗਰ ਹੋਈ।
ਜਬ ਈਸ਼੍ਵਰ ਕਾ ਧਰਹੈ ਧਯਾਨ। ਸਹਿਜੇ ਉਪਜੇ ਨਿਜ ਬਿਗਯਾਨ।
ਧਯਾਨ ਧਰੇ ਈਸ਼੍ਵਰ ਕਾ ਜਉਨ। ਪ੍ਰਗਟ ਹੋਇ ਵਹਿ ਤੀਨੋ ਭਉਨ[1]।
ਮੁਕਤ ਪਦਾਰਥ ਸਹਜੇ ਪਾਇ। ਜੋ ਈਸ਼੍ਵਰ ਕੋ ਹਿਤ ਕਰਿ ਧਿਆਇ।
ਸਭ ਵਿਦਿਆ ਫੁਨ ਕਰਮ ਕਾ, ਵਿਦਿਆ ਰਾਜ ਸਿਰਮੌਰ।
ਗਜਾਨ ਧਜਾਨ ਸਭ ਪਾਇ ਹੈ, ਜਬ ਆਵੈ ਹਰਿ ਓਰ।
ਖਟ ਪ੍ਰਕਾਰ ਯਹਿ ਕਰਮ ਹੈਂ, ਤਿਨ ਮੋਂ ਦੋਇ ਤਿਆਗ।
ਕਾਮ ਔਰ ਨਿਖਿਧ ਕਰਹੈਂ ਚਾਰ ਪ੍ਰਕਾਰ ਕੇ, ਸੋ ਹੈ ਅਤ ਬਡ ਭਾਗ।
ਨਿੱਤ, ਨਮਿੱਤ, ਉਪਾਸ਼ਨਾ, ਉਪਰਾਮ ਚਿੱਤ, ਏ ਚਾਰ ਕਰਨੇ।
ਇਨ ਕਰਮੋਂ ਕਰ ਹੋਇ, ਜਬ ਈਸ਼੍ਵਰ ਅਤੀ ਦਿਆਲ।
ਸਾਧਨ ਉਪਜੇ ਚਾਰ ਤਿਹ, ਅਰਥ ਧਰਮ ਕਾਮ ਕੋ ਤਿਆਗ।

**ਪ੍ਰਸ਼ਨ– ਸਾਧਨ ਚਾਰ ਕਉਣ?**

**ਉੱਤਰ–** ਬੈਰਾਗ, ਬਿਬੇਕ, ਖਟ ਸੰਪਤ, ਮੁਮੁਖਤਾ, ਸਾਧਨ ਚਾਰ ਕਹੇ। ਆਗੇ ਇਨਕੇ ਸਰੂਪ ਦਖਾਈਏ ਹੈਂ। ਲੋਕ ਪ੍ਰਲੋਕ ਕੇ ਜੇਤੇ ਪਦਾਰਥ ਹੈਂ ਸੋ ਸਭ ਅਨਿੱਤ ਹੈਂ ਅਰ ਨਾਸਵੰਤ ਹੈਂ। ਵੱਧ ਘੱਟ ਹੈਂ ਅਰ ਅਗਿਯਾਨ ਕਰ ਦੁੱਖਾਂ ਕੇ ਦੇਣੇ ਵਾਲੇ ਹੈਂ ਔਰ ਜੇਤੇ ਇਨ ਮੇਂ ਸੁੱਖ ਹੈਂ, ਸੋ ਸਭ ਅਸੱਤ ਹੈਂ। ਆਪਣੀ ਕਲਿਆਣ ਕੇ ਨਮਿੱਤ ਸਭ ਕਾ ਤਿਆਗ ਕੀਆ, ਇਸੀ ਕਾ ਨਾਮ ਬੈਰਾਗ ਹੈ। ਅਬ ਕਿਸੀ ਪਦਾਰਥ ਕੀ ਅੰਤਹਕਰਣ ਮੇਂ ਪਕੜ ਨਹੀਂ ਰਹੀ, ਇਸਤੇ ਅਧੀਨ ਨਾ ਹੂਆ ਅਰ ਆਗੇ ਕੋ ਕਿਸੀ ਪਦਾਰਥ ਕੇ ਪਾਉਣੇ ਕਾ ਜਤਨ ਨਹੀਂ ਕਰਦਾ, ਤਾਂ ਤੇ ਦੀਨ ਭੀ ਨਾ ਹੂਆ, ਯਹ ਬੈਰਾਗ ਕਾ ਫਲ ਹੈ। ਸੇਸ਼ਨਾਗ, ਬ੍ਰਹਮ ਲੋਕ ਲੌ ਜੋ ਪਦਾਰਥ ਹੈਂ, ਸਭ ਕਾਗ–ਬਿਸ਼ਟਾ[2] ਕੀ ਨਿਯਾਈਂ ਦੇਖਾ। ਯਹੀ ਬੈਰਾਗ ਕੀ ਔਧੀ ਹੈ।

ਸੋ ਬੈਰਾਗ ਚਾਰ ਪ੍ਰਕਾਰ ਕਾ ਹੈ– ਏਕ ਯਤਮਾਨ ਹੈ, ਦੂਜਾ ਵਿਤ੍ਰੇਕ ਹੈ, ਤੀਜਾ ਏਕ ਇੰਦ੍ਰੀ ਹੈ, ਚੌਥਾ ਵਸੀਕਾਰ ਹੈ।

**1. ਯਤਮਾਨ–** ਯਤਮਾਨ ਉਸਕੋ ਕਹਿਤੇ ਹੈਂ, ਜੋ ਸੰਸਾਰ ਕੋ ਦੁਖ ਰੂਪ ਜਾਣ ਕਰ, ਸੰਤੋਂ ਕੀ ਸੰਗਤ ਕਰਨੇ ਲਾਗਾ। ਜੋ ਸਤਿ ਰੂਪ ਪਰਮੇਸ਼ਰ ਮੁਝ ਕੋ ਪ੍ਰਾਪਤ ਹੋਵੇ ਅਰ ਸੰਸਾਰ ਦੇ ਦੁੱਖੋਂ ਤੇ ਛੂਟੋਂ, ਇਸਕਾ ਨਾਮ 'ਯਤਮਾਨ' ਹੈ।

**2. ਵਿਤ੍ਰੇਕ–** ਸੰਤੋਂ ਕੀ ਸੰਗਤ ਕਰ ਵਿਚਾਰਨੇ ਲਾਗਾ। ਜੋ ਕੌਣ ਦੈਵੀ ਸੰਪਦਾ ਕੇ ਗੁਣ ਮੇਰੇ ਵਿਖੇ ਹੂਏ ਹੈਂ, ਅਰ ਕੌਣ ਆਸ੍ਰੀ ਸੰਪਦਾ ਕੇ ਗੁਣ ਮੇਰੇ ਬਿਖਯੋਂ ਘਟੇ ਹੈਂ। ਇਹ ਬਿਚਾਰ ਕਰ ਦੈਵੀ ਸੰਪਦਾ ਕੇ ਗੁਣ ਵਧਾਵਣੇ, ਅਰ ਆਸ੍ਰੀ ਸੰਪਦਾ ਕੇ ਗੁਣ ਘਟਾਵਣੇ, ਇਸਕਾ ਨਾਮ 'ਵਿਤ੍ਰੇਕ' ਹੈ।

---

1. ਲੋਕ 2. ਕਾਂ ਦੀ ਬਿੱਠ

**3. ਇਕ ਇ੍ਹੰਦੀ–** 'ਇਕ ਇੰਦ੍ਰੀ' ਉਸਕੋ ਕਹਿਤੇ ਹੈਂ, ਜੋ ਬਾਹਰ ਕੇ ਵਿਖਯ ਦੂਰ ਹੋ ਗਏ ਹੈਂ, ਮਨ ਵਿਖੇ ਵਿਖਯੋਂ ਕੀ ਕਛੁ ਕੁ ਰਮਣੀਕ ਬੁਧਿ ਰਹੇ, ਤਿਸਕਾ ਨਾਮ 'ਇਕ ਇੰਦ੍ਰੀ' ਹੈ।

**4. ਵਸੀਕਾਰ–** ਅਰ 'ਵਸੀਕਾਰ' ਉਸਕੋ ਕਹਤੇ ਹੈਂ, ਇਸ ਲੋਕ ਕੇ ਜੋ ਵਿਖਯ ਭੋਗ ਹੈਂ, ਸ਼ਬਦ, ਸਪ੍ਰਸ਼, ਰੂਪ, ਰਸ, ਗੰਧ, ਇਨ ਤੇ ਜੋ ਰਹਿਤ ਮਨ ਕੀ ਬਿਰਤ। ਅਰਥ ਯਹ ਜੋ ਏਹ ਵਿਖਯ ਸੁੱਖ ਹੈਂ, ਤਿਨ ਕੀ ਪ੍ਰੀਤ ਨਾ ਹੋਵੈ। ਕਾਗ-ਬਿਸ਼ਟਾ ਵਤ ਜਾਨਣਾ, ਤਿਸ ਕਾ ਨਾਮ ਬੈਰਾਗ ਹੈ। ਏਹ ਵਸੀਕਾਰ ਬੈਰਾਗ ਤੀਨ ਪ੍ਰਕਾਰ ਕਾ ਕਹਿਤੇ ਹੈਂ, ਤਿਸ ਕਾ ਕਾਰਣ 'ਦ੍ਰਿਸ਼ਟਿ' ਦੋਖ ਹੈ, 'ਤਿਜਾਗ' ਸਰੂਪ ਹੈ। 'ਦੀਨ ਅਧੀਨਤਾ ਦੂਰ ਹੋਣੀ' ਇਹ ਫਲ ਹੈ। ਚੌਦਾਂ ਲੋਕਾਂ ਕੇ ਪਦਾਰਥ ਕਾਗ-ਬਿਸ਼ਟਾ ਕੀ ਨਿਯਾਈਂ ਜਾਣ ਕੇ ਤਿਯਾਗਣੇ, ਇਹ ਬੈਰਾਗ ਕੀ ਔਧੀ ਹੈ ਤੀਨ ਪ੍ਰਕਾਰ- ਮੰਦ, ਤੀਬ੍ਰ, ਤੀਬ੍ਰਤਰ।

**ਮੰਦ–** ਪੁੱਤ੍ਰ ਦਾਰਾ ਨਸ਼ਟ ਹੁਇ ਜਬ ਹੀ। ਧ੍ਰਿਗ ਸੰਸਾਰ ਹੋਇ ਮਤ ਤਬ ਹੀ।
ਯਹੀ ਮੰਦ ਬੈਰਾਗ ਕਹੀਜੈ।

**ਤੀਬਰ–** ਪੁਤ੍ਰ ਦਾਰਾ ਵਿਖੇ ਜਗ ਜੇਤੇ। ਯਾਹਿ ਜਨਮ ਮਤ ਹੋਵੈ ਤੇਤੇ।
ਐਸੀ ਇਸਥਿਰ ਮਤਿ ਹੈ ਜੋਈ। ਬੈਰਾਗ ਸੁ ਤੀਬਰ ਭਾਖਿਓ ਸੋਈ।

**ਤੀਬ੍ਰਤਰ–** ਪੁਨਰਾਬ੍ਰਿਤ ਸਹਿਤ ਜੋ ਲੋਕਾ। ਮਤਿ ਹੋਵੈ ਯਾ ਮੋ ਵਹ ਸੋਕਾ[1]।
ਐਸੀ ਮਤਿ ਇਸਥਿਰ ਹੈ ਜੋਈ। ਤੀਬ੍ਰਤਰ ਬੈਰਾਗ ਹੈ ਸੋਈ।

ਬੈਰਾਗ ਕੇ ਸਹਿਤ ਐਸੇ ਦ੍ਰਿਸ਼ਟਿ ਹੋਈ ਜੋ ਦੇਹ ਹੈ, ਸੋ ਸਭ ਅਸਤਿ ਹੈ। ਆਤਮਾ ਸਤਿ ਹੈ, ਚੇਤੰਨ ਹੈ। ਦੇਹ ਜੜ੍ਹ ਹੈ, ਦ੍ਰਿਸ਼ ਹੈ। ਆਤਮਾ ਦ੍ਰਿਸ਼ਟਾ ਹੈ, ਇਸੀ ਕਾ ਨਾਮ 'ਬਿਬੇਕ' ਹੈ। ਅੰਤਹਕਰਣ ਕੀ ਬਿਰਤੀ, ਅੰਤਹਕਰਣ ਮੇਂ ਲੀਨ ਰਹੇ, ਵਿਖਯ ਕਾ ਸੰਕਲਪ ਨਾ ਫੁਰੇ, ਏਕ ਸਾਹਿਬ ਮੇਂ ਬਿਰਤੀ ਰਹੇ, ਇਸੀ ਕਾ ਨਾਮ 'ਸਮ' ਹੈ। ਇੰਦ੍ਰੀਆਂ ਬਾਹਰ ਕੇ ਵਿਖਯਾਂ ਕੋ ਨਾ ਜਾਵੇਂ, ਇਸੀ ਕਾ ਨਾਮ 'ਦਮ' ਹੈ। ਔਰ ਜੋ ਕੋਈ ਪਦਾਰਥ ਆਦਿ ਪ੍ਰਾਪਤ ਹੋਵੇ, ਤਿਸ ਮੇਂ ਬ੍ਰਿਤ ਨਾ ਦੇਣੀ, ਇਸਕਾ ਨਾਮ 'ਉਪਰਤਿ' ਹੈ। ਔਰ ਧਨ ਕਾ ਨਾਸ ਹੋਵੈ, ਭਾਵੇਂ ਧਨ ਆਦਿ ਪ੍ਰਾਪਤ ਹੋਵੇ, ਔਰ ਕੋਈ ਆਦਰ ਕਰੇ, ਕੋਈ ਨਿਰਾਦਰ ਕਰੇ, ਸਭ ਮੇਂ ਏਕ ਸਾਰ ਰਹਿਣਾ। ਦੁੰਦ ਧਰਮੋਂ ਕੇ ਪ੍ਰਾਪਤ ਹੁਏ ਤੇ ਅਸਤ-ਬਿਅਸਤ ਨਾ ਹੋਣਾ, ਇਸੀ ਕਾ ਨਾਮ ਤਿਤਿਖਯਾ ਹੈ। ਸਤਿ ਸਾਸ਼ਤ੍ਰਾਂ ਮੇਂ, ਜਥਾਰਥ ਬਕਤਾ ਗੁਰੋਂ ਮੋਂ, ਪਿਰੇ ਕਰਨੀ ਆਪਣੀ ਕਲਿਆਨ ਕੇ ਵਾਸਤੇ, ਇਸੀ ਕਾ ਨਾਮ 'ਸ਼ਰਧਾ ਹੈ। ਮਨ ਆਤਮ ਵਿਚਾਰ ਮੇਂ ਲੀਨ ਰਹੇ, ਔਰ ਬ੍ਰਿਤ ਨਾ ਫੁਰੇ, ਇਸੀ ਕਾ ਨਾਮ 'ਸਮਾਧਾਨ' ਹੈ। ਬੈਰਾਗ ਏਕ, ਬਿਬੇਕ ਦੂਜਾ, ਸਾਧਨ, (ਸਮ, ਦਮ, ਉਪਰਤਿ, ਤਤਿਖਯਾ, ਸ਼ਰਧਾ, ਸਮਾਧਾਨ, ਯਹ ਤੀਜਾ ਸਾਧਨ 'ਖਟ ਸੰਪਦ' ਹੂਆ), ਆਗੇ ਚੌਥਾ ਸਾਧਨ 'ਮਮੁਖਤਾ' ਕਹਿਤੇ ਹੈਂ–

**ਜੈਸੇ ਤ੍ਰਿਖਾਵਾਨ ਕੇ ਤਾਇ[2] । ਬਿਨ ਜਲ ਔਰ ਨ ਕਛੁ ਸੁਹਾਇ।**

---

1. ੋਕ, 2. ਤਾਈਂ

ਜੈਸੇ ਭੁਖਾ ਪੁਰਖ ਅੰਨ ਕੋ ਚਾਹਤਾ ਹੈ, ਜੈਸੇ ਕਾਮੀ ਪੁਰਸ਼ ਇਸਤ੍ਰੀ ਕੀ ਲੋੜ ਕਰਤਾ ਹੈ, ਜੈਸੇ ਰੋਗੀ ਔਖਧ ਕੋ ਚਾਹਤਾ ਹੈ ਔਰ ਜੈਸੇ ਲੋਭੀ ਧਨ ਕੋ ਚਾਹਤਾ ਹੈ ਤੈਸੇ 'ਮਮੋਛੂ' ਮੁਕਤਿ ਕੋ ਚਾਹਤਾ ਹੈ।

ਜਿਸਕੋ ਐਸੀ ਲੋੜ ਮੁਕਤੀ ਕੀ ਹੋਵੈ, ਸੋਈ ਕਹੀਏ 'ਮਮੋਛੂ'। ਸੋ ਐਸਾ ਅਧਿਕਾਰੀ ਸਾਧਨਾ ਸੰਪੰਨ ਹੋ ਕਰ ਗੁਰੋਂ ਕੋ ਪੂਛੇ ਹੈ,

**ਪ੍ਰਸ਼ਨ– ਹੇ ਸਤਿਗੁਰ ਜੀ ! ਮੇਰਾ ਕਿਆ ਸਰੂਪ ਹੈ ?**

**ਉੱਤਰ–** ਹੇ ਸਿਖ! ਤੇਰਾ ਸਰੁਪ– ੧. ਸਤਿ ਹੈ, ੨. ਚੇਤੰਨ ਹੈ, ੩. ਅਨੰਦ ਹੈ, ੪. ਅਦੁਤੀ ਹੈ, ੫. ਅਚਲ ਹੈ, ੬. ਅਖੰਡ ਹੈ, ੭. ਅਨੰਤ ਹੈ, ੮. ਸੋਪ੍ਰਕਾਸ਼ ਹੈ, ੯. ਕੂਟਸਥ ਹੈ, ੧੦. ਅਜ ਹੈ, ੧੧. ਅਕਰੇ ਹੈ, ੧੨. ਬ੍ਰਹਮ ਹੈ। ਹੇ ਸਿਖ ! ਏਕ ਤੂਹੀਂ ਹੈਂ, ਐਸੇ ਜਾਣ। ਦੂਜਾ ਨਾ ਹੈ, ਨਾ ਹੋਵੇਗਾ, ਨਾ ਪਿਛੇ ਥਾ।

**ਪ੍ਰਸ਼ਨ–** ਹੇ ਸਤਿਗੁਰ ਜੀ! ਏਕ ਮੇਂ ਅਨੇਕਤਾ ਕਿਉਂ ਦਿਸਦੀ ਹੈ? ਕ੍ਰਿਪਾ ਕਰ ਸਮਝਾਵੋ ਜੀ।

**ਉੱਤਰ–** ਹੇ ਸਿਖ! ਬ੍ਰਹਮ ਮੇਂ ਅਗਿਯਾਨ ਅਨਾਦੀ ਹੈ, ਤਿਸ ਅਗਿਯਾਨ ਕਰਕੇ ਅਨੇਕ ਪ੍ਰਕਾਰ ਕਾ ਜਗਤ ਜਨਮ ਮਰਨ ਆਦਿਕ ਮੇਂ ਪੜਾ ਭਾਸਤਾ ਹੈ। ਕਹੀਂ ਬੰਧ, ਕਹੀਂ ਮੁਕਤੀ, ਬਰਨ, ਆਸ਼੍ਰਮ ਆਦਿਕ ਸਭ ਆਪਣੇ ਅਗਿਯਾਨ ਕਰ ਕਲਪੇ ਹੈਂ, ਅਣਹੁੰਦੇ ਹੀ ਭਾਸਦੇ ਹੈਂ ਅਗਯਾਨ ਤੇ। ਬਹੁਰੋ ਅਗਯਾਨ ਕੈਸਾ ਹੈ ? ਬ੍ਰਹਮ ਮੇਂ ਅਨਾਦੀ ਸ਼ਾਂਤੀ ਹੈ, ਗਿਯਾਨ ਕੇ ਹੋਣੇ ਸੇ ਅਗਿਯਾਨ ਨਹੀਂ ਰਹਿਤਾ, ਤਿਸ ਪੁਰ ਦ੍ਰਿਸ਼ਟਾਂਤ ਕਹਿਤੇ ਹੈਂ। ਜੈਸੇ ਪੁਰਸ਼ ਨੋ ਆਪਣੀ ਨੀਂਦ ਕਰਕੇ ਸੁਪਨਾ ਹੋਤਾ ਹੈ, ਅਨੇਕ ਪ੍ਰਕਾਰ ਕਾ ਨਾਮ-ਰੂਪ ਪੜਾ ਭਾਸਤਾ ਹੈ। ਆਪਣੀ ਨੀਂਦ ਕਰਕੇ ਸੁਪਨਾ ਹੈ, ਜਬ ਜਾਗਿਆ ਤਬ ਏਕ 'ਆਪਣਾ ਆਪ' ਹੀ ਅਦੁਤੀ ਦੇਖਿਆ। ਸੁਪਨੇ ਕਾ ਭਰਮ ਨਿਮ੍ਰਿਤ[1] ਹੂਆ।

**ਪ੍ਰਸ਼ਨ–** ਹੇ ਸਤਿਗੁਰ ਜੀ! ਜਗਤ ਕੀ ਉਤਪਤੀ ਕੈਸੇ ਹੁਈ ਹੈ? ਕ੍ਰਿਪਾ ਕਰ ਕਹੋ ਜੀ।

**ਉੱਤਰ–** ਹੇ ਸਿਖ! 'ਸ਼ੁੱਧ ਸਰੂਪ' ਵਿੱਚ ਜਗਤ ਤ੍ਰੈਈ ਕਾਲ ਝੂਠਾ ਹੈ। ਮੈਂ ਕੈਸੇ ਕਹੋਂ ਜਗਤ ਹੈ ਹੀ ਨਹੀਂ, ਹੈ ਤੋ ਤ੍ਰੈਈ ਕਾਲ, (ਪ੍ਰੰਤੂ) ਨਹੀਂ ਹੂਆ ਵੰਝਿਆ[2] ਕੇ ਪੁੱਤ੍ਰ ਕੀ ਨਿਆਈਂ, ਮਾਤਾ ਕੇ ਭਉ ਕੀ ਨਿਆਈਂ, ਜੈਸੇ ਮਾਤਾ ਬਾਲਕ ਕੋ ਝੂਠਾ ਹੀ ਭਉ ਯਾ ਡਰੁ ਦੇਤੀ ਹੈ, ਤੈਸੇ ਹੀ ਮੈਂ ਬੀ ਜਗਤ ਕੀ ਉਤਪਤੀ ਅਧਯਾਰੋਪ ਕਰਕੇ ਕਹਤਾ ਹੂੰ ਤੇਰੇ ਪੂਛਣੇ ਸੇ, ਹੇ ਸਿੱਖ ! ਸਰੂਪ ਕੇ ਆਸਰੇ ਵਿਖਯਾਸਕਤ ਹੈ। ਸਰੂਪ ਤੇ ਭਿੰਨ ਮਾਇਆ ਕੀ ਕੁਛ ਸੱਤਾ ਨਹੀਂ ਪਾਈਤੀ। ਜੈਸੇ ਪੁਰਸ਼ ਤੇ ਭਿੰਨ ਨੀਂਦ ਨਹੀਂ ਪਾਈਤੀ। ਜੈਸੇ ਨੀਂਦ ਕਰ ਸੁਪਨਾ ਹੈ, ਤੈਸੇ ਅਗਯਾਨ ਕਰ ਜਗਤ ਕਲਪਿਆ ਹੈ। ਬ੍ਰਹਮ ਆਪਣੀ ਇੱਛਾ ਕਰ 'ਅਧਿਯਸਤ' ਬਿਲਾਸ ਰਚਿਤ ਭਇਆ। ਚਿਤਵਣਾ ਰੂਪੀ ਪੁਰਸ਼, ਇੱਛਾ ਰੂਪੀ ਮਾਇਆ ਸੋ 'ਮਹਤੱਤ' ਹੂਆ। ਮਹਤੱਤ ਤੇ ਤ੍ਰਿਧਾ ਹੰਕਾਰ ਹੋਇਆ– ਸਤੋ, ਰਜੋ, ਤਮੋ। ਤਮੋ ਗੁਣ ਤੇ ਅਕਾਸ਼ ਹੋਇਆ। ਸ਼ਬਦ ਉਸਕਾ ਗੁਣ, ਅਵਕਾਸ਼ ਸਰੂਪ, ਨੀਲਾ ਰੰਗ, ਲੋਭ ਧਰਮ। ਅਕਾਸ਼ ਤੇ ਪੌਣ, ਸਪ੍ਰਸ਼ ਗੁਣ, ਬੇਗ ਸਰੂਪ, ਹਰਿਆ ਰੰਗ। ਪੌਣ ਤੇ ਅਗਨ, ਰੂਪ ਗੁਣ, ਦਾਹਕ ਸਰੂਪ, ਲਾਲ ਰੰਗ। ਅਗਨ ਤੇ ਜਲ, ਰਸ ਗੁਣ, ਦ੍ਰਬਣਾ ਸਰੂਪ, ਸਫੈਦ ਰੰਗ। ਜਲ ਤੇ ਧਰਤੀ, ਗੰਧ ਗੁਣ,

---

1. ਨਵ੍ਰਿਤ, 2. ਬਾਂਝ ਇਸਤ੍ਰੀ

ਕਠਣ ਸਰੂਪ, ਪੀਲਾ ਰੰਗ। ਆਗੇ ਏਕ-ਏਕ ਤੱਤ ਤੇ ਪੰਜ-ਪੰਜ ਪ੍ਰਕ੍ਰਿਤਾਂ ਹੋਈਆਂ। ਅਸਤ, ਮਾਸ, ਨਾੜੀ, ਤੁਚਾ, ਰੋਮ, ਪ੍ਰਿਥੀ ਤੇ। ਰੇਤ, ਪਿਤ, ਸ੍ਵੇਦ, ਲਾਲ਼ਾਂ, ਰਕਤ, ਜਲ ਤੇ। ਛੁਧਾ, ਤ੍ਰਿਖਾ, ਨਿੰਦ੍ਰਾ, ਆਲਸ, ਕ੍ਰਾਂਤ, ਅਗਨ ਤੇ। ਧਾਵਨਾ, ਪਸਰਨਾ, ਉਛਲਨਾ, ਚਲਨਾ, ਸੰਕੋਚਨਾ, ਪੌਣ ਤੇ। ਕਾਮ, ਕ੍ਰੋਧ, ਲੋਭ, ਮੋਹ, ਮਤਸਰ, ਅਕਾਸ ਤੇ। ਆਗੇ ਆਪਸ ਮੇਂ ਪੰਜੇ ਤੱਤ ਪ੍ਰਕ੍ਰਿਤਾਂ ਕੋ ਪ੍ਰਸਪਰ ਵੰਡਤੇ ਭਏ। ਈਸ਼ਰ ਸੱਤਾਂ ਸੋ, ਹੱਡ ਮੁੱਖ ਪ੍ਰਿਥਮੀਂ ਮਾਸ ਜਲ ਨੋ ਦਿਤਾ। ਨਾੜੀ ਤੇਜ ਨੋ ਦਿਤੀ। ਤੁਚਾ ਪੌਣ ਨੋ ਦਿਤੀ। ਰੋਮ ਅਕਾਸ਼ ਨੋ ਦਿਤੇ। ਬੀਰਜ, ਮੁਖ ਜਲ, ਪਿਤ ਤੇਜ ਨੋ ਦਿਤੇ। ਸ੍ਵੇਦ ਪੌਣ ਨੋ ਦਿੱਤਾ। ਰੁਧਰ ਪ੍ਰਿਥਵੀ ਨੋ ਦਿਤਾ। ਲਾਲ਼ਾਂ ਅਕਾਸ਼ ਨੋ ਦਿੱਤੀਆਂ। ਛੁਧਾ, ਮੁੱਖ, ਅਗਨ, ਪਿਆਸ, ਪੌਣ ਨੋ ਦਿਤੀ। ਰੂਪ ਜਲ ਨੋ ਦਿੱਤਾ। ਆਲਸ, ਪ੍ਰਿਥਵੀ ਨੋ ਦਿਤਾ। ਨੀਂਦ, ਅਕਾਸ਼ ਨੋ ਦਿੱਤੀ, ਧਾਵਨਾ ਮੁੱਖ ਪੌਣ। ਪਸਰਣਾ, ਅਕਾਸ ਨੋ ਦਿਤਾ। ਕੁੱਦਣਾ, ਅਗਨ ਨੋ ਦਿਤਾ। ਸੰਕੋਚਣਾ, ਪ੍ਰਿਥਵੀ ਨੋ ਦਿਤਾ। ਚਲਣਾ, ਪਾਣੀ ਨੋ ਦਿਤਾ। ਲੋਭ ਮੁੱਖ ਅਕਾਸ। ਕਾਮ, ਪੌਣ ਨੋ ਦਿੱਤਾ। ਕ੍ਰੋਧ ਅਗਨ ਨੋ ਦਿਤਾ। ਮੋਹ ਜਲ ਨੋ ਦਿੱਤਾ। ਮਤਸਰ, ਪ੍ਰਿਥਵੀ ਨੋ ਦਿਤੀ, ਮਤਸਰ ਨਾਮ ਬਖੀਲੀ ਕਾ ਹੈ। ਪੰਜ ਤੱਤਾਂ ਅਤੇ ਪੱਚੀਆਂ ਪ੍ਰਕਿਤਾਂ 'ਤੇ ਅਸਥੂਲ ਸ਼ਰੀਰ ਕੀ ਉਤਪਤੀ ਕਹੀਏ ਹੈਂ।

ਪੰਚ ਤੱਤ, ਪੱਚੀ ਕ੍ਰਿਤ ਤੇ ਸੂਖ਼ਮ ਸ਼ਰੀਰ ਕਹਿਤਾ ਹਾਂ। ਜੈਸੇ ਆਪਣੀ ਨੀਂਦ ਕਰਕੇ ਪੁਰਸ਼ ਕੋ ਸੁਪਨਾ ਹੋਤਾ ਹੈ। ਜੈਸੀ ਇੱਛਾ ਹੋਤੀ ਹੈ, ਤੈਸੀ ਰਚਨਾ ਰਚ ਲੈਤਾ ਹੈ, ਤੈਸੇ ਹੀ ਮਾਇਆ ਸਬਲ ਬ੍ਰਹਮ ਕੋ ਇੱਛਾ ਹੋਈ ਸੁਨਣੇ ਕੀ, ਅਕਾਸ਼ ਕੇ ਸਤੋ ਅੰਸ਼ ਤੇ ਕੰਨ ਗਿਆਨ ਇੰਦ੍ਰੀ ਹੋਇ ਆਈ ਸੁਣਨੇ ਨੂੰ। ਅਕਾਸ਼ ਕੇ ਰਜੋ ਅੰਸ਼ ਤੇ ਵਾਕ ਕਰਮ ਇੰਦ੍ਰੀ ਹੋਇਆ ਬੋਲਣੇ ਨੋ। ਬ੍ਰਹਮ ਕੋ ਸਪ੍ਰਸ਼ ਕਰਨੇ ਕੀ ਇਛਾ ਹੋਈ, ਪੌਣ ਕੇ ਸਤੋ ਅੰਸ਼ ਤੇ ਤੁਚਾ ਗਿਆਨ ਇੰਦ੍ਰੀ ਹੋਇ ਆਈ ਸਪ੍ਰਸ਼ ਲੈਣੇ ਨੋ। ਪੌਣ ਕੇ ਰਜੋ ਅੰਸ਼ ਤੇ ਹੱਥ ਕ੍ਰਮ ਇੰਦ੍ਰੀ ਹੋਇ ਆਈ, ਹੱਥਾਂ ਕਾ ਲੈਣਾ ਦੇਣਾ ਬਿਬਹਾਰ ਹੈ। ਬ੍ਰਹਮ ਕੋ ਇੱਛਾ ਹੋਈ ਦੇਖਣੇ ਕੀ, ਅਗਨ ਕੇ ਸਤੋ ਅੰਸ਼ ਤੇ ਨੇਤਰ ਗਿਆਨ ਇੰਦ੍ਰੀ ਹੋਇ ਆਈ ਦੇਖਣੇ ਨੋ। ਅਗਨ ਕੇ ਰਜੋ ਅੰਸ਼ ਤੇ ਪੈਰ ਕਰਮ ਇੰਦ੍ਰੀ ਹੋਇ ਆਈ, ਗਵਨ ਕਰਨਾ[1] ਤਿਸ ਕਾ ਬਿਬਹਾਰ ਹੈ। ਬ੍ਰਹਮ ਕੋ ਰਸ ਲੈਣੇ ਕੀ ਇੱਛਾ ਹੋਈ, ਜਲ ਕੇ ਸਤੋ ਅੰਸ ਤੇ ਰਸਨਾ ਗਿਯਾਨ ਇੰਦ੍ਰੀ ਹੋਇ ਆਈ, ਰਸ ਲੈਣ ਨੂੰ। ਜਲ ਕੇ ਰਜੋ ਅੰਸ਼ ਤੇ ਲਿੰਗ ਕਰਮ ਇੰਦ੍ਰੀ ਹੋਇ ਆਈ, ਭੋਗ ਕਰਨਾ ਤਿਸ ਕਾ ਬਿਬਹਾਰ ਹੈ। ਬ੍ਰਹਮ ਕੋ ਸੁਗੰਧ ਲੈਣੇ ਦੀ ਇੱਛਾ ਹੋਈ, ਪ੍ਰਿਥਵੀ ਕੀ ਸਤੋ ਅੰਸ਼ ਤੇ ਨਾਸਕਾ ਗਿਯਾਨ ਇੰਦ੍ਰੀ ਹੋਇ ਆਈ, ਸੁਗੰਧ ਲੈਣੇ ਨੂੰ। ਪ੍ਰਿਥੀ ਕੀ ਰਜੋ ਅੰਸ਼ ਤੇ ਗੁਦਾ ਕ੍ਰਮ ਇੰਦ੍ਰੀ ਹੋਇ ਆਈ, ਮੈਲ ਤਿਆਗਣਾ ਤਿਸਕਾ ਬਿਬਹਾਰ ਹੈ। ਕੰਨ, ਤੁਚਾ, ਨੇਤ੍ਰ, ਰਸਨਾ, ਨਾਸਕਾ, ਏ ਪੰਜ ਗਿਆਨ ਇੰਦ੍ਰੀਆਂ। ਵਾਕ, ਹੱਥ, ਪੈਰ, ਲਿੰਗ, ਗੁਦਾ, ਏ ਪੰਜ ਕਰਮ ਇੰਦ੍ਰੀਆਂ। ਕੰਨ, ਵਾਕ, ਏ ਦੋਵੇਂ ਅਕਾਸ ਕੀਆਂ ਇੰਦ੍ਰੀਆਂ। ਤੁਚਾ, ਹਥ, ਏ ਦੋਵੇਂ ਪੌਣ ਕੀਆਂ ਇੰਦ੍ਰੀਆਂ। ਨੇਤ੍ਰ, ਚਰਨ, ਏ ਦੋਵੇਂ ਅਗਨ ਕੀਆਂ ਇੰਦ੍ਰੀਆਂ। ਰਸਨਾ, ਲਿੰਗ, ਏ ਦੋਵੇਂ ਜਲ ਕੀਆਂ ਇੰਦ੍ਰੀਆਂ। ਨਾਸਕਾ, ਗੁਦਾ, ਏ ਦੋਵੇਂ ਪ੍ਰਿਥੀ ਕੀਆਂ ਇੰਦ੍ਰੀਆਂ। ਪੰਜ ਤੱਤਾਂ ਕੀਆਂ ਏ ਦਸ ਇੰਦ੍ਰੀਆਂ। ਪੰਜਾਂ ਤਤਾਂ ਦੇ ਸਤੋ ਅੰਸ਼ ਕੇ ਕੱਠ[2] ਤੇ ਅੰਤਹਕਰਨ ਹੂਆ। ਨਿਸਚਾ ਕਰਨੇ ਤੇ ਤਿਸਕਾ ਨਾਮ 'ਬੁਧਿ' ਕਹਾ ਹੈ।

1. ਤੁਰਨਾ, 2. ਇਕੱਠ

ਸੰਕਲਪ, ਵਿਕਲਪ, ਕਰਨੇ ਤੇ ਤਿਸਕਾ ਨਾਮ 'ਮਨ' ਕਹਾ ਹੈ। 'ਹੰ' ਭਾਵ ਧਾਰਨੇ ਤੇ ਤਿਸਕਾ ਨਾਮ 'ਹੰਕਾਰ' ਕਹਾ ਹੈ। ਚਿੰਤਾ ਕਰਨੇ ਤੇ ਤਿਸਕੋ 'ਚਿੱਤ' ਕਹਾ ਹੈ। ਮਨ, ਬੁਧਿ, ਮੁੱਖ ਹੈਂ। ਚਿੱਤ, ਹੰਕਾਰ ਗੌਣ ਹੈਂ। ਦੋਵੇਂ ਮਨ, ਬੁਧਿ ਕੇ ਅਵਾਂਤ੍ਰ ਸਮਝ ਲੈਣੇ।

ਪੰਜ ਤੱਤ ਰਜ ਅੰਸ ਮਿਲ ਤਾਂਤੇ ਉਪਜੇ ਪ੍ਰਾਨ।
ਸੋ ਅਸਥੰਭ ਸਰੀਰ ਕੇ ਜਾਨੋ ਬਾਤ ਸੁਜਾਨ।
ਪ੍ਰਾਨ ਏਕ ਹੈ ਬਾਇ ਸਰੂਪ। ਸੋ ਧਾਰਤ ਹੈ ਪੰਜ ਪ੍ਰਕਾਰ ਕੇ ਰੂਪ॥੧॥

**॥ਦੋਹਰਾ॥**

**ਪ੍ਰਿਥਮੇਂ ਪੌਣ** ਜੋ ਹੈ ਮੁੱਖ, ਨਾਸਾਂ ਮੇਂ ਜੋ ਆਉਂਦੀ ਜਾਂਦੀ ਹੈ, ਸੋ '**ਪ੍ਰਾਨ ਪੌਣ**' ਹੈ, ਹ੍ਰਿਦੇ ਮੇਂ ਤਿਸਕਾ ਬਾਸਾ ਹੈ, ਖੁਸ਼ੀ ਕੋ ਉਪਜਾਉਂਦੀ ਹੈ, ਛੁਧਾ, ਪਿਪਾਸਾ, ਕੋ ਉਪਜਾਉਂਦੀ ਹੈ॥1॥

**ਦੂਸਰੀ 'ਉਪਾਨ ਪੌਣ'** ਗੁਦਾ ਮੇਂ ਵਸਦੀ ਹੈ,
ਨੀਚੇ ਕੋ ਜਾਤੀ ਹੈ, ਮੈਲ ਕੋ ਨਿਕਾਲਤੀ ਹੈ॥੨॥

**ਤੀਸਰੀ 'ਉਦਾਨ ਪੌਣ'** ਹੈ, ਕੰਠ ਮੇਂ ਤਿਸਕਾ ਬਾਸਾ ਹੈ। ਸ੍ਵਾਸਾਂ ਕੋ ਅੰਦਰ ਕੋ ਭੀ ਵਹੀ ਲਿਆਉਂਦੀ ਹੈ, ਬਾਹਰ ਕੋ ਭੀ ਵਹੀ ਨਿਕਾਲਤੀ ਹੈ॥੩॥

**ਚੌਥੀ 'ਸਮਾਨ ਪੌਣ'** ਨਾਭ ਮੇਂ ਵਸਦੀ ਹੈ, ਅੰਨ ਕੋ ਪਚਾਉਂਦੀ ਹੈ॥੪॥

**ਪੰਜਵੀਂ 'ਬੀਆਨ ਪੌਣ'** ਸਰਬ ਅੰਗਾਂ ਮੇਂ ਵਸਦੀ ਹੈ, ਅੰਗਾਂ ਨੋਂ ਤੋਰਦੀ ਫੇਰਦੀ ਹੈ ਅਰ ਹਿਲਾਉਂਦੀ ਹੈ॥੫॥

**ਛੇਵੀਂ 'ਨਾਗ ਪੌਣ'** ਡਕਾਰ ਕੋ ਲਿਆਉਂਦੀ ਹੈ॥੬॥

**ਸੱਤਵੀਂ 'ਕੂਰਮ ਪੌਣ'** ਨੇਤ੍ਰਾਂ ਕੋ ਉਘਾੜਦੀ ਮੀਟਦੀ ਹੈ॥੭॥

**ਅਠਵੀਂ 'ਕ੍ਰਿਕਲ ਪੌਣ'** ਛਿੱਕ (ਨਿੱਛ) ਕੋ ਲਿਆਉਂਦੀ ਹੈ॥੮॥

**ਨੌਵੀਂ 'ਦੇਵਦਤ ਪੌਣ'** ਉਬਾਸੀ ਲਿਆਉਂਦੀ ਹੈ॥੯॥

**ਦਸਵੀਂ ਧਨਿਜੇ ਪੌਣ,** ਜਿਸ ਸਮੇਂ ਨਰ ਦੇ ਪ੍ਰਾਣ ਛੁਟਦੇ ਹੈਂ, ਤਿਸ ਵੇਲੇ 'ਧਨਿਜੇ ਪੌਣ' ਰਹਿ ਜਾਂਦੀ ਹੈ। ਮੁਰਦੇ ਦੇ ਬੀਚ ਜਦੋਂ ਸਿਰ ਫੁੱਟੇ ਤਾਂ ਨਿਕਲਦੀ ਹੈ। ਜੇ ਸਿਰ ਨਾ ਫੁੱਟੇ ਮੁਰਦਾ ਪਇਆ ਰਹੇ, ਤਾਂ ਦੇਹ ਕੋ ਫੁਲਾ ਦਿੰਦੀ ਹੈ, ਉਸੀ ਕੇ ਨਿਕਾਲਣੇ ਵਾਸਤੇ ਕਪਾਲ ਕ੍ਰਿਆ ਕਰਦੇ ਹੈਂ।

ਨਾਗ ਅਰ ਅਪਾਨ ਦੋਵੇਂ ਪ੍ਰਿਥੀ ਤੇ ਹੈਂ। ਸਮਾਨ ਅਰ ਕੂਰਮ ਦੋਵੇਂ ਜਲ ਤੇ। ਪ੍ਰਾਣ ਅਰ ਕ੍ਰਿਕਲ ਦੋਵੇਂ ਅਗਨ ਤੇ। ਉਦਾਨ ਅਰ ਦੇਵਦੱਤ ਦੋਵੇਂ ਪੌਣ ਤੇ। ਬਿਆਨ ਅਰ ਧਨਿਜੇ ਦੋਵੇਂ ਅਕਾਸ਼ ਤੇ।

ਪ੍ਰਾਨ, ਅਪਾਨ, ਉਦਾਨ, ਸਮਾਨ, ਬਿਆਨ, ਏਹੁ ਪੰਜ ਪੌਣਾਂ ਮੁੱਖ ਹੈਂ। ਨਾਗ, ਕੂਰਮ, ਕ੍ਰਿਕਲ, ਦੇਵਦੱਤ, ਧਨਿਜੇ, ਏਹ ਪੌਣਾਂ ਗੌਣ ਹੈਂ। ਪੰਜੇ ਗਯਾਨ ਇੰਦ੍ਰੀਆਂ, ਪੰਜੇ ਕਰਮ ਇੰਦ੍ਰੀਆਂ, ਪੰਜੇ ਪੌਣਾਂ (ਮੁੱਖ), ਦੋਵੇਂ ਮਨ,

ਬੁੱਧ ਅਤੇ ਏਹ ਲਿੰਗ ਸ਼ਰੀਰ ਹੋਇਆ ਸਤਾਰੋਂ (17) ਤੱਤੋਂ ਕਾ। ਔਰ ਜੋ ਤੀਸਰਾ ਸ਼ਰੀਰ ਆਤਮਾ ਕੋ ਉਪਾਧਿ ਰੂਪ ਹੈ, ਤਿਸਕੋ ਕਾਰਨ ਸ਼ਰੀਰ ਕਹਿਤੇ ਹੈਂ। ਅਵਿਦਿਆ ਰੂਪ ਹੈ, ਅਰ ਅਨਾਦਿ ਅਨਿਰਵਚਨੀਯ ਹੈ। ਅਨਿਰਵਚਨੀਯ ਕਹੀਏ ਨਿਰਵਾਚ ਰੂਪ ਹੈ, ਅਰ ਮਾਇਆ ਹੀ ਹੈ ਪ੍ਰਧਾਨ ਜਿਸ ਵਿਖੇ।

ਅਰਥ-ਯਹ ਜੋ 'ਹੰ ਆਤਮਾ ਨਾ ਜਾਨਾ ਮੈਂ", ਮੈਂ ਆਤਮਾ ਕੋ ਨਹੀਂ ਜਾਨਤਾ, ਇਹ ਹੈ। ਅਗਯਾਨ ਹੀ ਰੂਪ ਮੁੱਖ ਜਿਸਕਾ ਜੋ ਇਹ ਅਗਯਾਨ ਰੂਪ ਕਾਰਣ ਸ਼ਰੀਰ ਆਤਮਾ ਕੋ ਉਪਾਧਿ ਰੂਪ ਹੈ। ਏਹ ਜਿਤਨੀਆਂ ਪੌਣਾਂ ਤੇ ਪ੍ਰਕ੍ਰਿਤਾਂ, ਤਿੰਨੇ ਦੇਹਾਂ ਜਾਗ੍ਰਤ, ਸੁਪਨ, ਸਖੋਪਤਿ, ਇਨ ਸਰਬ ਕੋ ਜੜ੍ਹ ਜਾਨਣਾ। ਆਪਣਾ ਸਰੂਪ ਸਤਿ, ਚਿਤ, ਅਨੰਦ, ਜਾਨਣਾ। ਚੌਦਾਂ ਇੰਦ੍ਰੀਆਂ ਕਾ ਨਾਮ 'ਅਧਿਯਾਤਮ' ਹੈ। ਚੌਦਾਂ ਇੰਦ੍ਰੀਆਂ ਕੇ ਬਿਖਿਆਂ ਕੋ ਹੀ ਕਹਤੇ ਹੈਂ 'ਅਧਿਭੂਤਕ'। ਚੌਦਾਂ ਇੰਦ੍ਰੀਆਂ ਕੇ ਦੇਵਤਿਆਂ ਕੋ ਕਹੀਏ ਅਧਿਦੈਵਕ। ਇਨ ਤੀਨੋਂ ਕੇ ਮਿਲਨੇ ਮੇਂ ਵਿਵਹਾਰ ਸਿੱਧ ਹੋਤਾ ਹੈ।

**ਪ੍ਰਸ਼ਨ-** ਹੇ ਸਤਿਗੁਰ ਜੀ ! ਇੰਦ੍ਰੀਆਂ ਕਾ ਔਰ ਬਿਖਿਓਂ ਕਾ ਔਰ ਉਨਕੇ ਦੇਵਤਿਓਂ ਕਾ ਮੇਰੇ ਤਾਈਂ ਭਿੰਨ ਭਿੰਨ ਸਰੂਪ ਦਿਖਾਈਏ ਜੀ?

**ਉੱਤਰ-** ਮਨ, ਬੁਧਿ, ਚਿੱਤ, ਹੰਕਾਰ, ਏਹੁ ਚਾਰ (4) ਅੰਤ੍ਰ ਇੰਦ੍ਰੀਆਂ। ਕੰਨ, ਤੁਚਾ, ਨੇਤ੍ਰ, ਰਸਨਾ, ਨਾਸਿਕਾ ਏਹ ਪੰਜ (5) ਗਿਯਾਨ ਇੰਦ੍ਰੀਆਂ। ਮੁੱਖ, ਹੱਥ, ਪੈਰ, ਲਿੰਗ, ਗੁਦਾ, ਇਹ ਪੰਜ (5) ਕਰਮ ਇੰਦ੍ਰੀਆਂ, ਏਈ ਕੁੱਲ ਚੌਦਾਂ (14) ਇੰਦ੍ਰੀਆਂ। ਅੱਗੇ ਇਨਕੇ ਬਿਖਯੇ ਕਹੀਏ। ਮਨ ਕਾ ਬਿਖਾ ਸੰਕਲਪ-ਵਿਕਲਪ ਕਰਨਾ, ਚਿੱਤ ਕਾ ਬਿਖਾ ਚਿਤਵਣਾ ਕਰਨੀ, ਹੰਕਾਰ ਕਾ ਬਿਖਾ ਹੰਕ੍ਰਿਤ ਕਰਨੀ। ਗਿਯਾਨ ਇੰਦ੍ਰੀਆਂ ਮੇਂ ਕੰਨਾਂ ਕਾ ਸੁਣਨਾ ਬਿਖਾ ਹੈ, ਨਾਸ ਕਾ ਸੁਗੰਧ ਲੈਣਾ ਬਿਖਾ ਹੈ, ਜਿਹਬਾ ਕਾ ਰਸ ਲੈਣਾ ਬਿਖਾ ਹੈ। ਕਰਮ ਇੰਦ੍ਰੀਆਂ ਮੇਂ ਮੁੱਖ ਕਾ ਬੋਲਣਾ ਬਿਖਾ ਹੈ, ਹੱਥਾਂ ਕਾ ਪਕੜਨਾ ਬਿਖਾ ਹੈ, ਪੈਰਾਂ ਕਾ ਚੱਲਣਾ ਬਿਖਾ ਹੈ, ਲਿੰਗ ਕਾ ਲਘੀ, ਭੋਗ ਕਰਨਾ ਬਿਖਾ ਹੈ, ਗੁਦਾ ਕਾ ਮੈਲ ਤਿਆਗਣੀ ਬਿਖਾ ਹੈ।

ਅਗੇ ਚੌਦਾਂ (14) ਇੰਦ੍ਰੀਆਂ ਕੇ ਦੇਵਤੇ ਕਹਿਤੇ ਹੈਂ। ਮਨ ਕਾ ਦੇਵਤਾ ਚੰਦ੍ਰਮਾ, ਬੁਧਿ ਕਾ ਦੇਵਤਾ ਬ੍ਰਹਮਾ, ਚਿੱਤ ਕਾ ਦੇਵਤਾ ਬਿਸ਼ਨ, ਹੰਕਾਰ ਕਾ ਦੇਵਤਾ ਰੁਦ੍ਰ। ਗਿਯਾਨ ਇੰਦ੍ਰੀਆਂ ਮੇਂ ਕੰਨਾਂ ਕਾ ਦੇਵਤਾ ਦਿਗਪਾਲ, ਤੁਚਾ ਕਾ ਦੇਵਤਾ ਵਾਯੂ, ਨੇਤ੍ਰਾਂ ਕਾ ਦੇਵਤਾ ਸੂਰਜ, ਰਸਨਾ ਕਾ ਦੇਵਤਾ ਬਰਨ, ਨਾਸਕਾ ਕਾ ਦੇਵਤਾ ਅਸ਼੍ਵਨੀ, ਮੁੱਖ ਕਾ ਦੇਵਤਾ ਕੁਮਾਰ, ਹੱਥਾਂ ਕਾ ਦੇਵਤਾ ਅਗਨੀ, ਪੈਰਾਂ ਕਾ ਦੇਵਤਾ ਇੰਦ੍ਰ, ਲਿੰਗ ਕਾ ਦੇਵਤਾ ਉਪਿੰਦਰ, ਗੁਦਾ ਕਾ ਦੇਵਤਾ ਦੱਛ ਪ੍ਰਜਾਪਤਿ। 'ਬੁਧਿ' ਪ੍ਰਿਥਮੀ ਤੇ ਹੈ, 'ਮਨ' ਜਲ ਤੇ ਹੈ, 'ਚਿੱਤ' ਪੌਣ ਤੇ ਹੈ, 'ਹੰਕਾਰ' ਅਗਨਿ ਤੇ ਹੈ, ਪੰਜਾਂ ਤੱਤਾਂ ਕਾ ਸਰਬ ਪਸਾਰਾ ਹੈ। ਜੇਤਾ ਸੁਣੀਤਾ ਹੈ, ਦੇਖੀਤਾ ਹੈ, ਸੁੰਘੀਤਾ ਹੈ, ਸਰਬ ਪੰਜ ਤੱਤ ਕਾ ਹੀ ਪਸਾਰਾ ਹੈ।

ਚਾਰ ਤੱਤ ਤੇ ਅਕਾਸ਼ ਬਡਾ ਹੈ, ਔਰ ਜੋ ਚਾਰ ਤੱਤ ਹੈਂ, ਆਪਸ ਮੇਂ ਵਿਰੋਧੀ ਹੈਂ। ਕਹੀਂ ਵੱਧ ਹੈਂ, ਕਹੀਂ ਘੱਟ ਹੈ, ਅਕਾਸ਼ ਕਿਸੀ ਕਾ ਬਿਰੋਧੀ ਨਹੀਂ, ਵੱਧ-ਘੱਟ ਭੀ ਨਹੀਂ ਏਕ ਸਾਰ ਹੈ, ਬਿਅੰਤ ਹੈ, ਅਚੱਲ ਹੈ,

ਅਖੰਡ ਹੈ, ਬਿਭੂ ਹੈ। ਅਕਾਸ਼ ਅਦੁਤੀ ਨਹੀਂ, ਸੁਪ੍ਰਕਾਸ਼ ਨਹੀਂ, ਚੇਤੰਨ ਨਹੀਂ, ਅਧਿਸ਼ਟਾਨ ਤੇ ਭਿੰਨ ਅਕਾਸ਼ ਆਦਿਕ ਸਤ ਭੀ ਨਹੀਂ ਪਾਈਦੇ। ਨਿਖੇਧ ਮੁੱਖ ਕਰਕੇ ਆਤਮਾ ਅਕਾਸ਼ ਵਤ ਲਇਆ ਹੈ, ਆਤਮਾ ਸਤ ਹੈ, ਚੇਤੰਨ ਹੈ, ਅਦੁੱਤੀ ਹੈ, ਸੁਪ੍ਰਕਾਸ਼ ਹੈ।

ਹੇ ਸਿਖ ! ਬ੍ਰਹਿਮੰਡ ਮੇਂ ਜੋ ਅਕਾਸ਼ ਹੈ, ਦੇਹ ਮੇਂ ਭੀ ਓਹੀ ਆਕਾਸ਼ ਹੈ। ਸ਼ਰੀਰ ਵਿਚਲੇ ਅਕਾਸ਼ ਕਾ ਤੇ ਬਾਹਰਲੇ ਅਕਾਸ਼ ਕਾ ਏਕ ਰੂਪ ਹੈ, ਕਦੇ ਭੇਦ ਨਹੀਂ ਹੂਆ, ਸੀਸ ਮੇਂ ਅਕਾਸ਼ ਕਾ ਬਾਸਾ ਹੈ। ਸ੍ਰਵਣ ਤਿਸਕਾ ਦੁਆਰ ਹੈ, ਸ਼ਬਦ-ਕੁਸ਼ਬਦ ਅਹਾਰ, ਸਿਆਮ ਰੰਗੁ, ਫਿਕਾ ਸੁਆਦ, ਲੋਭ ਧਰਮ, ਅਵਕਾਸ਼ ਸਰੂਪ ਹੈ। ਤੇਰਾ ਹੀ ਅਕਾਸ਼ ਸਰਬ ਸ਼ਰੀਰਾਂ ਮੇਂ ਅਕਾਸ਼ ਹੈ। ਜੋ ਬ੍ਰਹਿਮੰਡ ਮੇਂ ਪੌਣ ਹੈ, ਦਸ ਪ੍ਰਕਾਰ ਕੀ ਪੌਣ ਦੇਹ ਮੇਂ ਹੈ। ਹਿਰਦੇ ਮੇਂ ਪੌਣ ਕਾ ਬਾਸਾ, ਨਾਸਾਂ ਤਿਸਕਾ ਦੁਆਰ ਹੈ। ਹਰਿਆ ਰੰਗ, ਗੰਧ-ਸੁਗੰਧ, ਅਹਾਰ ਹੈ। ਖੱਟਾ ਸੁਆਦ, ਕਾਮ ਧਰਮ, ਬੇਗ ਸਰੂਪ ਹੈ। ਤੇਰੀ ਹੀ ਪੌਣ ਸਰਬ ਸਰੀਰਾਂ ਮੇਂ ਪੌਣ ਹੈ। ਬ੍ਰਹਿਮੰਡ ਮੇਂ ਜੋ ਅਗਨ ਹੈ, ਸੋਈ ਦੇਹ ਮੇਂ ਅਗਨਿ ਹੈ। ਪਿੱਤੇ ਮੇਂ ਅਗਨ ਕਾ ਬਾਸਾ, ਨੇਤ੍ਰ ਤਿਸਕਾ ਦੁਆਰ, ਲਾਲ ਰੰਗ, ਰੂਪ-ਕਰੂਪ ਅਹਾਰ, ਚਰਪਰਾ ਸੁਆਦ, ਦਾਹਕ ਸਰੂਪ, ਕ੍ਰੋਧ ਧਰਮ ਹੈ। ਤੇਰੀ ਅਗਨਿ ਸਰਬ ਸ਼ਰੀਰਾਂ ਮੇਂ ਅਗਨਿ ਹੈ। ਬ੍ਰਹਿਮੰਡ ਮੇਂ ਜੋ ਜਲ ਹੈ, ਮੱਥੇ ਮੇਂ ਜਲ ਕਾ ਬਾਸਾ, ਲਿੰਗ ਮੇਂ ਮੈਥਨ ਤਿਸਕਾ ਅਹਾਰ, ਧੌਲੇ ਰੰਗ, ਖਾਰਾ ਸੁਆਦ, ਮੋਹ ਧਰਮ, ਦ੍ਰਬਣਾ ਸਰੂਪ ਹੈ, ਤੇਰਾ ਹੀ ਜਲ ਸਰਬ ਸ਼ਰੀਰੋਂ ਮੇਂ ਜਲ ਹੈ। ਬ੍ਰਹਿਮੰਡ ਮੇਂ ਜੋ ਪ੍ਰਿਥੀ ਹੈ ਸੋਈ ਦੇਹ ਮੇਂ ਪ੍ਰਿਥਮੀ ਹੈ, ਨਾਭ ਮੇਂ ਪ੍ਰਿਥੀ ਕਾ ਬਾਸਾ, ਗੁਦਾ ਤਿਸਕਾ ਦੁਆਰ, ਪੀਲਾ ਰੰਗ, ਖਾਣਾ ਪੀਣਾ ਅਹਾਰ, ਮਿੱਠਾ ਸੁਆਦ, ਭੈ ਧਰਮ, ਕਠਨ ਸਰੂਪ ਹੈ, ਤੇਰੀ ਪ੍ਰਿਥਮੀ ਸਰਬ ਸਰੀਰੋਂ ਮੇਂ ਪ੍ਰਿਥਮੀ ਹੈ।

ਆਗੇ ਜੋ ਬ੍ਰਹਿਮੰਡ ਮੇਂ ਚੌਦਾਂ (14) ਲੋਕ ਹੈਂ, ਸੋ ਪਿੰਡ[1] ਮੇਂ ਦਿਖਾਈਏ ਹੈਂ।

1. ਬ੍ਰਹਿਮੰਡ ਮੇਂ ਪਤਾਲ ਲੋਕ ਹੈ, ਪਿੰਡ ਮੇਂ ਪੈਰ ਕੀ ਤਲੀ ਪਤਾਲ ਲੋਕ ਹੈ।
2. ਬ੍ਰਹਿਮੰਡ ਮੇਂ ਰਸਾਤਲ ਲੋਕ ਹੈ, ਪਿੰਡ ਮੇਂ ਪੈਰਾਂ ਕਾ ਊਪਰ ਰਸਾਤਲ ਲੋਕ ਹੈ।
3. ਬ੍ਰਹਿਮੰਡ ਮੇਂ ਮਹਾਤਲ ਲੋਕ ਹੈ, ਪਿੰਡ ਮੇਂ ਅੱਡੀ ਮਹਾਤਲ ਲੋਕ ਹੈ।
4. ਬ੍ਰਹਿਮੰਡ ਮੇਂ ਤਲਾਤਲ ਲੋਕ ਹੈ, ਪਿੰਡ ਮੇਂ ਪਿੰਨੀ ਤਲਾਤਲ ਲੋਕ ਹੈ।
5. ਬ੍ਰਹਿਮੰਡ ਮੇਂ ਸਤਲ ਲੋਕ ਹੈ, ਪਿੰਡ ਮੇਂ ਗੋਡੇ ਸਤਲ ਲੋਕ ਹੈਂ।
6. ਬ੍ਰਹਿਮੰਡ ਮੇਂ ਵਿਤਲ ਲੋਕ ਹੈ, ਪਿੰਡ ਮੇਂ ਜੰਘਾਂ ਵਿਤਲ ਲੋਕ ਹੈਂ।
7. ਬ੍ਰਹਿਮੰਡ ਮੇਂ ਅਤੁਲ ਲੋਕ ਹੈ, ਪਿੰਡ ਮੇਂ ਗੁਹਜ ਇੰਦ੍ਰੀਆਂ ਅਤੁਲ ਲੋਕ ਹੈਂ।
8. ਬ੍ਰਹਿਮੰਡ ਮੇਂ ਭੂਰ ਲੋਕ ਹੈ, ਪਿੰਡ ਮੇਂ ਨਾਭ ਭੂਰ ਲੋਕ ਹੈ।
9. ਬ੍ਰਹਿਮੰਡ ਮੇਂ ਭੂ ਲੋਕ ਹੈ, ਪਿੰਡ ਮੇਂ ਉਦਰ ਭੂ ਲੋਕ ਹੈ।
10. ਬ੍ਰਹਿਮੰਡ ਮੇਂ ਸੁਰਨ ਲੋਕ ਹੈ, ਪਿੰਡ ਮੇਂ ਉਰ ਸੁਰਨ ਲੋਕ ਹੈ।
11. ਬ੍ਰਹਿਮੰਡ ਮੇਂ ਮੈਹਰ ਲੋਕ ਹੈ, ਪਿੰਡ ਮੇਂ ਗ੍ਰੀਵ ਮੈਹਰ ਲੋਕ ਹੈ।

---
1. ਰੀਰ

12. ਬ੍ਰਹਿਮੰਡ ਮੇਂ ਜਨ ਲੋਕ ਹੈ, ਪਿੰਡ ਮੇਂ ਬਦਨ ਜਨ ਲੋਕ ਹੈ।

13. ਬ੍ਰਹਿਮੰਡ ਮੇਂ ਤਪ ਲੋਕ ਹੈ, ਪਿੰਡ ਮੇਂ ਮੱਥਾ ਤਪ ਲੋਕ ਹੈ।

14. ਬ੍ਰਹਿਮੰਡ ਮੇਂ ਸਤ ਲੋਕ ਹੈ, ਪਿੰਡ ਮੇਂ ਦਸਮਾ ਦੁਆਰ ਸਤ ਲੋਕ ਹੈ।

ਪਿੰਡ ਬ੍ਰਹਿਮੰਡ ਕੀ ਏਕਤਾ ਹੁਈ।

ਅਬ ਜੀਵ, ਈਸ਼ਰ ਕੇ ਦੇਸ-ਕਾਲ-ਵਸਤੂ ਕਹੀਏ ਹੈਂ-

1. '**ਵਿਸ਼ਵ**' ਜੀਵ ਕਾ ਜਾਗ੍ਰਤ ਕਾਲ, ਗਿਆਨ ਇੰਦ੍ਰੇ ਦੇਸ, ਅਸਥੂਲ ਦੇਹ ਵਸਤੂ, ਵਿਸ਼੍ਰ ਅਭਿਮਾਨੀ ਹੈ, ਬੈਖਰੀ ਬਾਣੀ। ਈਸ਼ਰ ਕਾ ਇਸਥਿਤੀ ਕਾਲ, ਬਰਾਠ ਦੇਸ, ਸਤੋ ਗੁਣ ਵਸਤੂ, ਫਲ-ਪ੍ਰਦਾਤਾ ਬਿਸ਼ਨ ਹੈ, ਏ ਨੌਂ ਜਾਗ੍ਰਤ ਕੇ।

2. '**ਤੈਜਸ**' ਜੀਵ ਕਾ ਸੁਪਨਾ ਕਾਲ। ਕੰਠ ਦੇਸ, ਸੂਖਮ ਦੇਹ ਸਤਾਰੋਂ ਤੱਤੋਂ ਕੀ ਵਸਤੂ ਹੈ, ਤੈਜਸ ਅਭਿਮਾਨੀ ਹੈ, ਮੱਧਮਾਂ ਬਾਣੀ ਹੈ। ਆਗੇ ਈਸ੍ਵਰ ਕਾ ਉਤਪਤਿ ਕਾਲ ਹਿਰਨਯ ਗਰਭ ਦੇਸ ਹੈ, ਰਜੋ ਗੁਣ ਵਸਤੂ ਹੈ, ਫਲ-ਪ੍ਰਦਾਤਾ ਬ੍ਰਹਮਾ ਹੈ। ਏਕੋ ਸੁਪਨੇ ਕੇ ਹੈ।

3. '**ਪ੍ਰਾਗ**' ਜੀਵ ਕਾ ਸਖੋਪਤਿ ਕਾਲ ਹੈ, ਹਿਰਦਾ ਦੇਸ ਹੈ, ਕਾਰਨ ਦੇਹ ਬਸਤੂ ਹੈ, ਪ੍ਰਾਗ ਜੀਵ ਅਭਿਮਾਨੀ ਹੈ, ਪਸੰਤੀ ਬਾਣੀ ਹੈ। ਆਗੇ ਈਸ਼ਰ ਕਾ ਪਰਲੈ ਕਾਲ ਹੈ। ਅਬਿਯਾ ਕ੍ਰਿਤ, ਦੇਸ ਹੈ, ਤਮੋ ਗੁਣ, ਵਸਤੂ ਹੈ, ਫਲ-ਪ੍ਰਦਾਤਾ ਸ਼ਿਵ ਹੈ, ਏਕੋ ਸਖੋਪਤਿ ਕੇ ਹੈਂ।

'**ਵਿਸ਼ਵ**', '**ਤੈਜਸ**', '**ਪ੍ਰਾਗ**', ਅਵਸਥਾ ਭੇਦ ਤੇ ਏਕ ਹੀ ਜੀਵ ਕੇ ਭਿੰਨ ਭਿੰਨ ਨਾਉਂ ਕਲਪੇ ਹੈਂ। ਜੀਵ ਕੇ ਦੇਸ ਕਾਲ ਵਸਤੂ ਜੀਵ ਕੀ ਵਾਚ ਹੈਂ। ਈਸ਼ਰ ਕੇ ਦੇਸ, ਕਾਲ, ਵਸਤੂ, ਈਸ਼ਰ ਕੀ ਵਾਚ ਹੈ। ਜੀਵ ਕੀ ਵਾਚ ਅਲਪੱਗਤਾ ਹੈ, ਈਸ਼ਰ ਕੀ ਵਾਚ ਸਰਬੱਗਤਾ ਹੈ। ਜੀਵ ਏਕ ਦੇਹ ਕਾ ਅਭਿਮਾਨੀ ਹੋ ਕੇ ਆਪਣੇ ਮੇਂ ਜੰਮਣ-ਮਰਣ ਕਲਪਦਾ ਹੈ ਔਰ ਪਾਪੀ-ਪੁੰਨੀ ਆਪ ਕੋ ਕਲਪਦਾ ਹੈ। ਈਸ਼ਰ ਆਪ ਕੋ ਸਰਬੱਗ ਮਾਨਤਾ ਹੈ, ਆਪ ਕੋ ਹਰਤਾ-ਕਰਤਾ ਮਾਨਤਾ ਹੈ, ਜਗਤ ਰੀਤ ਕਾ ਰੱਛਕ ਹੈ, ਬੇਸਰੇ ਕਾ ਬਿਰੋਧੀ ਹੈ, ਦੇਵਤਿਓਂ ਕਾ ਸਹਾਇਕ ਹੈ, ਦੈਤੋਂ ਕਾ ਘਾਇਕ ਹੈ, ਬੇਦ ਰੀਤ ਮੇਂ ਕਾਇਮ ਹੈ, ਬੇਹਦੀ ਤੇ ਕਾਇਲ ਹੈ, ਇਸੀ ਤੇ ਜਗਤ ਕਾ ਈਸ਼ਰ ਕਹਾ ਹੈ। ਸੰਤੋਂ ਕਾ ਈਸ਼ਰ ਕੋਈ ਨਹੀਂ। ਸੰਤ ਆਪ ਕੋ ਹੀ ਜੀਵ-ਈਸ਼ਰ ਕਾ ਅਸ੍ਥਾਨ ਜਾਨਤੇ ਹੈਂ। ਪੱਚੀਆਂ ਪਰਕ੍ਰਿਤਾਂ ਕਾ ਜੋ ਅਸਥੂਲ ਸ਼ਰੀਰ ਹੈ, ਏਕ ਤਿਸਕਾ ਅਭਿਮਾਨੀ ਵਿਸ਼੍ਰ ਜੀਵ ਹੈ। ਸਭਨਾਂ ਅਸਥੂਲ ਸਰੀਰਾਂ ਕਾ ਅਭਿਮਾਨੀ ਵੈਸ਼੍ਵਾਨਰ ਈਸ਼ਰ ਹੈ। ਦੂਸਰਾ ਸਤਾਰੋਂ ਤੱਤੋਂ ਕਾ ਜੋ ਸੂਖ਼ਮ ਸ਼ਰੀਰ ਹੈ, ਤਿਸ ਏਕ ਬਿਯਸਟ ਕਾ ਅਭਿਮਾਨੀ ਤੈਜਸ ਹੈ। ਜੀਵ, ਸਭਨਾਂ ਸੂਖ਼ਮ ਦੇਹੋਂ ਕਾ ਸਮਸ਼ਟੋਂ ਕਾ ਅਭਿਮਾਨੀ ਹੈ ਹਿਰਨਯਗਰਭ, ਜਿਸਕੋ ਸੂਤਰ ਆਤਮਾ ਕਹਿਤੇ ਹੈਂ। ਤੀਸਰਾ ਜੋ ਕਾਰਨ ਸ਼ਰੀਰ ਰੂਪ ਜਿਸਕਾ ਅਗਿਆਨ ਹੀ ਹੈ, ਤਿਸ ਏਕ ਬਿਯਸਟ ਕਾ ਅਭਿਮਾਨੀ ਹੈ, ਪ੍ਰਾਗ ਜੀਵ ਤਿਸ ਸਮਸ਼ਟ ਕਾ ਅਭਿਮਾਨੀ ਹੈ, ਈਸ਼ਰ ਏਕ ਏਕ ਸ਼ਰੀਰ ਕਾ

---

ਬੇਸਰੇ = ਆਸੁਰੀ

ਅਭਿਮਾਨੀ ਜੀਵ ਹੈ। ਸਮੁੱਚੇ ਸ਼ਰੀਰੋਂ ਕਾ ਅਭਿਮਾਨੀ ਈਸ਼ ਹੈ। ਵਾਸਤਵ ਤੇ ਜੀਵ-ਈਸ਼ਰ ਏਕ ਰੂਪ ਹੈਂ, ਪੰਜੇ ਤੱਤ ਬ੍ਰਹਿਮੰਡ ਮੇਂ ਹੈਂ, ਵਹੀ ਪੰਜੇ ਤੱਤ ਦੇਹ ਮੇਂ ਹੈਂ। ਦੇਹ ਬ੍ਰਹਿਮੰਡ ਸਰੂਪ ਹੈ, ਬ੍ਰਹਿਮੰਡ ਦੇਹ ਰੂਪ ਹੈ। ਬ੍ਰਹਮ ਚੇਤੰਨ, ਅਕਾਸ਼ ਵਤ ਹੈ। ਬ੍ਰਹਮ, ਪਿੰਡ ਔਰ ਬ੍ਰਹਿਮੰਡ ਮੇਂ ਏਕ ਹੈ। ਸੋ ਸਰਬ ਕਾ 'ਆਪਣਾ ਆਪ' ਹੈ। ਹੇ ਸਿਖ ! ਜੀਵ, ਈਸ਼ਰ ਸਰਬ ਕਾਲ ਏਕ ਰੂਪ ਹੈ। ਪੰਜ ਕੋਸ਼ ਕਾ ਅਛਾਦਿਆ ਹੋਇਆ, ਆਪ ਕੋ ਜੀਵ ਮਾਨਤਾ ਹੈ।

**ਪ੍ਰਸ਼ਨ–** ਪੰਜ ਕੋਸ਼ ਕੌਣ?

**ਉੱਤਰ–** 1. ਅੰਨਮਯ ਕੋਸ਼ 2. ਪ੍ਰਾਣਮਯ ਕੋਸ਼ 3. ਮਨੋਮਯ ਕੋਸ਼ 4. ਬਿਗਯਾਨਮਯ ਕੋਸ਼, 5. ਅਨੰਦਮਯ ਕੋਸ਼। ਆਗੇ ਇਨਕੇ ਸਰੂਪ ਦਿਖਾਈਏ ਹੈਂ-

**ਅੰਨਮਯ ਕੋਸ਼–** ਪੰਜਾਂ ਤੱਤਾਂ ਹੀ ਤੇ ਅੰਨ ਉਤਪਤ ਹੁੰਦਾ ਹੈ, ਸੋ ਅੰਨ ਖਾਧਾ ਮਾਤਾ ਨੇ, ਤਿਸ ਅੰਨ ਤੇ ਹੋਈ ਰਕਤ। ਵਹੀ ਅੰਨ ਖਾਧਾ ਪਿਤਾ ਨੇ, ਤਿਸਤੇ ਹੋਇਆ ਬੀਰਜ, ਰਿਤ ਕੇ ਸਮੇਂ ਦੋਵੇਂ ਮਿਲ ਗਏ, ਯਾਤੇ ਬੀਰਜ ਗਰਭ ਮੇਂ ਪਇਆ। ਜਬ ਏਹ ਬੀਰਜ, ਰਕਤ ਮਿਲੀ, ਤਿਸਤੇ ਉਪਜੀ ਸਪਤ ਧਾਂਤ ਕੀ ਦੇਹ। ਨਾੜੀਆਂ, ਹੱਡ, ਬੀਰਜ, ਪਿਤਾ ਤੋਂ, ਲਹੂ, ਮਾਸ, ਰੋਮ, ਤੁਚਾ, ਮਾਤਾ ਤੋਂ। ਸਪਤ ਧਾਂਤ ਕੀ ਦੇਹ ਹੁੰਦੀ ਹੈ ਭਾਵੇਂ ਨਾਰ ਕੀ ਹੋਵੇ, ਭਾਵੇਂ ਪੁਰਸ਼ ਕੀ ਹੋਵੇ। ਪੁਰਸ਼ ਵਿੱਚ ਨਾਰ ਹੈ, ਨਾਰ ਵਿੱਚ ਪੁਰਸ਼ ਹੈ। ਚਾਰ ਮਹੀਨੇ ਕਾ ਜਬ ਗਰਭ ਹੋਤਾ ਹੈ ਤਾਂ ਇਸਦੇ ਅੰਗ ਬਣਨ ਲਗਦੇ ਹੈਂ। ਪੰਜ ਮਹੀਨੇ ਕਾ ਜਬ ਗਰਭ ਹੁੰਦਾ ਹੈ, ਤਾਂ ਸਰਬ ਅੰਗ ਬਣ ਜਾਂਦੇ ਹੈਂ। ਛੇ ਮਹੀਨੇ ਨੋ ਕੰਨ, ਨਾਸਾਂ, ਗੁਦਾ, ਲਿੰਗ, ਸਰਬ ਅੰਗਾਂ ਦੇ ਮੂੰਹ ਖੁਲ੍ਹ ਜਾਂਦੇ ਹੈਂ। ਸੱਤਵੇਂ ਮਹੀਨੇ ਰੋਮ ਹੋ ਜਾਂਦੇ ਹੈਂ। ਅੱਠਵੇਂ ਮਹੀਨੇ ਸਰਬ ਅੰਗ ਸੰਪੂਰਨ ਹੁੰਦੇ ਹੈਂ। ਨੌਵੇਂ ਮਹੀਨੇ ਬਾਹਰ ਆਉਣੇ ਕੀ ਤਿਆਰੀ ਹੁੰਦੀ ਹੈ। ਦਸਵੇਂ ਮਹੀਨੇ ਬਾਹਰ ਆ ਜਾਂਦਾ ਹੈ। ਜੋ ਮਾਤਾ ਅੰਨ ਖਾਂਦੀ ਹੈ, ਤਿਸਕਾ ਦੁੱਧ ਬਣ ਆਉਂਦਾ ਹੈ ਮਾਂ ਕੀ ਛਾਤੀ ਮੇਂ, ਸੋਈ ਬਾਲਕ ਚੁੰਘਦਾ ਹੈ। ਜੈਸਾ ਭੋਜਨ ਮਾਤਾ ਖਾਂਦੀ ਹੈ, ਬਾਲਕ ਤੈਸਾ ਹੀ ਬਿਸ਼ਟਾ ਕਰਦਾ ਹੈ। ਤੀਸਰੇ ਬਰਸ ਬਾਲਕ ਟੁੱਕ[1] ਦਹੀਂ ਖਾਣ ਲੱਗ ਜਾਂਦਾ ਹੈ, ਅੰਨ ਕੇ ਆਸਰੇ ਸ਼ਰੀਰ ਹੈ, ਇਸੀ ਤੇ 'ਅੰਨਮਯ ਕੋਸ਼' ਕਹੇ ਹੈਂ। ਚਾਰੇ ਬਰਨ, ਚਾਰੇ ਆਸ਼੍ਰਮ ਅੰਨਮਯ ਕੋਸ਼ ਕੇ। ਮੈਂ ਗੰਜਾ ਹਾਂ ਕਿ ਮੈਂ ਕਾਣਾ ਹਾਂ, ਮੈਂ ਗੋਰਾ ਹਾਂ, ਮੈਂ ਲੂਲਾ ਹਾਂ, ਮੇਰਾ ਸੁੰਦਰ ਰੂਪ ਹੈ, ਮੈਂ ਸੁੰਦਰ ਨਹੀਂ, ਮੈਂ ਬਹੁਤਿਆਂ ਮਨੁੱਖਾਂ ਵਾਲਾ ਹਾਂ, 'ਅੰਨਮਯ ਕੋਸ਼' ॥੧॥

**ਪ੍ਰਾਣਮਯ ਕੋਸ਼–** ਮੈਂ ਚੁੱਭੀ ਬਡੀ ਮਾਰਦਾ ਹਾਂ, ਮੈਂ ਨੱਠਦਾ ਬਡਾ ਹਾਂ, ਮੈਂ ਛਾਲ ਬਡੀ ਮਾਰਦਾ ਹਾਂ, ਮੈਨੋਂ ਡਕਾਰ ਖੁੱਲ੍ਹ ਕੇ ਆਇਆ, ਦਸ ਪ੍ਰਕਾਰ ਦੀ ਜੋ ਪੌਣ ਹੈ, ਸਰਬ 'ਪ੍ਰਾਣਮਯ ਕੋਸ਼' ਹੂਆ ॥੨॥

**ਮਨੋਮਯ ਕੋਸ਼–** ਮੈਨੋਂ ਭਟਕਣਾ ਬਡੀ ਰਹਿੰਦੀ ਹੈ, ਕਦੇ ਮਨ ਚੋਰੀ ਕਲਪਦਾ ਹੈ, ਕਦੇ ਮਨ ਨੌਕਰੀ ਕਲਪਦਾ ਹੈ, ਕਦੇ ਮਨ ਕਰਦਾ ਹੈ ਸਾਧ ਹੋ ਜਾਵਾਂ, ਕਦੇ ਮਨ ਕਲਪਦਾ ਹੈ ਤੀਰਥ ਕਰੀਏ। ਮੈਨੋਂ ਇਕ ਸਖ਼ਸ਼ ਨੇ ਬੋਲੀ ਲਾਈ, ਮੇਰਾ ਮਨ ਉਧਰ ਨਹੀਂ ਢੁੱਕਦਾ, ਮੇਰਾ ਮਨ ਬਿਖਿਯੋਂ ਕੋ ਦੌੜਦਾ ਹੈ। ਮਨ ਸਗੋਂ ਭਟਕਦਾ ਹੈ,

1. ਰੋਟੀ

ਕਿਤੇ ਖੜ੍ਹਾ ਨਹੀਂ ਹੁੰਦਾ। ਐਸੇ ਮਨ ਕਾ ਸੁਭਾਅ ਹੈ, ਅਨਾਦੀ ਬਿਖਿਓਂ ਕੀ ਲਾਲਸਾ ਕਰਕੇ ਭਟਕਣੇ ਕਾ, ਇਹੀ 'ਮਨੋਮਯ ਕੋਸ਼'॥੩॥ ਦੇਖੋ ਭਾਈ–

ਮਨ ਕੀ ਯਹ ਰੀਤ, ਕਰੇ ਬਿਖਿਅਨ ਸਿਉ ਪ੍ਰੀਤ,
ਕਦੇ ਰਜੇ ਨਾ ਪਲੀਤ, ਨਹੀਂ ਜਗਤ ਮੇਂ ਤਫੀਕ, ਮਨ ਕੇ ਰਜਾਓਣ ਕੀ।
ਕਦੇ ਹੱਸੇ ਰੋਵੇ ਗਾਵੇ, ਜਿਧਰ ਚਾਹੇ ਉਧਰ ਜਾਵੇ,
ਡੰਕਾ ਆਪਣਾ ਬਜਾਵੇ, ਸਰਬ ਇੰਦ੍ਰੇ ਚਲਾਵੇ,
ਮਨ ਬੁਰੀ ਹੈ ਬਲਾਇ, ਬਿਖੇ ਭੋਗੇ ਪ੍ਰੀਤ ਲਾਇ,
ਭੋਗ ਭੋਗ ਨਾ ਅਘਾਇ, ਸਦਾ ਭਟਕਣੇ ਕੀ ਬਾਣ ਹੈ।
ਕਹੂੰ ਮਨ ਬਣੇ ਜੋਗੀ। ਕਹੂੰ ਬਿਖਿਅਨ ਕੋ ਭੋਗੀ, ਕਹੂੰ ਮਨ ਬਡੋ ਈ ਅਣਜਾਣ ਹੈ।
ਮਨ ਬਡੋ ਹੈ ਅਫਾਤੀ, ਸਦਾ ਬਿਖਿਅਨ ਕਾ ਸਾਥੀ।
ਗਤਿ ਮਨ ਕੀ ਪਛਾਤੀ, ਇਕ ਸੰਤ ਤੇ ਡਰਤ ਹੈ।
ਸੰਤ ਕਰਤੇ ਹੈ ਮਨ ਵੱਸ, ਤਾਂ ਤੇ ਕਹਾਂ ਜਾਵੇ ਨੱਸ। ਰੂਪ ਜਿਨਕਾ ਬਿਅੰਤ ਹੈ।
ਰੂਪ ਸੰਤ ਕਾ ਹੈ ਸਾਰੇ। ਮਨ ਕਹਾਂ ਲਿਚੀ ਮਾਰੇ, ਮਨ 'ਮਨੋਮਯ ਕੋਸ਼' ਹੈ॥੪॥

**ਬਿਗਯਾਨਮਯ ਕੋਸ਼–**

ਜੀਵ ਜਿਨ ਮੇਂ ਫਰਮੋਸ਼ ਹੈ, ਆਪ ਕੋ ਬੁਧਿ ਮਾਨੇਂ, ਚੇਤੰਨ ਕੀ ਨਾ ਹੋਸ਼ ਹੈ।
ਗੰਗਾ ਜਾਏ ਨ੍ਹਾਵੈ, ਗਯਾ ਪਿੰਡ ਕੋ ਭਰਾਵੈ, ਕਰਵਤ੍ਰ ਆਦਿ ਸਹੇ, ਜੀਵ ਯਾਹੀ ਤੇ ਬਿਹੋਸ਼ ਹੈ।
ਬਿਖੇ ਭੋਗਣੇ ਕੀ ਆਸਾ, ਜੀਵ ਬਿਗਯਾਨਮਯ ਕੋਸ਼ ਫਾਸਾ।
ਯਾਹੀ ਤੇ 'ਬਿਗਯਾਨਮਯ ਕੋਸ਼' ਹੈ॥੫॥

**ਅਨੰਦਮਯ ਕੋਸ਼–**

ਅਨੰਦਮਯ ਕੋਸ਼ ਹੈ। ਜਹਾਂ ਜਾਗਰਤ ਸੁਪਨ ਕੀ ਨਾ ਹੋਸ਼ ਹੈ।
ਸਖੋਪਤਿ ਹੈ ਨਾਮ ਯਾ ਕੋ, 'ਅਨੰਦਮਯ ਕੋਸ਼' ਕਹੀਅਤ ਹੈ ਤਾਂ ਕੋ, ਜਹਾਂ ਦੁਖ ਕੀ ਨਾ ਲੇਸ਼ ਹੈ॥੬॥

ਸਥੂਲ ਦੇਹ, **ਅੰਨਮਯ ਕੋਸ਼** ਕਹੀਏ। **ਪ੍ਰਾਣਮਯ ਕੋਸ਼** ਪੰਜੇ ਪ੍ਰਾਣ। **ਮਨੋਮਯ ਕੋਸ਼** ਪੰਜ ਕਰਮ ਇੰਦ੍ਰੇ ਤੇ ਮਨ। **ਬਿਗਯਾਨਮਯ ਕੋਸ਼** ਗਿਆਨ ਇੰਦ੍ਰੀਆਂ ਤੇ ਬੁਧਿ, **ਅਨੰਦਮਯ ਕੋਸ਼** ਸਖੋਪਤ। ਜਾਗਰਤ ਬਿਖੇ ਇੱਕ ਅੰਨਮਯ ਕੋਸ਼। ਸੁਫਨੇ ਬਿਖੇ ਤਿੰਨੇ ਕੋਸ਼ ਪ੍ਰਾਣਮਯ, ਮਨੋਮਯ, ਬਿਗਯਾਨਮਯ। ਸਖੋਪਤਿ ਬਿਖੇ ਇਕ ਕੋਸ਼ ਹੈ ਅਨੰਦਮਯ।

॥ਦੋਹਰਾ॥

ਯਹ ਜੋ ਮੈਂ ਵਰਨਨ ਕੀਏ ਪੰਜ ਪ੍ਰਕਾਰ ਕੇ ਕੋਸ਼।
ਤਿਨ ਮੋਂ ਮਿਲ ਯਹ ਜੀਵ ਹੂੰ, ਹੋਇਯੋ ਫਰਮੋਸ਼॥੧॥

॥ **ਚੌਪਈ** ॥

ਕੋਸ਼ ਨਾਮ ਕਾ ਅਰਥ ਸੁਨਾਵੋ। ਜੈਸੇ ਹੈ ਤੈਸੇ ਸਮਝਾਵੋ।
ਜੀਵ ਮਿਲਿਯੋ ਹੈ, ਇਨਕੇ ਸਾਥ। ਕੋਸ਼ ਕਰਾਵਤ ਤਾਂ ਕੀ ਗਾਤ।
ਕੋਸ਼ਕਾਰ, ਜਿਉਂ ਗ੍ਰਿਹਿ ਕੋ ਰਚੇ। ਮਿਲ, ਤਿਸ ਗ੍ਰਿਹਿ ਕੇ ਮਾਹੀਂ ਪਚੇ।
ਮਿਲ ਕਰ, ਤਿਸਕੋ ਤਿਆਗੇ ਨਾਹਿਂ। ਮਰਹੈ, ਤਿਸਹੀ ਗਰਹ ਕੇ ਮਾਹਿਂ।
ਕੋਸ਼ਕਾਰ ਕੀ ਗਤਿ ਹੈ ਜੈਸੇ। ਜਾਨੋ ਜੀਵ ਕੀ ਹੋਤ ਹੈ ਤੈਸੇ।
ਜੀਵ, ਕੋਸ਼ ਗ੍ਰਿਹਿ ਮਾਹੀਂ ਰਚਿਓ। ਰਚ ਕਰ, ਤਿਸ ਹੀ ਮਾਹੀਂ ਪਚਿਓ।
ਜਿਸ ਜਿਸ ਮੋਂ, ਧਰਹੈ ਅਭਿਮਾਨ। ਯਹਿ ਮੈਂ ਹੌਂ, ਉਪਜੇ ਇਸ ਗਿਯਾਨ।
ਵਸਤ ਗਿਆਨ ਕੋ, ਦੇਇ ਭੁਲਾਇ। ਵਰਤੈ ਅਤੀ, ਅਵਿਦਿਆ ਪਾਇ।
ਜੀਵ, ਅਵਿਦਿਆ ਕੇ ਵਸ ਭਯੋ। ਭੂਲ ਸਰੂਪ ਆਪਨਾ, ਤਿਹ ਗਯੋ।
ਮਾਨਿਯੋ ਦੇਹ, ਆਪ ਕੇ ਤਾਈਂ। ਜੋ ਹੈ ਅਲਖ, ਜਗਤ ਕਾ ਸਾਈਂ।
ਜਬ ਯਹ ਦੇਹ ਅਭਿਮਾਨ ਕੋ ਧਰੇ। ਜਨਮ ਮਰਨ ਤੇ ਬਹੁਤੋ ਡਰੇ।
ਯਹ ਫਲ, ਦੇਹ ਅਭਿਮਾਨੀ ਤਾਈਂ। ਹੋਵੇ, ਯਾ ਮੇਂ ਸੰਸਾ ਨਾਹੀਂ।
ਜਬ ਯਹ, ਦੇਹ ਅਭਿਮਾਨ ਕੋ ਤਜੇ। ਪ੍ਰਮਾਤਮ, ਚਿਦਵਪ ਕੋ ਭਜੇ।
ਅਤਿ ਹੀ ਦੇਹ ਅਨਾਤਮ ਅਹੇ। ਤਜ ਤਿਹ, ਕਬਹੂੰ ਨਾ ਤਿਸ ਕੋ ਗਹੇ।
ਦੇਹ ਗੇਹ ਕਾ, ਤਜੇ ਜੁ ਮਾਨ। ਤਬ ਉਪਜੇ, ਇਸ ਆਤਮ ਗਿਆਨ।
ਸਹਿਜੇ ਛੁਟੇ ਯਹ ਸੰਸਾਰ। ਜੋ ਹੈ ਜਨਮ ਮਰਨ ਵਿਵਹਾਰ।
ਮੁਕਤਿ ਹੋਇ ਪਦ ਮਾਹਿ ਸਮਾਵੈ। ਬਹੁਰੋ ਫੇਰ ਨ ਕਬਹੂੰ ਧਾਵੈ।
ਅਬ ਇਸ ਕਾ ਸੁਣੀਏ ਪ੍ਰਕਾਰ। ਜਿਉਂ ਕਰ ਛੂਟੇ ਯਹਿ ਸੰਸਾਰ।
ਯਹਿ ਜੋ ਕੋਸ਼ ਅੰਨਮਯ ਅਹੇ। ਇਸੇ ਨਾ ਆਤਮ ਕਰਕੇ ਗਹੇ।
ਯਹਿ ਕਾਰਜ ਤੱਤ੍ਰੋਂ ਕਾ ਕਹੀਏ। ਅਤੀ ਅਨਾਤਮ ਜੜ੍ਹ ਯਹ ਲਹੀਏ।
ਤਾਂ ਤੇ ਇਸੇ ਨਾ ਚੇਤਨ ਜਾਨੇ। ਜੜ੍ਹ ਭੂਤੋਂ ਕਾ ਕਾਰਜ ਮਾਨੇ।
ਕੋਸ਼ ਪ੍ਰਾਣਮਯ, ਫੁਨ ਜੋ ਅਹੇ। ਜੜ੍ਹਤਾ ਕਰਤਾ ਕੋ ਭੀ ਲਹੇ।
ਤਿਨ ਪ੍ਰਾਣੋਂ ਕੋ, ਐਸੇ ਜਾਨ। ਆਪਸ ਪਰ ਕਾ, ਨਾਹੀਂ ਗਿਆਨ।
ਫੁਨ ਜੋ ਕੋਸ਼ ਮਨਮਯ ਏਹੁ। ਅਤੀ ਅਨਾਤਮ ਨਿਰਸੰਦੇਹੁ।
ਜਾਂ ਕਰ ਨਿਸਚੇ ਕਛੂ ਨਾ ਹੋਇ। ਸੰਕਲਪ ਵਿਕਲਪ ਰੂਪ ਹੈ ਸੋਇ।
ਫੁਨ ਬਿਗਯਾਨਮਯ ਕੋਸ਼ ਜੋ ਅਹੇ। ਸਖੋਪਤਿ ਅਵਸਥਾ ਮੇਂ ਨਹੀਂ ਰਹੇ।

ਤਹਾਂ ਜਾਇ ਕਰ ਹੋਵੇ ਲੀਨ। ਤਾਂਤੇ ਇਸੇ ਨਾ ਆਤਮ ਚੀਨ।
ਫੁਨ ਅਨੰਦਮਯ ਕੋਸ਼ ਸੁ ਜਾਨ। ਅਤੀ ਅਨਾਤਮ ਤਿਹ ਕਰ ਮਾਨ।
ਸੋ ਸਾਖੀ ਕਰ ਹੋਵੈ ਸਿਧ। ਯਹਿ ਤੋ ਬਾਤ ਅਤੀ ਪ੍ਰਸਿਧ।
ਜਾਣਨਹਾਰ ਸਭੀ ਕਾ ਜੋਈ। ਸਤਿ ਆਤਮਾ ਜਾਨੋ ਸੋਈ।
ਸਭ ਕੋ ਸੱਤਾ ਦੇਵਨਹਾਰ। ਚੇਤੰਨ ਰੂਪ ਆਤਮਾ ਸਾਰ।
ਸ਼ਬਦ, ਸਪਰਸ਼, ਰੂਪ, ਰਸ, ਏਹ। ਜਿਸ ਕਰ ਜਾਨੇ ਨਿਰਸੰਦੇਹ।
ਜਿਸ ਕਰ ਹੋਵੈ ਸਭ ਕਾ ਗਿਆਨ। ਤਾਂਹਿ ਆਤਮਾ ਨਿਸਚੇ ਜਾਨ।
ਹੈ ਸੋ ਸਤਿ ਚਿਤ ਆਨੰਦ ਰੂਪ। ਪ੍ਰਮਾਤਮਾ ਹੈ ਬ੍ਰਹਮ ਸਰੂਪ।
ਤਿਸ ਹੀ ਜਾਨ ਅਨੰਦੀ ਹੋਵੈ। ਭੇਦ ਭਾਵਨਾ ਸਭ ਹੀ ਖੋਵੈ।

**॥ਦੋਹਰਾ॥**

ਦੇਹ ਅਭਿਮਾਨ ਜਬ ਹੀ ਮਿਟੇ, ਗਹਿ ਸਤਿਗੁਰ ਉਪਦੇਸ਼।
ਛੂਟੇ ਤੀਨੋ ਤਾਪ ਤੇ, ਬਹੁਰ ਨਾ ਹੋਇ ਕਲੇਸ਼।

**॥ਚੌਪਈ॥**

ਤੀਨ ਤਾਪ ਕਾ ਕਉਨੇ ਰੂਪ। ਭਾਖ ਸੁਨਾਵੋ ਇਨੋ ਸਰੂਪ।
ਫੁਨ ਕਲੇਸ ਕਹੀਏ ਕਿਸ ਭਾਇ। ਹੋਤੈ ਹੈ ਫੁਨ ਕਉਨੇ ਤਾਇ।
ਜਬ ਯਹ ਦੇਹ ਆਪ ਕੋ ਮਾਨੇ। ਸਭ ਅਨਰਥ ਇਨ ਮਾਂਹਿ ਸਮਾਨੇ।
ਤਿਸਹੀ ਦੇਹ ਅਭਿਮਾਨੀ ਤਾਈਂ। ਹੋਤ ਹੈ, ਤਾਂ ਪਰ ਕਛੁ ਸੰਸੇ ਨਾਹੀਂ।
ਸੋ ਅਬ ਏਕ ਏਕ ਕੋ ਕਹੀਏ। ਜੈਸੇ ਭਾਵ ਇਨੋ ਕਾ ਲਹੀਏ।
ਕਾਮ, ਕ੍ਰੋਧ, ਰਾਗਾਦਿਕ ਜੇਤੇ। ਔਰ ਵਿਕਾਰ ਮਾਨਸੀ ਕੇਤੇ।
ਯਹ ਅਧਿਯਾਤਮ ਤਾਪ ਕਹਾਵੈ। ਦੇਹ ਅਭਿਮਾਨੀ ਇਨ ਕੋ ਪਾਵੈ॥੧॥
ਖਾਂਸੀ, ਫੋੜਾ, ਜ਼ਵਰ ਤੇ ਆਦਿ। ਅਧਿਭੂਤਕ ਏ ਤਾਪ ਅਨਾਦਿ॥੨॥
ਫੁਨ, ਗ੍ਰਹਿ, ਪੀੜਾ, ਦੇਵੇ ਜੌਨ। ਅਧਿਦੇਵਕ ਕਹੀਅਤ ਹੈ ਤੌਨ।
ਅਧਿਦੇਵਕ ਕਹੀਅਤ ਤਾਪ। ਜੋ ਗ੍ਰਹਿ ਪੀੜਾ ਹੈ ਸੰਤਾਪ॥੩॥
ਹੋਤੇ ਹੈਂ ਯਹਿ ਕਿਸ ਕੇ ਤਾਈਂ। ਦੇਹ ਆਦਿਕ ਅਭਿਮਾਨੀ ਮਾਹੀਂ।
ਫੁਨ ਕਲੇਸ਼ ਕਾਉਨੇ ਹੈ ਏਹੁ। ਸੁਣੀਏ ਭਾਖੋ ਨਿਰਸੰਦੇਹੁ।
ਪ੍ਰਿਥਮ ਅਵਿਦਿਆ ਸਭ ਕਾ ਮੂਲ। ਜਿਸ ਕਰ ਉਪਜੋ ਸਭ ਹੀ ਮੂਲ।
ਆਪਸ ਕੋ ਜਬ ਦੀਉ ਭੁਲਾਇ। ਅਭਿਮਾਨ ਦੇਹ ਕਾ ਉਪਜੇ ਆਇ।

॥ਦੋਹਰਾ॥

ਸੋ ਫੁਨ ਚਾਰ ਪ੍ਰਕਾਰ ਕੇ, ਰੂਪ ਧਾਰਤ ਹੈ ਏਹ।
ਕਹੇ ਅਵਿਦਿਆ ਨਾਮ ਯਹ, ਲਏ ਮਾਨ ਕਰ ਦੇਹ।

॥ਚੌਪਈ॥

ਏਕ ਏਕ ਕਾ ਸੁਣੀਏ ਭੇਵ। ਭਾਖੇ ਜਿਮੇ ਮੁਨੀਸ੍ਰ ਦੇਵ।
ਜੋ ਯਹ ਜਗ ਹੈ ਅਤੀ ਅਨਿੱਤ। ਤਿਨ ਕੋ ਮਾਨਤ ਹੈ ਕਰ ਨਿੱਤ।
ਫੁਨ ਦਾਰਾ ਸੁਤ ਆਦਿਕ ਜੇਤੇ। ਅਤਿ ਅਸੁਚ (ਝੂਠੇ) ਹੈ ਜਾਨੋ ਏਤੇ।
ਇਨ ਕੋ ਸੁਚ (ਸੱਚੇ) ਕਰ ਮਾਨੇ ਏਹੁ। ਦਿਨ ਦਿਨ ਕਰ ਹੈ ਅਤੀ ਸਨੇਹੁ।
ਫੁਨ ਜੋ ਅਤੀ ਅਨਾਤਮ ਰੂਪ। ਯਹ ਸਰੀਰ ਅਤਿ ਮਲੀਨ ਸਰੂਪ।
ਤਾਂ ਕੋ ਅਪਣਾ ਆਪਾ ਜਾਨੇ। ਯਹ ਮੈਂ ਹੋਂ, ਆਪਾ ਕਰ ਮਾਨੇ।
ਫੁਨ ਜੋ ਨਾਨਾ ਹੈ ਵਿਵਹਾਰ। ਖੇਤੀ ਆਦਿਕ ਬਹੁ ਪ੍ਰਕਾਰ।
ਤੇ ਹੈਂ ਅਤਿ ਹੀ ਦੁੱਖ ਸਰੂਪ। ਤਿਨਕੋ ਜਾਨੇ ਅਤੀ ਸੁਖ ਰੂਪ।
ਜਾਨ ਤਿਨੋਂ ਮੇਂ ਪਚਿ ਪਚਿ ਮਰੈ। ਛੂਟਨ ਕੀ ਕਛੁ ਜੁਗਤਿ ਨਾ ਕਰੈ।
ਕਹੈ ਸੁ ਜਾਨੋ ਇਸ ਪ੍ਰਕਾਰ। ਭਾਗ ਅਵਿਦਿਯਾ ਕੇ ਯਹ ਚਾਰ।
ਪ੍ਰਿਥਮ ਭਾਰੀ ਯਹੈ ਕਹੇਸ। ਸੋ ਮਿਟ ਹੈ ਗੁਰ ਕੇ ਉਪਦੇਸ।
ਫੁਨ ਜੋ ਦੁਤੀ ਅਸਮਤਾ ਅਹੈ। ਕਲੇਸ਼ ਦੂਸਰਾ ਸਭ ਕੋ ਕਹੈ।
ਜੜ੍ਹ ਚੇਤਨ ਦੋਨੋਂ ਕੇ ਤਾਈਂ। ਏਕ ਮੇਕ ਕਰ ਸਮਝੇ ਮਾਹੀਂ।
ਇਨ ਕਾ ਭੇਦ ਨਾ ਜਬ ਲਗ ਪਾਵੈ। ਅਸਮਤਾ ਯਹੀ ਕਲੇਸ ਕਰਾਵੈ।
ਅਬ ਸੁਣ ਰਾਗ ਤੀਸਰਾ ਜੋ ਹੈ। ਅਤਿ ਹੀ ਦੁਖਦਾਈ ਫੁਨਿ ਸੋ ਹੈ।
ਜੋ ਅਨਕੂਲ ਪਦਾਰਥ ਅਹੇ। ਤਾਂ ਕੋ ਅਤੀ ਪ੍ਰੀਤ ਕਰ ਗਹੇ।
ਪਰ ਤ੍ਰਿਯ ਆਦਿਕ ਯਦਪਿ ਏਹ। ਕਾਰਣ ਦੁੱਖ ਕਾ ਨਿਰਸੰਦੇਹ।
ਪਰ ਸੋ ਰਾਗ ਤਿਸੀ ਕੇ ਤਾਈਂ। ਲੇ ਕਰ ਜੋੜੇ ਤਿਸ ਹੀ ਮਾਹੀਂ।
ਯਹਿ ਕਲੇਸ ਤੀਸਰੋ ਕਹੀਏ। ਅਬ ਚੌਥੇ ਕੀ ਬਿਧ, ਸੁਣ ਲਹੀਏ।
ਜੋ ਅਪਨੇ ਪ੍ਰਤਿਕੂਲ ਹੂੰ ਅਹੇ। ਦਵੈਖ ਧਾਰਿ ਤਿਹ ਕਬਹੂੰ ਨਾ ਗਹੇ।
ਯਦਪਿ ਬੇਦ ਤਿਸੇ ਬਿਧ ਮਾਨੇ। ਪਰ ਯਹ ਤਾਂ ਸੋ ਦ੍ਵੈਖ ਹੀ ਠਾਨੇ।
ਜਾ ਕੋ ਦ੍ਵੈਖ ਨਾਮ ਕਰ ਕਹੇ। ਅਤਿ ਅਗਿਆਨੀ ਨਰ ਤਿਸ ਗਹੇ।

॥ਦੋਹਰਾ॥

ਯਹਿ ਕਲੇਸ਼ ਹੂੰ ਜਾਨੀਏਂ, ਜਿਉਂ ਇਨਕਾ ਪ੍ਰਕਾਰ।
ਪ੍ਰਥਮ ਅਵਿਦਿਆ ਅਸਮਤਾ, ਰਾਗ ਦ੍ਵੈਖ ਫੁਨ ਚਾਰ।

॥ਚੌਪਈ॥

ਫੁਨ ਕਲੇਸ ਜੋ ਪੰਚਮੋ ਅਹੇ। ਅਬ ਨਵੇ ਸਹੂੰ ਨਾਮ ਕੋ ਗਹੇ।
ਦੇਹ ਸਾਥ ਤਦਾਤਮ ਧਾਰ। ਮਰਣੇ ਕਾ ਭੈ ਕਰ ਅਪਾਰ।
ਯਹਿ ਸੁਤ ਦਾਰਾ ਤਜ ਹੋ ਕੈਸੇ। ਜੋ ਮੇਰੇ ਪਿਆਰੇ ਹੈਂ ਐਸੇ।
ਮਾਨੇ ਐਸੇ ਅਧਿਕ ਸਨੇਹੁ। ਅਹੇ ਕਲੇਸ ਸੁ ਪੰਚਮ ਏਹੁ।
ਇਨ ਕੋ ਤਰੀਏ ਕਿਸ ਪ੍ਰਕਾਰ। ਸੁਣੀਏ ਸੋ ਅਬ ਜੁਗਤਿ ਅਪਾਰ।
ਜਬ ਸਤਿਗੁਰ ਕੀ ਸੰਗਤ ਪਾਵੈ। ਤਿਨ ਕੇ ਸੁਣ ਕਰ ਬਚਨ ਕਮਾਵੈ।
ਬਾਰ ਬਾਰ ਤਿਨ ਬਚਨੋਂ ਤਾਈਂ। ਕਰ ਬਿਚਾਰ ਮਨ ਅਪਨੇ ਮਾਹੀਂ।
ਮਨ ਕੀ ਬਿਰਤਾ ਤਿਨ ਮੋਂ ਧਰ ਹੈ। ਮਾਰਗ ਸਤਿਗੁਰ ਕੇ ਅਨੁਸਰ ਹੈ।

॥ਦੋਹਰਾ॥

**ਸ਼੍ਰਵਨ ਸੁ ਸਤਿਗੁਰ ਬਚਨ ਕਰ, ਫੁਨ ਤਿਹ ਕਰੈ ਬਿਚਾਰ।**
**ਪ੍ਰਮਾਤਮ ਕੋ ਜਾਨ ਕੈ, ਤਬ ਸੁੱਖ ਪਾਵੈ ਸਾਰ।**

॥ਚੌਪਈ॥

ਸੋ ਬਿਚਾਰ ਕਾ ਸੁਣੀਏ ਰੂਪ। ਜਿਸ ਕਰ ਪਾਇਓ ਮਤਿ ਅਨੂਪ।
ਭੂਤੋਂ ਕਾ ਕਾਰਜ ਯਹਿ ਦੇਹ। ਤਾਂਤੇ ਅਤੀ ਅਨਾਤਮ ਏਹ।
ਮੈਂ ਤੋ ਦੇਹ ਗੇਹ ਤੇ ਨਿਆਰਾ। ਇਨ ਸਭ ਕੋ ਪ੍ਰਕਾਸ਼ਨਹਾਰਾ।
ਫੁਨ ਮਨ ਕੋ ਪਹਿਚਾਨੇ ਐਸੇ। ਦੇਹ ਗੇਹ ਕੋ ਜਾਨਿਓ ਜੈਸੇ।
ਇਨ ਕੋ ਅਤੀ ਅਨਾਤਮ ਜਾਨ। ਫੁਨ ਉਪਜੇ ਜਬ ਆਤਮ ਗਿਆਨ।
ਜਿਸਤੇ ਉਪਜੇ ਯਹ ਸੰਸਾਰ। ਇਸਥਿਤ ਪਾਵੈ ਜਿਸੇ ਆਧਾਰ।
ਫੁਨ ਜਿਸਹੂ ਮੇਂ ਹੋਵੈ ਲੀਨ। ਤਾ ਕਉ ਸਤਿ ਆਤਮਾ ਚੀਨ।
ਅਪਨਾ ਆਪ ਸੁਜਾਨੇ ਤਾ ਕੋ। ਬੇਦ ਪੁਰਾਨ ਗਾਵਤ ਹੈ ਜਾ ਕੋ।
ਦੇਹ ਗੇਹ ਕੇ ਧਰਮੋਂ ਤਾਈਂ। ਫਿਰ ਮਾਨੇ ਨਹੀਂ ਆਤਮਾ ਮਾਹੀਂ।
ਗਹਿਓ ਜਬੀ ਗੁਰ ਕਾ ਉਪਦੇਸ਼। ਤਾਪ ਮਿਟੇ ਫੁਨ ਪਾਂਚ ਕਲੇਸ਼।
ਇਨ ਕੋ ਜਾਨ ਅਨਾਤਮ ਰੂਪ। ਲਖਿਓ ਆਪਾ ਸਤਿ ਸਰੂਪ।
ਜਬ ਚਿਦਵਪ ਆਤਮ ਦ੍ਰਸਾਇ। ਰਿਦੇ ਗ੍ਰੰਥ ਤਬ ਭੇਦੀ ਜਾਇ।
ਬਹੁਰ ਨਾ ਸੰਸਾ ਉਪਜੇ ਕੋਇ। ਕਰਮ ਖੀਨ ਫੁਨ ਸਭ ਹੀ ਹੋਇ।
ਜਨਮੋਂ ਕੇ ਕਲਪਾਵਨ ਹਾਰੇ। ਲੀਨ ਕਰਮ ਹੋਵਤ ਹੈਂ ਸਾਰੇ।
ਰਿਦੇ ਗ੍ਰੰਥ ਸੋ ਕੌਨੇ ਕਹੀਏ। ਫੁਨ ਸੰਸੇ ਕਾ ਵਪ ਕਿਯਾ ਲਹੀਏ।
ਕਰਮ ਜਨਮ ਕਾ ਕਾਰਨ ਕੈਸੇ। ਯਹਿ ਸਭ ਭਾਖ ਸੁਨਾਵੋ ਜੈਸੇ।
ਸੋ ਸੁਣੀਏ ਸਮਝਾਵੋਂ ਏਹ। ਜਿਸ ਕਰ ਹੈ ਜੇ ਨਿਰਸੰਦੇਹ।

**॥ਦੋਹਰਾ॥**

**ਸਭ ਸੰਸੇ ਕਾ ਮੂਲ ਹੂੰ, ਪ੍ਰਥਮੇ ਹੈ ਅਗਯਾਨ।**
**ਤਾਂ ਹੀ ਕੋ ਫੁਨ ਕਹਿਤ ਹੈਂ ਗ੍ਰੰਥ, ਸੁ ਚਿਦ ਜੜ੍ਹ ਮਾਨ।**

**॥ਚੌਪਈ॥**

ਕਰਮ ਕਰੇ ਤਾਂਹੀ ਕੇ ਲੀਏ। ਸੰਸਕਾਰ ਫੁਨ ਧਾਰੇ ਹੀਏ।
ਪਾਵੇ ਤਿਨ ਕਰਮੋਂ ਅਨੁਸਾਰ। ਜਨਮ ਸੁ ਕਲਪੇ ਬਹੁ ਪ੍ਰਕਾਰ।
ਯਹਿ ਤੋ ਹੈ ਕਰਮੋਂ ਕਾ ਰੂਪ। ਅਬ ਸੁਣੀਏ ਸੰਸੇ ਭਵ ਕੂਪ।
ਕਬੀ ਸੁ ਮੁਕਤਿ ਕਰਮੋਂ ਕੋ ਮਾਨੈ। ਕਬੀ ਸੁ ਬਿਦਿਆ ਕੋ ਮੁਖ ਠਾਨੈ।
ਬਿਦਿਯਾ ਕਰਮ ਸੁ ਮਿਲ ਹੈ ਜਬ ਹੀ। ਮੁਕਤਿ ਤਿਨੋਂ ਕਰਿ ਮਾਨੈ ਤਬ ਹੀ।
ਏਕ ਨਾ ਨਿਸਚਾ ਕਬਹੂੰ ਹੋਇ। ਸੰਸੇ ਬ੍ਰਿਤ ਕਹਾਵੈ ਸੋਇ।
ਫੁਨ ਸਤਿ ਚਿਤ ਅਨੰਦ ਸਰੂਪ। ਪ੍ਰਮਾਤਮ ਜੋ ਪਰਮ ਅਨੂਪ।
ਜੜ੍ਹ ਰੂਪਾ ਫੁਨ ਬੁਧਿ ਜੁ ਅਹੇ। ਏਕ ਮੇਕ ਦੋਨੋਂ ਮਿਲ ਰਹੇ।
ਭੇਦ ਨਾ ਭਾਸੇ ਤਿਨਕਾ ਜਬ ਹੀ। ਜਬ ਗ੍ਰੰਥ ਸੁ ਚਿਦ ਜੜ੍ਹ ਕਹੀਏ ਤਬ ਹੀ।
ਜਬ ਉਪਜੇ ਫੁਨ ਆਤਮ ਗਿਆਨ। ਇਨ ਸਭਨੋ ਕੀ ਹੋਵੈ ਹਾਨ।
ਜਉ ਮਾਨੇ ਮਿਥਿਆ ਕਰ ਦੇਹੁ। ਤਉ ਫਿਰ ਸੰਗ ਨਾ ਭਜ ਹੈ ਏਹੁ।
ਧਰਮੀ ਕੋ ਜਬ ਜਾਨਿਓ ਐਸੇ। ਧਰਮ ਤਾਂਹਿ ਕੇ ਬਾਂਧੇ ਕੈਸੇ।

**॥ਦੋਹਰਾ॥**

**ਪ੍ਰਸ਼ਨ– ਜੈਸੇ ਸਤਿਗੁਰ, ਉਤਪਤਿ ਕਹੀ, ਲੈਅਤਾ ਦੇਵੋ ਦਿਖਾਇ।**
**ਸੰਸਾ ਮੇਰੇ ਮਨ ਕਾ, ਜਿਸ ਪ੍ਰਕਾਰ ਮਿਟ ਜਾਇ।**

**ਉੱਤਰ–** ਹੇ ਸਿਖ ! ਜੇਤੇ ਜੰਗਮ ਅਸਥਾਵਰ ਸ਼ਰੀਰ ਹੈਂ, ਸਭ ਤੱਤੋਂ ਮੇਂ ਲੀਨ ਜਾਨ। ਪ੍ਰਿਥ੍ਵੀ, ਪਾਣੀ ਮੇਂ ਖੁਰ ਗਈ, ਪਾਣੀ, ਅਗਨਿ ਨੇ ਭਸਮ ਕੀਆ, ਅਗਨਿ, ਪੌਣ ਨੇ ਸਾਂਤ ਕਰ ਲਈ, ਪੌਣ, ਅਕਾਸ਼ ਮੇਂ ਟਿਕ ਗਈ, ਅਕਾਸ਼, ਤਮੋ ਗੁਣ ਮੇਂ ਮਿਲ ਗਇਆ। ਪਕ੍ਰਿਤਿ, ਪੁਰਖ ਮੇਂ ਏਕ ਰੂਪ ਹੂਆ। ਪੁਰਖ, ਬ੍ਰਹਮ ਰੂਪ ਹੂਆ, ਬ੍ਰਹਮ ਆਪਣਾ ਆਪ ਹੈ। ਆਪਣੇ ਅਗਿਆਨ ਤੇ ਸਭ ਉਪਜੇ ਥੇ। ਆਪਣੇ ਗਿਆਨ ਕਰਕੇ, ਆਪਣੇ ਆਪ ਮੇਂ ਲੀਨ ਭਏ।

**ਪ੍ਰਸ਼ਨ– ਹੇ ਸਤਿਗੁਰ ਜੀ ! ਸਰਵਣ, ਮੰਨਨ, ਨਿਧਿਯਾਸਨ ਕਹੀਏ ਜੀ।**
**ਯਾ ਤੇ ਸਾਖਿਆਤਕਾਰ ਕੋ ਲਹੀਏ ਜੀ।**

**ਉੱਤਰ–** ਹੇ ਸਿਖ !
ਜੈਸੇ ਏਕ ਹੈ ਅਕਾਸ਼, ਘਟ ਮਟ ਮਹਿ ਦੇਖੀਅਤ ਤਾਂ ਕੋ ਵਾਸ,
ਘਟ ਮਟ ਫੂਟ ਗਇਓ, ਅਕਾਸ਼ ਕੋ ਨਾ ਭਏ ਨਾਸ, ਸਦਾ ਬਿਅੰਤ ਹੀ ਸਰੂਪ ਹੈ।
ਤੈਸੇ ਘਟ ਮਟ ਹੈ ਬ੍ਰਹਮ, ਤਾ ਮੇਂ ਕਛੁ ਨਾ ਭਰਮ, ਸਦਾ ਨਿਰੰਕਾਰ ਰੂਪ ਹੈ।

ਨਿਖੇਧ ਮੁਖ ਬੇਦ ਕਹਿਆ। ਜਨਮ ਮਰਨ ਨਹੀਂ ਰਹਿਆ।

ਹੇ ਸਿਖ ! ਭਾਂਡੇ ਕੇ ਬਨਣੇ ਤੇ ਅਕਾਸ਼ ਬਣਿਆ ਨਹੀਂ, ਆਗੇ ਭਾਂਡੇ ਕੇ ਫੂਟੇ ਤੇ ਫੂਟਾ ਨਹੀਂ, ਅਕਾਸ਼ ਸਦਾ ਏਕ ਸਾਰ ਹੈ। ਤੈਸੇ ਦੇਹਾਂ ਕੇ ਹੋਇਆਂ ਤੇ ਆਤਮਾ ਹੋਇਆ ਨਹੀਂ, ਦੇਹਾਂ ਕੇ ਹਟਣੇ ਤੇ, ਹਟਦਾ ਨਹੀਂ, ਆਤਮਾ ਏਕ ਸਾਰ ਹੈ, ਅਚੱਲ, ਅਖੰਡ, ਅਦੁਤੀ ਹੈ–

ਜੈਸੇ ਪੌਣ ਮੇਂ ਬਰੋਲਾ, ਤਾਂ ਮੇਂ ਕੌਣ ਸਾ ਹੈ ਓਲਾ, ਪੌਣ ਔ ਬਰੋਲਾ, ਸਦਾ ਏਕ ਰੂਪ ਦੇਖੋ ਰੇ।
ਜੋ ਇਹ ਦਿਸੇ ਅਨਿਕ ਪ੍ਰਕਾਰ, ਏਕ ਆਤਮਾ ਹੈ ਸਾਰਿਆਂ ਮੇਂ, ਕਹਾਂ ਹੈ ਭੁਲੇਖੋ ਰੇ।
ਜੈਸੇ ਆਗ ਮੇਂ ਚੰਗਾਰੇ, ਕਹਾਂ ਆਗ ਤੇ ਹੈਂ ਨਿਆਰੇ, ਆਦਿ ਮਧਿ ਅੰਤ ਤਾ ਮੇਂ ਅਗਨਿ ਸਮਾਨ ਹੈ।
ਤੈਸੇ ਆਦਿ ਮਧ ਅੰਤ ਬ੍ਰਹਮ ਦੇਖੋ, ਸੋਈ ਆਪ ਤੇ ਨਾ ਭਿੰਨ ਪੇਖੋ।
ਸਰਬ ਰੂਪ ਬ੍ਰਹਮ ਜਾਨੋ, ਦੂਸਰਾ ਨਾ ਭੂਲ ਮਾਨੋ।
ਬੇਦ ਔ ਕਤੇਬ ਕਹੇਂ, ਏਕ ਬਿਨ ਦੂਸਰਾ ਨਾ ਆਨ ਹੈ।
ਜੈਸੇ ਜਲ ਕਾ ਤਰੰਗ ਭਇਆ, ਜਲ ਤੇ ਨਾ ਦੂਰ ਗਇਆ, ਤੀਨੋ ਕਾਲ ਜਲ ਹੀ ਬਹੁ ਜਾਨੀਏ।
ਤੈਸੇ ਬ੍ਰਹਮ ਹੀ ਹੈ ਸਾਰੇ, ਪ੍ਰਗਟ ਬੇਦ ਗਾਵੇਂ ਚਾਰੇ, ਸਰਬ ਸੰਤ ਔ ਅਉਤਾਰ, ਏਕ ਬ੍ਰਹਮ ਜਾਨੀਏ।
ਬਾਰ ਬਾਰ ਹੀ ਪੁਕਾਰੇ, ਤਾਂ ਤੇ ਭੇਦ ਭਰਮ ਭਾਨੀਏ।
ਜੈਸੇ ਸਰਬ ਭਾਂਡਿਆਂ ਮੇਂ ਮਿੱਟੀ ਏਕ ਹੋਈ, ਤਾਂ ਕੋ ਜੁਦੀ ਕਰ ਸਕੇ ਨਹੀਂ ਕੋਈ,
ਤੀਨੋਂ ਕਾਲ ਭਾਂਡਾ ਮਿੱਟੀ ਤੇ ਨਾ ਭਿੰਨ ਹੈ।
ਤੈਸੇ ਗੁਰ ਮਿਲ ਏਕ ਬ੍ਰਹਮ ਜਾਨੋਂ, ਆਪ ਕੋ ਬ੍ਰਹਮ ਮਾਨੋ,
ਜੁਦਾ ਆਪ ਤੇ ਨਾ ਕੋਈ ਮਾਨੋ, ਪਛਾਨੋ ਆਪ ਆਪਿ ਕੋ।
ਦੇਹ ਭਾਵ ਛੱਡੋ, ਧਿਯਾਨ ਸਰਬ ਰੂਪ ਮਾਹਿ ਗੱਡੋ, ਪਾਵੋ ਪੂਰਨ ਪ੍ਰਤਾਪ ਕੋ।
ਸੁਣਿਆ ਸਰਬਣ ਗੁਰੂ ਜਣਾਇਆ ਜੈਸੇ, ਮਨਨ, ਸੁਣਨ ਕੀ ਭਾਵਨਾ, ਕਹੀਏ ਸਤਿਗੁਰ ਤੈਸੇ।
ਸੁਣੋ ਸਿਖ ਮਨਨ ਮੇਂ ਕਹੋ। ਸਰਬ ਸੰਸਾ ਇਕ ਛਿਨ ਮੇਂ ਦਹੋ।

ਹੇ ਸਿਖ ! ਏਹ ਜੋ ਪੰਜਾਂ ਤੱਤਾਂ ਦਾ ਦ੍ਰਿਸਟਾਂਤ ਕਹੀਦਾ ਹੈ। ਏਕ ਅਕਾਸ਼ ਹੈ, ਵਹੀ ਪੰਜ ਪ੍ਰਕਾਰ ਕਾ ਹੋ ਰਹਾ ਹੈ। ਅਗਿਯਾਨ ਤੇ ਪੰਜ ਪ੍ਰਕਾਰ ਕਾ ਹੈ। ਵਾਸਤਵ ਤੇ ਏਕ ਅਕਾਸ਼ ਹੈ। ਕਾਰਨ ਕਾਰਜ ਕਾ ਕਦੇ ਭੇਦ ਨਹੀਂ ਹੂਆ, ਸਦਾ ਅਭੇਦ ਹੈਂ। ਮਿੱਟੀ, ਜਲ ਕਾ ਕਾਰਜ ਹੈ, ਜਲ ਕਾਰਨ ਹੈ। ਤਾਂ ਤੇ ਜਲ ਹੀ ਹੂਆ। ਆਗੇ ਅਗਨ ਕਾ ਕਾਰਜ, ਜਲ ਹੈ, ਕਾਰਨ ਅਗਨ ਹੈ, ਤਾਂਤੇ ਜਲ, ਅਗਨ ਹੀ ਹੈ। ਆਗੇ ਅਗਨ ਕਾ, ਪੌਣ ਕਾਰਨ ਹੈ, ਅਗਨ ਕਾਰਜ ਹੈ, ਪੌਣ ਕਾਰਨ ਹੈ, ਤਾਂ ਤੇ ਅਗਨ ਪੌਣ ਰੂਪ ਹੂਆ। ਆਗੇ ਪੌਣ ਅਕਾਸ਼ ਕਾ ਕਾਰਜ ਹੂਆ, ਅਕਾਸ਼ ਕਾਰਨ ਰੂਪ ਹੂਆ, ਤਾਂ ਤੇ ਪੌਣ ਅਕਾਸ਼ ਰੂਪ ਹੂਆ, ਤਾਂ ਤੇ ਸਰਬ ਏਕ ਅਕਾਸ਼ ਹੈ। ਪੰਜਾਂ ਤੱਤਾਂ ਦਾ ਏਕ ਰੂਪ ਹੈ, ਚਾਰ ਤੱਤ ਕਾਰਜ ਹੈਂ, ਅਕਾਸ਼ ਕਾਰਨ ਹੈ। ਚਾਰ ਤੱਤ ਕਾ ਅਧਯਾਸ ਛੱਡ ਕੇ, ਅਕਾਸ਼ ਏਕ ਜਾਣ ਲੈਣਾ। ਜੈਸੇ ਭਾਂਡੇ ਕਾਰਜ ਮਿੱਟੀ ਕਾ ਹੈਂ। ਭਿੰਨ ਭਿੰਨ ਨਾਮ ਰੂਪ ਕਰਮ ਹੋ ਕਰ ਮਿੱਟੀ ਦਿਸਦੀ ਹੈ। ਭਿੰਨ

ਦ੍ਰਿਸ਼ਟ ਭਾਂਡਿਓਂ ਕੀ ਅਨੇਕਤਾ ਛੱਡ ਕੇ, ਏਕ ਮਿਟੀ ਦੇਖਣੀ, ਤੈਸੇ ਚਾਰ ਤੱਤ ਦ੍ਰਿਸ਼ਟ ਛੱਡਣੀ, ਏਕ ਅਕਾਸ਼ ਦੇਖਣਾ। ਆਗੇ ਪੁਰਖ, ਪ੍ਰਕ੍ਰਿਤਿ ਮਹਤੱਤ, ਤੀਨ ਗੁਣ, ਅਕਾਸ਼ ਆਦਿਕੋਂ ਕਾ ਕਾਰਣ ਅਦੁਤੀ ਬ੍ਰਹਮ ਹੈ-
ਅਤੀ ਨਿਰਮਲ ਹੈ ਏਹ ਅਕਾਸ਼,ਚਾਰ ਤੱਤ ਹੋਇ ਰਹਿਆ ਪ੍ਰਕਾਸ਼।

ਚਾਰ ਤੱਤ ਸ੍ਰਿਸ਼੍ਰ ਸਭ ਦੇਖ। ਤਿਨ ਤੇ ਭਿੰਨ ਨਾ ਰੰਚਕ ਪੇਖ।
ਅਸਤਿ ਭਾਂਤਿ ਪਿਰਯੇ ਹੋਇ ਬ੍ਰਹਮ ਪ੍ਰਕਾਸ਼ੇ। ਆਤਮ ਤੇ ਭਿੰਨ ਤਤ ਨਹੀਂ ਭਾਸੇ।
ਤਾਂ ਤੇ ਬ੍ਰਹਮ ਆਤਮ ਇਕ ਜਾਨੋ। ਜੀਵ ਈਸ ਮੇਂ ਭੇਦ ਨਾ ਮਾਨੋ।
ਨਾਮ, ਰੂਪ, ਕ੍ਰਮ, ਕਾਲ, ਭੇਦ, ਹੈ ਜੇਤਾ। ਏ ਸਭ ਪ੍ਰਪੰਚ ਤਿਆਗੋ ਤੇਤਾ।
ਅਸਤਿ ਭਾਂਤਿ ਪਿਰਯੇ ਇਕ ਜਾਨੋ। ਤਾਂ ਤੇ ਭਿੰਨ ਨਾ ਰੰਚਕ ਮਾਨੋ।

ਜੈਸੇ ਏਕ ਮਿੱਟੀ ਮੇਂ ਅਨੇਕ ਭਾਂਡੇ ਹੈਂ, ਤਿਨ ਕਾ ਨਾਮ, ਰੂਪ, ਕਰਮ, ਕਾਲ, ਜੁਦਾ ਹੈ, ਕਦੇ ਏਕ ਨਹੀਂ ਹੂਆ। ਮਿੱਟੀ ਸਰਬ ਭਾਂਡਿਓਂ ਮੇਂ ਏਕ ਹੈ, ਤੈਸੇ ਅਸਥਾਵਰ, ਜੰਗਮ, ਚਾਰ ਖਾਣੀ ਜੋ ਜੀਵ ਹੈਂ, ਤਿਨ ਕੇ ਨਾਮ, ਰੂਪ, ਕਾਲ, ਕ੍ਰਮ, ਕੀ ਏਕਤਾ ਨਹੀਂ ਬਣ ਸਕਦੀ। ਅਸਤਿ ਭਾਂਤਿ ਪਿਰੇ, ਬ੍ਰਹਮ ਆਤਮਾ, ਜੀਵ ਈਸ਼ਰ ਭੇਦ ਤੇ ਰਹਤ ਸਦਾ ਏਕ ਹੈਂ-

ਹੇ ਸਿਖ ! ਤੂੰ ਸਰਬ ਆਪ ਕੋ ਦੇਖ। ਝੂਠਾ ਬਰਨ ਆਸ਼ਰਮ ਪਛ ਭੇਖ।
ਅਨਿਕ ਪ੍ਰਕਾਰ ਹੋਇ ਏਕ ਪ੍ਰਕਾਸੇ। ਗਯਾਨ ਦ੍ਰਿਸ਼੍ਰ ਕਰ ਦਵੈਤ ਨਹਿਂ ਭਾਸੇ।
ਜੋ ਜਾਨੇ ਸਾਰੇ ਇਕ ਬ੍ਰਹਮ। ਤਾਂ ਕੋ ਕੈਸੇ ਹੋਵੈ ਭਰਮ।
ਸਤਿਗੁਰ ਕੀ ਕ੍ਰਿਪਾ ਅਬ ਭਈ। ਦ੍ਵੈਤ ਦ੍ਰਿਸ਼੍ਰ ਸਭੋ ਉਠ ਗਈ।
ਮੰਨਨ ਕਰੇ ਗੁਰਵਾਕ ਤੁਮਾਰੇ। ਏਕ ਬ੍ਰਹਮ ਦੇਖੋ ਅਬ ਸਾਰੇ।
ਬਿਵਸਥਾ ਸਰਵਨ ਮੰਨਨ ਮੇਂ ਕਰੀ। ਜਹਿ ਜਹਿ ਦੇਖੋ ਏਕੋ ਹਰੀ।
ਮੰਨਨ ਗੁਰੂ ਜੀ ਭਾਖਿਆ, ਲੀਆ ਰਿਦੇ ਮੇਂ ਧਾਰ।
ਬ੍ਰਹਮ ਬਿਨਾ ਦੂਸਰਾ ਨਹੀਂ, ਯਹਿ ਮੇਂ ਕਹੋ ਪੁਕਾਰ।
ਬਿਵਸਥਾ ਸਰਵਣ ਮੰਨਨ ਮੇਂ ਕਰੀ। ਅਬ ਨਿਧਯਾਸਨ ਕੋ ਸੁਰਤੀ ਧਰੀ।
ਜੈਸੇ ਹੈ ਤੈਸੇ ਗੁਰ ਕਹੋ। ਹਿਰਦੇ ਮੇਰੇ ਸਦਾ ਗੁਰ ਰਹੋ।
**ਉੱਤਰ-** ਜੈਸੇ ਆਂਖ ਹੀ ਕੋ ਆਂਖ ਜਾਨੇ। ਭੁਲ ਕੇ ਨਾ ਨਾਕ ਮਾਨੇ।
ਤੈਸੇ ਆਪ ਕੋ ਬ੍ਰਹਮ ਦੇਖੇ। ਭੂਲ ਕੇ ਨਾ ਜਗਤ ਪੇਖੇ।
ਜੈਸੇ ਆਪ ਕੋ ਮਨੁੱਖ ਮਾਨੇ। ਭੂਲ ਕੇ ਨਾ ਪਸੁ ਜਾਨੇ।
ਤੈਸੇ ਅਧਿਸ਼੍ਰਾਨ ਰੂਪ ਆਪ ਦੇਖੇ। ਕਲੂਖਤ ਅਸਤ ਪੇਖੇ।

ਗਯਾਤਾ ਬ੍ਰਹਮ, ਗਯਾਨ ਬ੍ਰਹਮ, ਗੇਯ ਬ੍ਰਹਮ, ਜਾਨਣਾ ਏਹੁ ਸਾ-ਵਿਕਲਪ ਸਮਾਧਿ ਹੈ।

1. **ਗਯਾਤਾ ਬ੍ਰਹਮ-** ਸਰਬ ਸ਼ਰੀਰ ਮਿਲਤ ਕਰਤਾ, ਬ੍ਰਿਤ, ਚਿਦਾਭਾਸ ਤੀਨੋਂ ਕੋ ਕਹੀਏ 'ਗਯਾਤਾ ਬ੍ਰਹਮ'।

**2. ਗਯਾਨ ਬ੍ਰਹਮ–** ਸਰਬ ਇੰਦ੍ਰੀਆਂ ਤੇ ਕ੍ਰਿਯਾ, ਬ੍ਰਿਤ, ਚਿਦਾਭਾਸ, ਇਹੋ ਤੀਨੋਂ ਕੋ ਕਹੀਏ 'ਗਯਾਨ ਬ੍ਰਹਮ'।

**3. ਗੇਯ ਬ੍ਰਹਮ–** ਸਰਬ ਬਿਖਾਂ ਤੇ ਕਰਮ, ਬ੍ਰਿਤ, ਚਿਦਾਭਾਸ, ਇਹ ਤੀਨੋ ਕਹੀਏ 'ਗੇਯ ਬ੍ਰਹਮ'।

ਗਯਾਤਾ, ਗਯਾਨ, ਗੇਯ, ਤ੍ਰਿਪੁਟੀ ਭੇਦ ਤੇ ਰਹਿਤ, ਏਕ ਬ੍ਰਹਮ ਜਾਨਣਾ, ਏਹ ਨਿਰਵਿਕਲਪ ਸਮਾਧਿ ਹੈ। ਅੰਤਰ ਕੀ ਬ੍ਰਿਤ ਰੂਪ ਦ੍ਰਿਸ਼, ਬਾਹਰ ਕੇ ਸੂਰਜ ਆਦਿ ਸਭ ਦ੍ਰਿਸ਼, ਦੁਧਾ[1] ਦ੍ਰਿਸ਼ਾਂ ਕਾ, ਆਪ ਕੋ ਦ੍ਰਿਸ਼੍ਰਾ ਸਾਖੀ ਜਾਨਣਾ, ਇਹ ਦ੍ਰਿਸ਼੍ਰਾ ਅਨਬੇਦ[2] ਸਮਾਧਿ ਹੈ। ਅੰਤ੍ਰ ਬਾਹਰ ਦ੍ਰਿਸ਼ ਤੇ ਆਪ ਕੋ ਅਸੰਗ ਜਾਨਣਾ ਏਹ ਸਭ ਦਾ ਅਨਬੇਦ ਸਮਾਧਿ ਹੈ, ਇਹ ਦੋਵੇਂ ਸਾ-ਵਿਕਲਪ ਸਮਾਧਿ ਹੈ। ਸਾਖੀ ਤੇ ਅਸੰਗਤਾ ਤੇ ਰਹਤ ਆਪ ਕੋ ਜਾਨਣਾ ਏਹੁ ਨਿਰਵਿਕਲਪ ਸਮਾਧਿ ਹੈ, ਆਪ ਮਾਹਿ ਮਗਨ ਰਹੇ, ਨਿਧਯਾਸਨ ਪ੍ਰਪੱਕ ਅਹੇ। ਜੈਸੇ ਕਿਸੇ ਕੇ ਹੱਥ ਮੇਂ ਸੋਨੇ ਕਾ ਕੜਾ ਹੋਵੇ, ਤਿਸ ਕੋ ਕੋਈ ਕਹੇ ਯਹਿ ਤੋ ਕੰਚ ਕਾ ਹੈ। ਕੜੇ ਵਾਲਾ ਉਸ ਕੋ ਬੌਰਾ ਜਾਨਤਾ ਹੈ। ਤੈਸੇ ਹੀ ਨਿਧਯਾਸਨ ਵਾਲੇ ਕੋ ਕੋਊ ਕਹੈ, ਯਹਿ ਤੋ ਜਗਤ ਹੈ। ਯਾ ਕੂ ਬ੍ਰਹਮ ਕੀ ਨਿਧਿਯਾਸਨਤਾ ਹੈ, ਵਹਿ ਕਹਤਾ ਹੈ, ਏਹੁ ਅਗਿਯਾਨੀ ਹੈ, ਜਿਸ ਤੇ ਜਗਤ ਕਹਤਾ ਹੈ–

ਯਾ ਕੋ ਨਿਧਯਾਸਨ ਹੋਇਆ ਹੈ। ਵਰਨ ਆਸ਼੍ਰਮ ਤਿਨ ਖੋਇਆ ਹੈ।
ਜਾਤ ਕੁਲ ਸਭ ਛੁਟੀ ਹੈ। ਜਬ ਦ੍ਵੈਤ ਤੂੰਬੜੀ ਫੁਟੀ ਹੈ।
ਏਕ ਏਕ ਸਭ ਕਹਿਤਾ ਹੈ। ਦ੍ਵੈਤ ਕਬਹੂੰ ਨਹੀਂ ਸਹਿਤਾ ਹੈ।
ਏਕ ਬ੍ਰਹਮ ਆਪ ਕੋ ਜਾਨੇ ਹੈ। ਹੋਰ ਦੂਜਾ ਭੂਲ ਨਾ ਮਾਨੇ ਹੈ।
ਆਪ ਆਪੇ ਮੇਂ ਪੂਰਨ ਹੈ। ਕਹੀਂ ਦਿਸੇ ਨਾਹੀਂ ਊਰਨ ਹੈ।
ਨਿਧਿਯਾਸਨ ਕੀ ਯੇਹੀ ਹੈ ਰੀਤ। ਅਗਿਯਾਨ ਸਮੱਗ੍ਰੀ ਸਭੀ ਗਈ ਬੀਤ।
ਅਬ ਦ੍ਵੈਤ ਨਦਰੀ ਨਹੀਂ ਆਵੈ। ਏਕਾ ਬ੍ਰਹਮ ਸਭ ਮਾਹਿ ਸਮਾਵੈ।
ਅਬ ਨਿਧਿਯਾਸਨਤਾ ਹੋਈ ਹੈ। ਜੀਵ ਈਸ ਭੇਦਤਾ ਖੋਈ ਹੈ। ਬਿਨਾ ਏਕ, ਦੂਜਾ ਨਹੀਂ ਕੋਈ ਹੈ।
ਆਗੇ ਸਾਖਿਯਾਤਕਾਰ ਮੇਂ ਭਇਆ ਅਨੰਦ। ਸਭ ਘਟ ਦੇਖੇ ਪ੍ਰਮਾਨੰਦ।
ਸਭ ਮੇਂ ਆਪ ਦੇਖੇ ਇਕਸਾਰ। ਸਰਬ ਬ੍ਰਹਮ ਇਕ ਕਹੇ ਪੁਕਾਰ।
ਆਗੇ ਕਹਿਣ ਸੁਣਨ ਕੀ ਇੱਛਾ ਨਾਹੀਂ। ਆਨੰਦ ਭਇਆ ਆਤਮ ਸੁਖ ਮਾਹੀਂ।
ਅਬ ਜੈਸਾ ਥਾ ਤੈਸਾ ਹੀ ਭਇਆ। ਆਪਾ ਲੱਧਾ, ਭੁਲੇਖਾ ਗਇਆ।
ਖਾਣ ਪੀਣ ਆਦਿ ਸਭ ਹੀ ਪਵਿੱਤ੍ਰ। ਨਾ ਕੋਈ ਦੁਸ਼ਮਣ ਨਾ ਕੋਈ ਮਿੱਤ੍ਰ।
ਯਾ ਕੂ ਸਾਖਿਯਾਤਕਾਰ ਬ੍ਰਹਮ ਕਾ ਭਇਆ। ਤਿਸ ਕੋ ਆਗੇ ਕਰਤਬ ਕਛੁ ਰੰਚਕ ਨਹੀਂ ਰਹਿਆ।
ਕ੍ਰਿਤ ਅਕ੍ਰਿਤ ਆਪ ਕੋ ਜਾਨੇ। ਸਰਬ ਭੇਦ ਕਲਪਨਾ ਭਾਨੇ।
ਸਭ ਮੇਂ ਦੇਖੇ ਅਪਨਾ ਆਪ। ਆਗੇ ਰਹਿਆ ਨਾ ਕਰਨਾ ਜਾਪ। ਛੁਟੇ ਕੋਸ਼, ਕਲੇਸ਼ ਅਰ ਤੀਨੋਂ ਤਾਪ।

---
1. ਦੋਹਾਂ 2. ਅਭੇਦ

ਅਬ ਤੋ ਜਾਤ-ਪਾਤ ਨਹੀਂ ਕੋਈ। ਸਹਿਜ ਸੁਭਾਵ ਹੋਇ ਸੋ ਹੋਈ।
ਸਰਬ ਕੀ ਦੇਹ ਗਿਯਾਨੀ ਕੀ ਦੇਹ ਜਾਨੋ। ਸਰਬ ਦੇਹ ਮੇਂ ਏਕ ਗਿਯਾਨੀ ਮਾਨੋ।
ਕਹੀ ਸਾਚੀ, ਯਾ ਮੇਂ ਭੇਦ ਨਾ ਕੋਈ। ਗੁਰ ਮਿਲ ਦੇਖੇ, ਸਾਚਾ ਸੋਈ।
ਗੁਰ ਸਿਖ ਮੇਂ ਕਛੁ ਭੇਦ ਨਾ ਦੇਖਾ। ਬਿਅੰਤ, ਅਚੱਲ, ਅਖੰਡ, ਅਲੇਖਾ।
ਹਿੰਦੂ ਤੁਰਕ ਭੇਖ ਪਛ ਨਾਹੀ। ਵਰਨ ਆਸ਼੍ਰਮ ਕਹੁ ਕਹੀਏ ਕਾਹੀ।
ਏਕ ਸਾਹਿਬ ਹੈ, ਹੋਰ ਨਾ ਕੋਈ। ਜਹਿ ਜਹਿ ਦੇਖੋ ਏਕੋ ਸੋਈ।
ਗਿਆਨ ਅਗਿਆਨ ਹੈ ਯਾ ਕੀ ਖੇਡਾ। ਆਪੇ ਹੈ ਇਹ ਆਪੇ ਜੇਡਾ।
ਯਾ ਕੇ ਪਾਸ ਨਾ ਰੰਚਕ ਹੋਰ। ਆਪੇ ਸਾਧ ਆਪੇ ਹੀ ਚੋਰ।
ਯਾ ਬਿਨ ਹੋਰ ਨਾ ਕੋਈ ਦੂਜਾ। ਆਪੇ ਕਰ ਹੈ ਅਪਨੀ ਪੂਜਾ।
ਆਪੇ ਆਪ ਰਹਿਆ ਭਰਪੂਰ। ਕੌਨ ਨਿਕਟ, ਕੋ ਕਹੀਏ ਦੂਰ।

**ਪ੍ਰਸ਼ਨ–** ਹੇ ਸਤਿਗੁਰ ਜੀ ! ਬਹੁਤੇ ਗਿਯਾਨੀ ਕਹਿਤੇ ਹੈਂ, ਗਿਯਾਨ ਕੇ ਹੋਏ ਤੇ ਪਿਛੇ ਦੇਹ ਜੋ ਰਹਿਤੀ ਹੈ, ਸੋ ਪ੍ਰਾਰੱਬਧ ਕੇ ਆਸਰੇ ਰਹਿਤੀ ਹੈ ? ਜੈਸੇ ਹੈ ਤੈਸੇ ਸਮਝਾਵੋ ਜੀ।

**ਉੱਤਰ–** ਹੇ ਸਿੱਖ ! ਬੇਦ ਮੇਂ ਸਰਬ ਪ੍ਰਪੰਚ ਕਲਪਤ ਰੱਖਿਆ ਹੈ। ਅੱਧਯਾਰੋਪ ਸਿੱਖ ਕੇ ਸਮਝਾਉਣੇ ਕੇ ਹਿੱਤ ਰੱਖਿਆ ਹੈ, ਜਬ ਗੁਰਾਂ ਨੇ ਅਪਬਾਦ ਕਰਾਇਆ ਤਬ ਨਿਸ ਪ੍ਰਪੰਚ ਆਤਮਾ ਮੇਂ ਤ੍ਰਈ ਕਾਲ ਅਤਿਅੰਤਾ ਝੂਠਾ ਹੂਆ ਪ੍ਰਪੰਚ। ਪ੍ਰਪੰਚ ਕੇ ਅਵਾਂਤਰ ਥੀ ਪ੍ਰਾਰੱਬਧ, ਸੋ ਭੀ ਅਤਿਅੰਤਾ ਝੂਠੀ ਹੁਈ। ਬ੍ਰਹਮ ਹੈ ਵਾਸਤ੍ਰ ਤੇ ਏਕ ਸਤਿ, ਚਿਤ, ਅਨੰਦ, ਐਸੇ ਜਾਨਣ ਵਾਲੇ ਗਿਯਾਨੀ ਮੇਂ ਕੈਸੇ ਬਣੇ ਪ੍ਰਾਰੱਬਧ। ਪ੍ਰਮਾਣ–

**ਜਿਨਿ ਜਾਤਾ ਸੋ ਤਿਸਹੀ ਜੇਹਾ॥** (ਅੰਗ-੯੩੧)

**ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥**
**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥** (ਅੰਗ-੨੭੩)

ਗਿਆਨਵਾਨ ਮੇਂ ਜਨਮ ਮਰਨ ਤ੍ਰੈਈ ਕਾਲ ਝੂਠ ਹੈ। ਪ੍ਰਾਰੱਬਧ ਕੈਸੇ ਹੋਵੇ। ਗਿਆਨ ਕੇ ਹੋਇਆਂ ਤੇ ਜੋ ਕਹੇ ਪ੍ਰਾਰੱਬਧ ਹੈ, ਸੋ ਗਿਯਾਨੀ ਨਹੀਂ। ਮੁੱਖ ਗਿਆਨੀ ਹੈ, ਝੂਠਾ ਹੈ। ਮੁੱਖ ਗਿਆਨੀ ਕਾ ਵਾਕ ਸੁਣਨਾ ਜੋਗ ਨਹੀਂ, ਕਿਉਂ ਮ੍ਰਿਤਕ ਹੈ–

**ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥**
**ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥** (ਅੰਗ-੨੫੩)

ਬ੍ਰਹਮ ਸ੍ਰੋਤ੍ਰੀ ਕਾ ਵਾਕ ਭੀ ਜਗਿਯਾਸੂ ਕੋ ਬੋਧ ਨਹੀਂ ਕਰ ਸਕਦਾ, ਅੰਧੇ ਮਲਾਹ ਵਤ ਹੈ।

**ਪ੍ਰਸ਼ਨ–** ਹੇ ਸਤਿਗੁਰ ਜੀ! ਪ੍ਰਾਰੱਬਧ ਆਪ ਨੇ ਅਤਿਅੰਤਾ ਝੂਠੀ ਕਹੀ ਹੈ। ਬੇਦ ਮੇਂ ਪ੍ਰਾਰੱਬਧ ਰੱਖੀ ਹੈ। ਤਿਸ ਕਾ ਕਿਆ ਪ੍ਰਯੋਜਨ ਹੈ ?

**ਉੱਤਰ–** ਹੇ ਸਿਖ ! ਬੇਦੋਂ ਨੇ ਜੋ ਪ੍ਰਾਰੱਬਧ ਰੱਖਿਆ ਹੈ, ਅਗਿਯਾਨੀਆਂ ਜੀਵਾਂ ਵਾਸਤੇ ਸਹਾਰਾ ਰੱਖਿਆ ਹੈ। ਸਹਾਰੇ ਬਿਨਾਂ ਅਗਿਆਨੀ ਜੀਵ ਦੁੱਖ ਪਾਵਤੇ ਥੇ। ਸੋ ਤੂੰ ਸੁਣ, ਜੈਸੇ ਦੁੱਖ ਪਾਵਤੇ ਥੇ– ਕਿਸੀ ਪੁਰਸ਼ ਨੇ ਘੋੜਾ ਮੁੱਲ ਲੀਆ ਹਜ਼ਾਰ ਰੁਪਈਏ ਨੋ, ਸੋ ਘੋੜਾ ਦੂਸਰੇ ਦਿਨ ਮ੍ਰਿਤ ਹੂਆ। ਜਿਸ ਨੇ ਹਜ਼ਾਰ ਰੁਪਯਾ ਖਰਚਿਆ ਥਾ ਸੋ ਬਡੇ ਦੁੱਖ ਕੋ ਪ੍ਰਾਪਤ ਹੂਆ। ਤਿਸ ਕੇ ਦੁੱਖ ਨਵਿਰਤ ਵਾਸਤੇ ਬੇਦ ਕਾ ਏਹ ਬਚਨ ਹੈ। ਹੇ ਭਾਈ ! ਬੇਦ ਜੋ ਪ੍ਰਾਰੱਬਧ ਕਹਿਤਾ ਹੈ, ਤੂੰ ਤਿਸ ਉੱਪਰ ਰਾਜੀ ਰਹੁ। ਸੋ ਘੋੜਾ ਪਿਛਲੇ ਜਨਮ ਜਾਮਨ ਥਾ, ਤੈਨੇ ਪਿੱਛੇ ਰੁਪਈਏ ਨਾ ਦਿਤੇ, ਹੁਣ ਤੈਥੇ ਘੋੜੇ ਦਾ ਜਨਮ ਧਾਰ ਕੇ ਦਿਵਾ ਗਿਆ ਹੈ। ਤੂੰ ਕਿਉਂ ਸੋਗ ਕਰਤਾ ਹੈਂ, ਤੈਂ ਦੇਣੇ ਹੀ ਥੇ। ਆਪਣੀ ਪ੍ਰਾਰੱਬਧ ਉਪਰ ਰਾਜੀ ਰਹੁ। ਇਸੀ ਤਰ੍ਹਾਂ ਦੇ ਅਨੇਕ ਵਿਵਹਾਰ ਹੈਂ। ਹੇ ਸਿਖ ! ਬੇਦੋਂ ਨੇ ਇਸ ਵਾਸਤੇ ਤੋਖ[1] ਰੱਖਿਆ ਹੈ। ਔਰ ਪ੍ਰਕਾਰ ਭੀ ਸੁਣ। ਕਿਸੀ ਕੇ ਬੇਟਾ ਜਨਮਿਆ, ਉਸ ਨੇ ਬਡਾ ਧਨ ਵੰਡਿਆ। ਜਬ ਵੰਡ ਚੁਕਾ ਤਾਂ ਬੇਟਾ ਮ੍ਰਿਤ ਭਇਆ। ਬਡਾ ਦੁੱਖ ਹੋਇਆ ਬੇਟੇ ਮੂਏ ਕਾ, ਸਾਥ ਹੀ ਧਨ ਗਏ ਕਾ। ਤਿਸ ਕੇ ਵਾਸਤੇ ਇਹ ਕਹਿਣਾ ਹੈ, ਹੇ ਭਾਈ ਤੇਰਾ ਬੇਟਾ ਨਹੀਂ ਥਾ, ਤੇਰਾ ਵੈਰੀ ਥਾ, ਤੈਂ ਜਿਨਾਂ ਤੇ ਧਨ ਪਿਛਲੇ ਜਨਮ ਲਇਆ ਥਾ, ਤੈਂ ਉਸਨੋ ਜਾਮਨ ਦਿਤਾ ਹੋਇਆ ਥਾ। ਇਸ ਵਾਸਤੇ ਹੁਣ ਤੇਰਾ ਬੇਟਾ ਹੋ ਕੇ ਆਪਣੀ ਜਾਮਨੀ ਉਤਰਾ ਗਿਆ, ਤੂੰ ਕਿਉਂ ਸਾਹਿਬ ਤੇ ਝੂਠਾ ਹੁੰਦਾ ਹੈਂ। ਜੋ ਤੇਰੀ ਪ੍ਰਾਰੱਬਧ ਥੀ, ਸੋ ਉਘੜ ਆਈ। ਹੇ ਸਿੱਖ ! ਇਸੀ ਤਰ੍ਹਾਂ ਕੇ ਅਨੇਕ ਦੁੱਖ ਹੈਂ, ਗਿਣੇ ਨਹੀਂ ਜਾਂਦੇ। ਇਸੀ ਵਾਸਤੇ ਪ੍ਰਾਰੱਬਧ ਬੇਦ ਮੇਂ ਰਖਿਆ ਹੈ। ਔਰ ਪ੍ਰਕਾਰ ਭੀ ਹੈ ਜੋ ਜਗਿਯਾਸੀ ਜਬ ਤੀਕਰ ਕੱਚਾ ਹੈ, ਉਸਕੇ ਊਪਰ ਭੀ ਪ੍ਰਾਰੱਬਧ ਕਾ ਤੋਖ ਹੈ। ਜਗਿਯਾਸੂ ਕੋ ਸੰਤ ਤੋਖ ਦਿੰਦੇ ਹੈਂ, ਹੇ ਜਗਿਯਾਸੀ ਜੋ ਪ੍ਰਾਰੱਬਧ ਕਰ ਆਵੈ, ਤਿਸ ਮੇਂ ਅਨੰਦ ਰਹਿਣਾ। ਜੋ ਦੇਹ ਕੋ ਸੁਖਾਦਿਕ ਹੋਵੈ, ਤਿਸ ਮੇਂ ਅਸਤ-ਬਿਅਸਤ ਨਹੀਂ ਹੋਣਾ। ਤਿਤਿਖਿਆ ਕਰਣੀ, ਕਹਿਣਾ ਜੋ ਕਛੁ ਹਮਾਰੀ ਪ੍ਰਾਰੱਬਧ ਹੋਵੇਗੀ, ਸੋਈ ਵਾਹ ਵਾਹ ਹੈ। ਐਸੇ ਕਰਕੇ ਜਗਿਯਾਸੀ ਨੋ ਭੀ ਸਹਾਰਾ ਹੈ ਪ੍ਰਾਰੱਬਧ ਕਾ। ਔਰ ਪ੍ਰਕਾਰ ਭੀ ਹੈ। ਜੋ ਮੁੱਖ ਗਿਆਨੀ ਹੈ ਔਰ ਬ੍ਰਹਮ ਸ੍ਰੋਤ੍ਰੀ ਹੈ। ਉਸਕੇ ਵਾਸਤੇ ਭੀ ਪ੍ਰਾਰੱਬਧ ਕਾ ਸਹਾਰਾ ਹੈ। ਉਨਕੋ ਤੀਨ ਪ੍ਰਕਾਰ ਕਾ ਕਰਮ ਰੱਖਿਆ ਹੈ, ਬੇਦ ਨੇ ਕਲਪਤ ਰੱਖਿਆ ਹੈ। ਜੈਸੇ ਮਾਈ, ਭਊ ਕਾ ਡਰ ਦੇਤੀ ਹੈ, ਨਿਆਣੇ ਬਾਲਕ ਕੋ। ਸੋ ਬ੍ਰਹਮ ਸ੍ਰੋਤ੍ਰੀ ਅਰ ਮੁੱਖ ਗਯਾਨੀ ਕੱਚਾ ਜਗਿਯਾਸੀ ਭੀ ਨਿਆਣੇ ਬਾਲਕ ਵਤ ਹੈ। ਸੋ ਇਨਕੇ ਪ੍ਰਤੀ ਬੇਦ ਕਾ ਕਹਿਣਾ ਇਹ ਹੈ।

ਤੀਨ ਪ੍ਰਕਾਰ ਕਾ ਜੋ ਕਰਮ ਹੈ ਸੰਚਤ, ਪ੍ਰਾਰੱਬਧ, ਕਿਰਯਾਮਾਨ।

1. **ਸੰਚਤ ਕਰਮ–** ਬਹੁਤਿਓਂ ਜਨਮੋਂ ਕਰ ਕੱਠੇ ਹੋਣੇ ਕਰਮ, ਸੋਈ ਕਹੀਏ 'ਸੰਚਤ'।
2. **ਪ੍ਰਾਰੱਬਧ ਕਰਮ–** ਜਿਨ੍ਹੋਂ ਕਰਮੋਂ ਨੇ ਦੇਹ ਦਿਤੀ ਹੈ, ਸੋਈ ਕਹੀਏ 'ਪ੍ਰਾਰੱਬਧ'।
3. **ਕਿਰਯਾਮਾਨ ਕਰਮ–** ਜੋ ਏਸ ਦੇਹ ਨੋ ਪਾਇ ਕੇ ਅਗੇ ਵਾਸਤੇ ਕਰਮ ਕਰਦਾ ਹੈ, ਸੋਈ ਕਹੀਏ 'ਕਿਰਯਾਮਾਨ'।

ਸੋ ਗਿਯਾਨੀ ਜੋ ਹੈ ਬ੍ਰਹਮ ਸ੍ਰੋਤ੍ਰੀ ਔਰ ਮੁੱਖ ਗਿਆਨੀ ਕੱਚਾ ਜਗਿਯਾਸੀ, ਇਹ ਐਸੇ ਮਾਨਤੇ ਹੈਂ, ਕਹਿਤੇ ਹੈਂ ਜਬ ਗਯਾਨ ਹੋਇਆ ਤਬ ਸੰਚਤ ਭੀ ਤੇ ਕਿਰਯਾਮਾਨ ਭੀ ਏਹ ਦੋਨੋਂ ਸੜ ਗਏ, ਪ੍ਰਾਰੱਬਧ ਰਹਿਆ।

1. ਸੰਤੋਖ

ਗਿਆਨ ਕੇ ਹੋਇਆਂ ਪ੍ਰਾਰੱਬਧ ਨਹੀਂ ਜਾਤਾ। ਜਬ ਪ੍ਰਾਰੱਬਧ ਕਰਮ ਭੋਗ ਦੇਇ ਚੁੱਕੇਗਾ ਤਬ ਗਿਆਨੀ ਕੀ ਦੇਹ ਛੁੱਟੇਗੀ। ਐਸੇ ਮੁੱਖ ਗਿਆਨੀ ਤੇ ਬ੍ਰਹਮ ਸ੍ਰੋਤ੍ਰੀ ਤੇ ਕੱਚਾ ਜਗਯਾਸੀ ਮਾਨਤੇ ਹੈਂ। ਇਨਕੇ ਵਾਸਤੇ ਬੇਦ ਮੇਂ ਐਸੇ ਭੀ ਕਹਾ ਹੈ। ਏਕ ਜੋ ਹੈ ਪ੍ਰਾਰੱਬਧ ਕਰਮ, ਤੀਨ ਪ੍ਰਕਾਰ ਕਾ ਹੋਇ ਕੇ ਭੋਗ ਦਿੰਦਾ ਹੈ- ਏਕ ਨ੍ਰਿਇੱਛਤ, ਦੂਸਰੇ ਪ੍ਰਾਇੱਛਤ, ਤੀਸਰੇ ਇੱਛਤ।

1. **ਨ੍ਰਿਇੱਛਤ–** ਜੈਸੇ ਇੱਲ੍ਹ ਹਾਰ ਮੋਤਿਓਂ ਕਾ ਲਈ ਉਡੀ ਜਾਤੀ ਥੀ, ਉਸਕੇ ਪੰਜੇ ਤੇ ਹਾਰ ਛੁੱਟ ਗਇਆ, ਇੱਲ੍ਹ ਨੇ ਇੱਛਾ ਨਹੀਂ ਕੀਤੀ, ਜੋ ਮੈਂ ਅਮਕੇ ਕੋ ਦੇਵਾਂ। ਸੁਭਾਵਕ ਹੀ ਕਿਸੀ ਕੇ ਪੱਲੇ ਮੇਂ ਜਾ ਪਿਆ। ਜਿਸਕੇ ਪੱਲੇ ਮੇਂ ਜਾ ਪਿਆ, ਉਸਨੇ ਭੀ ਇੱਛਾ ਨਹੀਂ ਸੀ ਕਰੀ, ਜੋ ਮੈਨੂੰ ਹਾਰ ਲੱਭੇ, ਏਹ ਨ੍ਰਿਇੱਛਤ ਹੀ ਲੱਭਾ। ਇਸੀ ਤਰ੍ਹਾਂ ਕੇ ਬਿਉਹਾਰ ਅਨੇਕ ਹੈਂ 'ਨ੍ਰਿਇੱਛਤ'।

2. **ਪ੍ਰਾਇੱਛਤ–** ਪ੍ਰਾਇੱਛਤ, ਏਹ ਜੋ ਆਪ ਕੋ ਲੋੜ ਨਾ ਹੋਵੇ। ਕਿਸੀ ਨੇ ਕਹਿਆ ਜੋ ਇਹ ਚੀਜ ਤੁਸੀਂ ਵਰਤੋ, ਅਥਵਾ ਖਾਣ ਵਾਲੀ ਹੋਵੇ। ਆਪ ਨੇ ਕਹਿਆ ਸਾਨੂੰ ਕੋਈ ਲੋੜ ਨਹੀਂ। ਅਗਲੇ ਕਿਹਾ ਮੇਰੀ ਇੱਛਾ ਕਰਕੇ ਜਰੂਰ ਵਰਤੋ, ਮੇਰਾ ਰਾਜੀ ਨਾਮਾ ਏਹੋ ਹੈ। ਆਪ ਨੇ ਕਿਹਾ ਭਾਈ ਤੇਰੀ ਇੱਛਾ ! ਇਹ 'ਪ੍ਰਾਇੱਛਤ' ਹੈ।

3. **ਇੱਛਤ–** 'ਇੱਛਤ' ਇਸਨੋਂ ਕਹਿਤੇ ਹੈਂ ਜੋ ਆਪਣੀ ਇੱਛਾ ਨਾਲ ਵਰਤੀਏ, ਸੋ 'ਇੱਛਤ' ਹੈ। ਸੋ ਇਸ ਮੇਂ ਬ੍ਰਹਮ ਸ੍ਰੋਤ੍ਰੀ ਨੂੰ ਤੇ ਮੁੱਖ ਗਿਆਨੀ ਨੂੰ ਤੇ ਕੱਚੇ ਜਗਿਯਾਸੀ ਨੂੰ, ਇਹ ਸਹਾਰਾ ਹੈ। ਜੋ ਕਹਿਤਾ ਹੈ, ਮੇਰੇ ਹੁਣ ਕੀ ਅਖਤਿਆਰ ਹੈ। ਭਾਵੇਂ ਕੋਈ ਭਲਾ ਬਰਤਾਰਾ ਵਰਤੇ, ਭਾਵੇਂ ਕੋਈ ਜਿਸ ਤੇ ਦੁੱਖ ਹੋਵੇ, ਨਿਰਾਦਰ ਹੋਵੇ, ਕਹਿੰਦਾ ਹੈ ਮੇਰੀ ਪ੍ਰਾਰਬਧ ਕਰਾਉਂਦੀ ਹੈ। ਹੁਣ ਮੇਰੇ ਅਖਤਿਆਰ ਕੁੱਛ ਨਹੀਂ, ਪ੍ਰਾਰਬਧ ਕਰਾਉਂਦੀ ਹੈ। ਸੋ ਜੌਣ ਸੀ ਬੁੱਧੀ ਅਗਿਯਾਨ ਸਹਿਤ ਹੈ, ਸੋਈ ਪ੍ਰਾਰਬਧ ਮਾਨਤੀ ਹੈ।

**ਪ੍ਰਸ਼ਨ–** ਹੇ ਸਤਿਗੁਰ ਜੀ ! ਸੰਤ ਆਪ ਕਹਿਤੇ ਹੈਂ, ਬ੍ਰਹਮ ਏਕ ਹੈ, ਦ੍ਵੈਤ ਤ੍ਰੈਈ ਕਾਲ ਨਹੀਂ ਹੂਈ, ਵਹੀਂ ਆਪ ਪ੍ਰਾਰਬਧ ਮਾਨਤੇ ਹੈਂ। ਜੈਸੇ ਜਥਾਰਥ ਹੈ, ਤੈਸੇ ਸਮਝਾਵੋ ਜੀ।

**ਉੱਤਰ–** ਹੇ ਸਿੱਖ ! ਪਿੱਛੇ ਮੈਂ ਕਹਿ ਆਇਆ ਹਾਂ। ਪ੍ਰਾਰੱਬਧ ਅਗਿਯਾਨੀ ਨੋ, ਕੱਚੇ ਜਗਿਯਾਸੀ ਨੋ, ਮੁੱਖ ਗਿਯਾਨੀ ਨੋ, ਬ੍ਰਹਮ ਸ੍ਰੋਤ੍ਰੀ ਨੋ, ਏਨ੍ਹਾਂ ਨੂੰ ਬੇਦ ਮੇਂ ਤੋਖ ਰਖਿਆ ਹੈ। ਜਿਸ ਗਿਯਾਨਮਾਨ ਕੋ ਸਾਖਿਯਾਤਕਾਰ ਅਨਭਉ ਹੋਇਆ ਹੈ, ਆਪਣੇ ਸਤਿ, ਚਿਤ, ਅਨੰਦ ਸਰੂਪ ਬ੍ਰਹਮ ਨੇਸਟੀ ਕੋ, ਅਤਿਯੰਤਾ ਪ੍ਰਾਰੱਬਧ ਤ੍ਰੈਈ ਕਾਲ ਝੂਠੀ ਹੈ। ਜਨਮ ਹੁੰਦਾ ਸੱਚਾ ਤਾਂ ਪ੍ਰਾਰੱਬਧ ਬਣਦੀ। ਅਜਨਮਾ ਆਤਮਾ ਮੇਂ ਕੈਸੇ ਬਣੇਗੀ ਪ੍ਰਾਰਬਧ ? ਜੋ ਕੋਈ ਮੁੱਖੋਂ ਕਹੇ ਮੈਂ ਗਿਆਨੀ ਹਾਂ, ਗਿਯਾਨ ਹੋਇਆਂ ਪ੍ਰਾਰਬਧ ਰਹਿਤਾ ਹੈ, ਤਿਸ ਕੋ ਮੁੱਖ ਗਿਯਾਨੀ ਸਮਝ ਲੈਣਾ।

**ਙੰਙਾ ਙਿਆਨੁ ਨਹੀ ਮੁਖ ਬਾਤਉ ॥**
**ਅਨਿਕ ਜੁਗਤਿ ਸਾਸਤ੍ਰ ਕਰਿ ਭਾਤਉ ॥** (ਅੰਗ-੨੫੧)

ਏਕ ਔਰ ਪ੍ਰਕਾਰ ਭੀ ਪ੍ਰਾਰੱਬਧ ਝੂਠੀ ਹੈ, ਜੇਤੀਆਂ ਦੇਹਾਂ ਅਸਥਾਵਰ ਜੰਗਮ ਹੈਂ, ਸਭ ਪੰਜ ਤੱਤ ਕੀਆਂ ਹੈਂ। ਅਕਾਸ਼ ਨਾ ਹਿੰਦੂ ਹੈ, ਨਾ ਮੁਸਲਮਾਨ ਹੈ। ਪੌਣ ਨਾ ਹਿੰਦੂ ਹੈ, ਨਾ ਮੁਸਲਮਾਨ ਹੈ। ਅਗਨ ਭੀ ਨਾ ਹਿੰਦੂ ਹੈ,

ਨਾ ਮੁਸਲਮਾਨ ਹੈ। ਪਾਣੀ ਨਾ ਹਿੰਦੂ ਹੈ, ਨਾ ਮੁਸਲਮਾਨ ਹੈ। ਮਿਟੀ ਨਾ ਹਿੰਦੂ ਹੈ, ਨਾ ਮੁਸਲਮਾਨ ਹੈ। ਸਾਹਿਬ ਸਰਬੱਗ ਹੈ ਨਾ ਹਿੰਦੂ ਹੈ, ਨਾ ਮੁਸਲਮਾਨ ਹੈ। ਤੱਤ ਭੀ ਸਰਬ ਕੇ ਏਕ ਹੈਂ, ਸਾਹਿਬ ਸਦਾ ਏਕ ਹੈ। ਜਾਤ ਬਰਨ ਆਸ਼ਰਮ ਤੱਤਾਂ ਵਿੱਚ ਨਾ ਬਣੇ। ਸਾਹਿਬ ਵਿੱਚ ਤੱਤ ਕਲਪਿਤ ਹੈਂ। ਸਾਹਿਬ ਏਕ ਹੀ ਹੈ। ਬਰਨ, ਆਸ਼੍ਰਮ ਅਤਿਅੰਤਾ ਝੂਠੇ ਹੋਏ। ਬਰਨ, ਆਸ਼੍ਰਮਾਂ ਕੇ ਅਨੁਸਾਰ ਹੋਣੇ ਥੇ ਕਰਮ, ਕਰਮਾਂ ਤੇ ਬਣਨੀ ਥੀ ਪ੍ਰਾਰੱਬਧ, ਸੋ ਨਾ ਬਣੀ। ਐਸੀ ਝੂਠੀ ਨੋ ਜੋ ਸੱਚੀ ਕਹੇ, ਤਿਸਤੇ ਝੂਠਾ ਪਰੇ ਕੌਣ ਹੈ ?

**ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾ ਗਉਣੁ ਭਇਆ॥** (ਅੰਗ-੯੪੦)

ਜੋ ਐਥੇ ਹੁਣ ਕਰਮ ਕਰੀਦੇ ਹੈਂ, ਸੋਈ ਬਣਨੇ ਥੇ ਪ੍ਰਾਰੱਬਧ। ਆਗੇ ਨੋ ਆਤਮਾ ਮੇਂ ਅੱਗਾ ਪਿੱਛਾ ਨਹੀਂ, ਜਨਮ ਨਹੀਂ। ਸਾਹਿਬ ਤੇ ਭਿੰਨ ਦੂਜੀ ਵਸਤੂ ਤ੍ਰੈਈ ਕਾਲ ਨਹੀਂ ਹੋਈ। ਪ੍ਰਾਰੱਬਧ ਕੈਸੇ ਬਣੇ? ਜੋ ਕੋਈ ਕਹੇ, ਮੈਂ ਗਿਯਾਨੀ ਹਾਂ, ਪ੍ਰਾਰੱਬਧ ਕੇ ਅਨੁਸਾਰ ਭੋਗ ਹੈਂ, ਸੋ ਮਹਾਂ ਝੂਠਾ ਹੈ। ਮੁੱਖ ਗਿਯਾਨੀ ਹੈ, ਸ੍ਰੋਤ੍ਰੀ ਹੈ, ਬ੍ਰਹਮ ਨੇਸ਼ਟੀ ਨਹੀਂ। ਪ੍ਰਪੰਚੀ ਹੈ, ਕੁਬੁੱਧੀ ਹੈ, ਮੂਰਖ ਹੈ, ਦੇਹ ਅਭਿਮਾਨੀ ਹੈ। ਨਾਲੇ ਕਹੇ ਮੈਂ ਗਿਯਾਨੀ ਹਾਂ, ਸਤਿ ਹਾਂ, ਚੇਤੰਨ ਹਾਂ, ਅਨੰਦ ਹਾਂ, ਮੇਰੇ ਮੇਂ ਜਨਮ ਮਰਨ ਤ੍ਰੈਈ ਕਾਲ ਝੂਠ ਹੈ, ਐਸੇ ਬੋਲੇ, ਫੇਰ ਪ੍ਰਾਰੱਬਧ ਕੋ ਸਤਿ ਮਾਨੇ। ਅੰਤਹਕਰਣ ਤੇ ਕਰਮੋਂ ਕਾ ਅਧਯਾਸ ਨਾ ਟੂਟੇ, ਸੋਈ ਮੁੱਖ ਗਿਯਾਨੀ ਹੈ-

**ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥**
**ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥** (ਅੰਗ-੨੫੩)

ਖਟ (6) ਸਾਸ਼ਤ੍ਰਾਂ ਨੂੰ ਪੜ੍ਹਨੇ ਤੇ ਗਿਯਾਨੀ ਨਹੀਂ ਹੁੰਦਾ, ਪੂਰੇ ਗੁਰ ਤੇ ਗਿਯਾਨ ਹੁੰਦਾ ਹੈ। ਤਿੰਨ ਪੁਰਸ਼ ਸਨ- ਇੱਕ ਨੇ ਮਾਰੂਥਲ ਕੋ ਦੇਖ ਕੇ ਕਿਹਾ, ਬਡਾ ਭਾਰਾ ਦਰਿਆਉ ਹੈ, ਤਰਿਆ ਨਹੀਂ ਜਾਣਾ, ਅਖੀਂ ਮੀਟ ਕੇ ਨਿਰਾਸ਼ ਹੋ ਕੇ ਬੈਠ ਗਿਆ। ਦੂਜੇ ਨੂੰ ਬੀ ਦਰਿਆਉ ਨਜ਼ਰ ਆਇਆ, ਉਸਨੇ ਕੱਖ ਕਾਨੇ ਕਠੇ ਕਰਕੇ ਤੁਲਾ ਬਨਾਇਆ। ਤੀਸਰੇ ਨੇ ਕਿਹਾ ਤੂੰ ਅੱਖਾਂ ਮੀਟ ਕੇ ਨਿਰਾਸ ਨਾ ਹੋਹੁ। ਦੂਜੇ ਨੂੰ ਕਿਹਾ ਤੇਰਾ ਤੁਲਾ ਬੰਨ੍ਹਣਾ ਬਿਅਰਥ ਹੈ। ਮੇਰੇ ਮਗਰ ਚਲੇ ਆਵੋ, ਦੋਹਾਂ ਨੂੰ ਪਾਰ ਕਰ ਦਿੱਤਾ, ਭਰਮ ਕੇ ਦਰਿਆਓ ਤੇ, ਇਹ ਦ੍ਰਿਸ਼ਟਾਂਤ ਹੈ। ਦ੍ਰਿਸ਼ਟਾਂਤ ਏਹ ਹੈ ਜੇਹੜੇ ਕਹਿੰਦੇ ਹੈਂ ਇਹ ਜਗਤ ਕਿਨੇ ਨਹੀਂ ਤਰਿਆ, ਸਾਤੇ ਕਦ ਤਰ ਹੋਇਆ, ਏਹ ਅਖੀਂ ਮੀਟੀ ਬੈਠੇ ਹੈਂ, ਅਗਿਯਾਨੀ ਅਕਲਾਂ ਦੇ ਅੰਨ੍ਹੇ ਮੂੜ੍ਹ ਹੈਂ। ਜਿਹੜਾ ਦੂਜਾ ਪੁਰਸ਼ ਤੀਰਥ ਬ੍ਰਤ ਕਰਦਾ ਹੈ, ਇਹ ਤੁਲਾ ਬੰਨਦਾ ਹੈ। ਗਿਯਾਨਵਾਨ ਤੀਜਾ ਦੋਹਾਂ ਨੂੰ ਜਗਤ ਸਮੁੰਦਰ ਤੇ ਪਾਰ ਕਰ ਦਿੰਦਾ ਹੈ, ਗਿਆਨ ਦੇ ਕੇ, ਕੁੱਛ ਦੇਰ ਨਹੀਂ ਲੱਗਦੀ। ਦੋਹਾਂ ਪੁਰਸ਼ਾਂ ਨੇ ਸੁੱਖ ਪਾਇਆ। ਉਥੇ ਮਾਰੂਥਲ ਵਿੱਚ ਦਰਿਆਉ ਝੂਠਾ ਤ੍ਰੈਈ ਕਾਲ ਥਾ। ਏਥੇ ਬ੍ਰਹਮ ਵਿੱਚ ਜਗਤ ਝੂਠਾ ਤ੍ਰੈਈ ਕਾਲ ਥਾ। ਅਣਹੁੰਦਾ ਹੀ ਭਾਸਿਆ ਸੀ, ਅਗਿਯਾਨੀ ਨੂੰ। ਜਗਿਯਾਸੀ ਕੋ ਪੂਰੇ ਸਤਿਗੁਰ, ਜਗਤ ਕਾ ਭਰਮ ਦੂਰ ਕਰਕੇ ਬ੍ਰਹਮ ਜਣਾ ਦਿੰਦੇ ਹੈਂ। ਬ੍ਰਹਮ ਮੇਂ ਜਗਤ ਹੈ ਹੀ ਨਹੀਂ, ਬ੍ਰਹਮ ਹੀ ਹੈ।

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥** (ਅੰਗ-੧)

ਇਤਿ ਸ੍ਰੀ ਭਰਮ ਤੋੜ ਗ੍ਰੰਥ ਸ੍ਰੀ ਸਾਹਿਬ ਮੋਹਰਿ ਸਿੰਘ ਜੀ ਕ੍ਰਿਤ ਸਮਾਪਤੰ॥ ਸੁਭ ਮਸਤੰ॥

❑

ੴ ਸਤਿਗੁਰ ਪ੍ਰਸਾਦਿ॥

# ਬੈਂਤਾਂ (ਭਾਗ ੧)

## ਅਥ ਬੈਂਤਾਂ ਸ੍ਰੀ ਸਾਹਿਬ ਮੋਹਰਿ ਸਿੰਘ ਕ੍ਰਿਤ ਲਿਖਯਤੇ॥

**ਊਣੰ** ਊਣਾ ਨਹੀਂ ਸਦਾ ਸਰੂਪ ਮੇਰਾ, ਹਰਿ ਰੂਪ ਦੇ ਵਿੱਚ ਸਮਾਇਆ ਹੈ।
ਇਕੋ ਇਕੋ ਕਰ ਬੇਦ ਪੁਕਾਰਦੇ, ਦੂਜਾ ਕਿਸੇ ਨਾ ਆਖ ਸੁਣਾਇਆ ਹੈ।
ਨਿਰਗੁਣ ਸਰਗੁਣ ਸਰੂਪ ਹੈ ਸਦਾ ਇਕੋ, ਸੋਈ ਜਾਣਦਾ ਜਿਸੇ ਜਣਾਇਆ ਹੈ।
ਮੋਹਰਿ ਸਿੰਘ ਨਾ ਆਪ ਥੀ ਜੁਦਾ ਹੋਇਆ, ਤੀਨੋਂ ਕਾਲ ਹੀ ਸਚ ਸਮਾਇਆ ਹੈ॥੧॥
**ਐਨ** ਅਨੇਕ ਸਿਯਾਣਿਆਂ ਮਤਿ ਏਹਾ, ਬਿਨਾ ਆਪ ਥੀਂ ਹੋਰ ਨਾ ਜਾਣਿਆ ਹੀ।
ਏਹੋ ਅਰਜਨ ਨੂੰ ਕ੍ਰਿਸ਼ਨ ਪੁਕਾਰ ਕਹਿਆ, ਸਰਬ ਆਪਣਾ ਆਪ ਵਖਾਣਿਆ ਹੀ।
ਸਮਝ ਇਸੇ ਨੂੰ ਆਸ਼ਕ ਮਨਸੂਰ ਹੋਇਆ, ਡਰ ਕਾਲ ਕਾ ਜਿਗਰ ਨਾ ਆਣਿਆ ਹੀ।
ਮੋਹਰਿ ਸਿੰਘ ਜੇ ਆਪਣਾ ਆਪ ਹੀ ਹੈ, ਕਹੋ ਕਿਸਨੇ ਕੌਣ ਪਛਾਣਿਆ ਹੀ॥੨॥
**ਏ** ਆਰਫਾਂ ਨਾਲ ਹੈ ਪ੍ਰੇਮ ਮੇਰਾ, ਡਰ ਕਾਲ ਦਾ ਸਿਰੋਂ ਚੁਕਾਇਆ ਹੀ।
ਗਇਆ ਭਰਮ ਤੇ ਰਹਿਣਾ ਹੈ ਪ੍ਰਮਾਨੰਦਾ, ਅਖੰਡ ਸੱਚ ਸਰੂਪ ਨੂੰ ਪਾਇਆ ਹੀ।
ਨਹੀਂ ਇਸ਼ਟ ਅਨਿਸ਼ਟ ਦੀ ਕਾਣਿ ਰਹੀ, ਗੁਰਾਂ ਸੱਚਿਆਂ ਸੱਚ ਦਿਖਾਇਆ ਹੀ।
ਮੋਹਰਿ ਸਿੰਘ ਤੂੰ ਸਰਬ ਮੇਂ ਰਮ ਰਹਿਆ, ਵਿੱਚੋਂ ਦੂਸਰਾ ਭਾਉ ਉਠਾਇਆ ਹੀ॥੩॥
**ਸੇ** ਸਮਝ ਖਾਂ ਰੂਪ ਤੂੰ ਆਪਣੇ ਨੂੰ, ਭੁੱਲ ਆਪ ਥੀਂ ਕਿਉਂ ਦੁੱਖ ਪਾਉਂਨਾ ਹੈਂ।
ਅਲਪ ਦੁਨੀਆਂ ਦੇ ਨਾਲ ਬੱਝ ਕੇ ਤੂੰ, ਕਿਉਂ ਆਪਣਾ ਜਨਮ ਗੁਆਉਂਨਾ ਹੈਂ।
ਇਕ ਦੰਮ ਦਾ ਕੁੱਝ ਬਿਸਾਹੁ ਨਾਹੀਂ, ਸਾਸ ਸਾਸ ਕਿਉਂ ਬ੍ਰਿਥਾ ਗੁਆਉਂਨਾ ਹੈਂ।
ਮੋਹਰਿ ਸਿੰਘ ਮਿਲੇ ਗੁਰਾਂ ਪੂਰਿਆਂ ਨੂੰ, ਹਰਿ ਰੂਪ ਦੇ ਵਿੱਚ ਸਮਾਉਂਨਾ ਹੈਂ॥੪॥
**ਹੇ** ਹਰਿ ਰੰਗ ਦੇ ਵਿੱਚ ਮਹਿਬੂਬ ਮੇਰਾ, ਕਹੋ ਕਿਸ ਨੂੰ ਆਖ ਸੁਣਾਈਏ ਜੀ।
ਜਿਤ ਤਿਤ ਹੀ ਸਰਬ ਸਮਾਇ ਰਹਿਆ, ਦੂਜਾ ਹੋਇ ਤਾਂ ਢੂੰਡਣ ਜਾਈਏ ਜੀ।
ਅਸਤੀ, ਭਾਤੀ, ਪਿਰਯੇ ਸਰੂਪ ਹੈ ਜੀ, ਕਹੁ ਕਿਸ ਤੇ ਰੱਬ ਲੁਕਾਈਏ ਜੀ।
ਮੋਹਰਿ ਸਿੰਘ ਹੈ ਸਚਿਦਾਨੰਦ ਏਹੋ, ਵਿੱਚੋਂ ਦੂਸਰਾ ਭਾਉ ਉਠਾਈਏ ਜੀ॥੫॥

**ਕੇ** ਕੂਕ ਕੇ ਸੰਤ ਪੁਕਾਰਦੇ ਹੈਂ, ਇਹੁ ਜਗਤ ਹੈ ਹਰਿ ਦਾ ਰੂਪ ਪਿਆਰੇ।
ਜਿਵੇਂ ਭਾਵਣਾ ਵਿੱਚ ਮ੍ਰਿਤਕਾ ਹੈ, ਤਿਵੇਂ ਬ੍ਰਹਮ ਸਰੂਪ ਹੈ ਇਕ ਸਾਰੇ।
ਜੀਵ ਈਸ਼੍ਵਰ ਦਾ ਕਦੇ ਨਾ ਭੇਦ ਹੋਇਆ, ਏਹੋ ਆਖ ਸੁਣਾਉਂਦੇ ਬੇਦ ਚਾਰੇ।
ਮੋਹਰਿ ਸਿੰਘ ਹੋਰ ਘੱਟ ਨਹੀਂ ਵੱਧ ਕੋਈ, ਸਤਿ ਚਿਤ ਅਨੰਦ ਹੈ ਰੂਪ ਸਾਰੇ॥੬॥
**ਖ਼ੇ** ਖ਼੍ਵਾਬ ਤੇਰਾ ਸੰਸਾਰ ਹੈ ਜੀ, ਅਗਿਯਾਨ ਨੀਂਦ ਨੇ ਚੱਕ ਬਣਾਇਆ ਹੀ।
ਜਿਵੇਂ ਭੂਖਣਾਂ ਦੇ ਵਿੱਚ ਹੇਮ ਛਪਿਆ, ਤਿਵੇਂ ਆਪਣਾ ਆਪ ਭੁਲਾਇਆ ਹੀ।
ਅਵਿਦਿਆ ਨੀਂਦ ਤੇ ਜਾਗਿਯਾਂ ਸਮਝ ਪਿਆ, ਜੜ੍ਹ ਮੂਲ ਤੇ ਜਗਤ ਉਠਾਇਆ ਹੀ।
ਬਿਨਾਂ ਗੁਰਾਂ ਤੇ ਕਿਸੇ ਨਾ ਜਾਣਿਆ ਹੀ, ਮੋਹਰਿ ਸਿੰਘ ਨੇ ਆਖ ਸੁਣਾਇਆ ਹੀ॥੭॥
**ਗੇ** ਗਮ ਗਇਆ ਸਈਓ ਮੇਰੀਓ ਨੀ, ਮੈਂ ਤਾਂ ਸੱਚ ਸਰੂਪ ਨੂੰ ਪਾਇਆ ਹੀ।
ਕੂੜੀ ਦੁਨੀਯਾਂ ਦੇ ਨਾਲੋਂ ਨੇਹੁ ਤੁਟਾ, ਬ੍ਰਣ ਆਸ਼੍ਰਮ ਦਾ ਭਰਮ ਚੁਕਾਇਆ ਹੀ।
ਰਹਿਆ ਕਰਮ ਨਾ ਜਗਤ ਦਾ ਭਰਮ ਮੈਨੂੰ, ਦੇਹ ਭਾਵ ਨੂੰ ਸਮਝ ਉਠਾਇਆ ਹੀ।
ਮੋਹਰਿ ਸਿੰਘ ਨਾ ਯਾਰ ਥੀਂ ਜੁਦਾ ਹੋਇਆ, ਹਰਿ ਜੀਹਦੇ ਵਿੱਚ ਸਮਾਇਆ ਹੀ॥੮॥
**ਘੇ** ਘਰ ਦੇ ਵਿੱਚ ਹੈ ਸੱਚ ਤੇਰੇ, ਬਾਹਰ ਜੰਗਲੀਂ ਢੂੰਡਣ ਕਿਉਂ ਜਾਉਂਨਾ ਹੈ।
ਜਿਸ ਰੱਬ ਥੀਂ ਜੁਦਾ ਨਾ ਕੁੱਝ ਹੋਇਆ, ਤਿਸਨੂੰ ਤ੍ਰਿਕੁਟੀ ਧਿਯਾਨ ਲਗਾਉਂਨਾ ਹੈ।
ਜਿਵੇਂ ਬਸਤ੍ਰਾਂ ਦੇ ਵਿੱਚ ਸੂਤ ਇਕੋ, ਰੋਮ ਰੋਮ ਮੇਂ ਤੂੰ ਹੀ ਸਮਾਉਂਨਾ ਹੈ।
ਮੋਹਰਿ ਸਿੰਘ ਜੇ ਦੂਸਰਾ ਨਹੀਂ ਕੋਈ, ਕਹੁ ਕਿਸਤੇ ਤੂੰ ਗ਼ਮ ਖਾਉਂਨਾ ਹੈਂ॥੯॥
**ਙੇ** ਙਿਆਨੀ ਤਿਸੇ ਨੂੰ ਆਖੀਏ ਜੀ, ਜਿਨ ਆਪਣਾ ਆਪ ਪਛਾਣਿਆ ਹੀ।
ਬ੍ਰਹਮੇ ਆਦਿ ਤੇ ਚੀਟੀ ਪ੍ਰਜੰਤ ਤਾਈਂ, ਸਰਬ ਆਪਣਾ ਆਪ ਵਖਾਣਿਆ ਹੀ।
ਭਰਮ ਜਗਤ ਦਾ ਖੋਇ ਨਿਰਸੰਸ ਹੋਇਆ, ਦੇਵੀ ਦੇਵ ਦਾ ਗ਼ਮ ਨਾ ਜਾਣਿਆ ਹੀ।
ਮੋਹਰਿ ਸਿੰਘ ਤੂੰ ਸਦਾ ਪ੍ਰਸਿੰਨ ਰਹਿੰਦਾ, ਖ਼ੁਦ ਆਪ ਨੂੰ ਬ੍ਰਹਮ ਪਛਾਣਿਆ ਹੀ॥੧੦॥
**ਚੇ** ਚਿਰ ਨਹੀਂ ਜ਼ਰਾ ਲਗੇ ਤੈਨੂੰ, ਜੇ ਤੈਂ ਸੱਚ ਸਰੂਪ ਨੂੰ ਪਾਉਂਣਾ ਹੀ।
ਲਾਜ ਜਗਤ ਦੀ ਛੱਡ ਕੇ ਆਉ ਪਿਆਰੇ, ਜੇ ਡਰੁ ਕਾਲ ਕਾ ਸਿਰੋਂ ਚੁਕਾਉਂਣਾ ਹੀ।
ਜਿਵੇਂ ਸ਼ਸਤ੍ਰਾਂ ਦੇ ਵਿੱਚ ਲੋਹਾ ਦਿਸੇ, ਬ੍ਰਹਮ ਤੇਰੇ ਹੀ ਵਿੱਚ ਲਖਾਉਂਣਾ ਹੀ।
ਮੋਹਰਿ ਸਿੰਘ ਕਹੇ ਜਾਣ ਆਪ ਤਾਈਂ, ਤੈਥੋਂ ਹੋਰ ਨਾ ਭਿੰਨ ਦਿਖਾਉਂਣਾ ਹੀ॥੧੧॥
**ਛੇ** ਛਿਦ੍ਰ ਨਹੀਂ ਕੋਈ ਜਰਾ ਇਸ ਮੇਂ, ਇਹ ਸਦਾ ਅਡਿੱਗ ਸਰੂਪ ਹੈ ਜੀ।
ਤੁੱਲ ਇਸਦੀ ਦੂਸਰਾ ਹੋਰ ਨਾਹੀਂ, ਘਟ ਘਟ ਚੇਤੰਨ ਅਨੂਪ ਹੈ ਜੀ।
ਜਿਵੇਂ ਸਰਬ ਖਿਲੌਨਿਆਂ ਖੰਡ ਇੱਕੋ, ਤਿਵੇਂ ਸਰਬ ਮੇਂ ਬ੍ਰਹਮ ਸਰੂਪ ਹੈ ਜੀ।

ਮੋਹਰਿ ਸਿੰਘ ਨਾ ਜਗਤ ਹੈ ਕਾਲ ਤਿੰਨੇ, ਏਹੁ ਵਿਸ਼ਿਸ਼ਟ ਨੇ ਕੀਆ ਨਿਰੂਪ ਹੈ ਜੀ॥੧੨॥
**ਜੇ** ਜਾਗ ਕੇ ਦੇਖ ਸਰੂਪ ਤੂੰ ਆਪਣੇ ਨੂੰ, ਤੇਰੇ ਬਾਝ ਨਾ ਦੂਸਰਾ ਦਿਸਦਾ ਹੈ।
ਜਿਵੇਂ ਜਲ ਥੀਂ ਫੇਨ[1] ਉਤਪਤ ਹੋਇਆ, ਵਿੱਚ ਜਲ ਹੀ ਦੇ ਫੇਰ ਫਿਸਦਾ ਹੈ।
ਤਿਵੇਂ ਬ੍ਰਹਮ ਹੀ ਤੇ ਜਗ ਉਪਜਿਆ ਹੀ, ਉਠ ਬ੍ਰਹਮ ਦੇ ਵਿੱਚ ਹੀ ਮਿਸਦਾ ਹੈ।
ਮੋਹਰਿ ਸਿੰਘ ਨਾ ਸਰਬ ਥੀਂ ਜੁਦਾ ਹੋਇਆ, ਇਕ ਆਪਣਾ ਆਪ ਹੀ ਦਿਸਦਾ ਹੈ॥੧੩॥
**ਝੇ** ਝਲਕ ਮਹਿਬੂਬ ਦੀ ਜਿਨ੍ਹਾਂ ਦੇਖੀ, ਜੀਵ ਭਾਵ ਦਾ ਖੋਜ ਮਿਟਾਇਆ ਹੀ।
ਸਰੂਪ ਆਪਣਾ ਪਾਇ ਪ੍ਰਸੰਨ ਹੋਇਆ, ਦੂਜਾ ਭਾਲਣਾ ਦਿਲੋਂ ਚੁਕਾਇਆ ਹੀ।
ਬਿਨਾਂ ਆਪ ਥੀਂ ਹੋਰ ਨਾ ਦਿਸਦਾ ਹੈ, ਸੁਰਗ ਨਰਕ ਦਾ ਭਰਮ ਉਠਾਇਆ ਹੀ।
ਮੋਹਰਿ ਸਿੰਘ ਨੇ ਆਪ ਕੋ ਆਪ ਡਿੱਠਾ, ਵਿੱਚੋਂ ਦੂਸਰਾ ਭਾਉ ਗੁਆਇਆ ਹੀ॥੧੪॥
**ਵੇ** ਵਾਨਿ ਕੇ ਦੇਖ ਖ਼ੁਦ ਆਪ ਤਾਈਂ, ਸਰਬ ਭੂਤ ਮੇਂ ਤੂੰ ਹੀ ਸਮਾਉਂਨਾ ਹੈਂ।
ਬ੍ਰਾਹਮਣ ਹੋਇ ਕੇ ਗਾਇਤ੍ਰੀ ਗੁਪਤ ਜਪੇ, ਤੁਰਕ ਹੋਇ ਕੇ ਬਾਂਗ ਸੁਣਾਉਂਨਾ ਹੈਂ।
ਮੋਨੀ ਹੋਇ ਕੇ ਮੋਨ ਕੋ ਧਾਰ ਰਹਿਆ, ਕਵਿਤਾ ਹੋਇ ਕੇ ਗ੍ਰੰਥ ਲਿਖਾਉਂਨਾ ਹੈਂ।
ਮੋਹਰਿ ਸਿੰਘ ਤੂੰ ਸਰਬ ਦਾ ਕਾਰਨ ਹੈਂ ਜੀ, ਤਰ੍ਹਾਂ ਤਰ੍ਹਾਂ ਦੇ ਰੂਪ ਬਣਾਉਂਨਾ ਹੈ॥੧੫॥
**ਟੇ** ਟਹਿਲ ਕਰੀਏ ਗੁਰਾਂ ਪੂਰਿਆਂ ਦੀ, ਜਨਮ ਮਰਨ ਦਾ ਭਰਮ ਚੁਕਾਇਆ ਹੀ।
ਜਿਸ ਬ੍ਰਹਮ ਨੂੰ ਬੇਦ ਪੁਕਾਰਦੇ ਹੀ, ਕ੍ਰਿਪਾ ਗੁਰਾਂ ਦੀ ਤੇ ਮੈਂ ਪਾਇਆ ਹੀ।
ਭ੍ਰਮ ਜੀਵ-ਈਸ਼੍ਵਰ ਦਾ ਖੋਇ ਖ਼ੁਦ ਆਪ ਹੋਇਆ, ਗੁਰਾਂ ਸੱਚਿਆਂ ਸਚੁ ਦਿਖਾਇਆ ਹੀ।
ਮੋਹਰਿ ਸਿੰਘ ਚਰਨ ਚੁੰਮੀਏ ਗੁਰਾਂ ਪੂਰਿਆਂ ਦੇ, ਜਿਥੋਂ ਸੱਚ ਸਰੂਪ ਨੂੰ ਪਾਇਆ ਹੀ॥੧੬॥
**ਠੇ** ਠੋਕ ਕੇ ਦੇਖੀ ਏਹ ਦੁਨੀਆਂ ਸਾਰੀ, ਮਤਲਬ ਆਪਣੇ ਨੇ ਸਭ ਅਧੀਨ ਕੀਤੇ।
ਫਸ ਕੇ ਮੁਰਦੇ ਮੂਲ ਨਹੀਂ ਸਮਝ ਕਰਦੇ, ਦਿਲੋਂ ਕਦੇ ਨਾ ਛੱਡਦੇ ਹਾਰ ਜੀਤੇ।
ਬਚਨ ਸੰਤਾਂ ਦੇ, ਮੂਰਖ ਨਹੀਂ ਦਿਲ ਧਰਦੇ, ਮਾਇਆ ਮਦ ਨੇ ਮਾਰ ਬਿਹੋਸ਼ ਕੀਤੇ।
ਮੋਹਰਿ ਸਿੰਘ ਏਹੁ ਮਨਮੁੱਖ ਨਾ ਜਾਣ ਸਕਣ, ਬੇਸਮਝ ਆਪਣੀ ਮਾਰ ਖੁਆਰ ਕੀਤੇ॥੧੭॥
**ਡੇ** ਡਿੰਭ ਤੂੰ ਕਾਸ ਪਰਖਨਾ ਹੈਂ, ਦੌਲਤ ਦੁਨੀਆਂ ਖ਼ਜ਼ਾਨੇ ਹੈ ਕੂੜ ਸਾਰੇ।
ਜਿਸ ਲਸ਼ਕਰ ਕਾ ਧਰੇਂ ਗੁਮਾਨ ਭਾਰਾ, ਇੱਕ ਦੋਇ ਦਿਨ ਨੂੰ ਹੋਣੇ ਖਾਕ ਪਿਯਾਰੇ।
ਸ੍ਵਾਸ ਨਿਕਲਦੇ ਕਿਸੇ ਨਾ ਰੋਕਣੇ ਹੀ, ਖੜ੍ਹੇ ਦੇਖਣ ਕੁਟੰਬੀ ਇਹ ਲੋਕ ਸਾਰੇ।
ਮੋਹਰਿ ਸਿੰਘ ਇਹ ਕਾਲ ਨਾ ਛਡਦਾ ਹੈ, ਗੁਰ ਬਿਨ ਭੱਜ ਕੇ ਦੇਖ ਲੈ ਕੁੰਟ ਚਾਰੇ॥੧੮॥
**ਢੇ** ਢੇਰੀ ਢਾਇ ਦਿੱਤੀ ਦ੍ਵੈਤ ਈਰਖਾ ਦੀ, ਗਿਆਨ ਬਿਬੇਕ ਨੇ ਆਇ ਦਿਲ ਮੱਲਿਆ ਹੀ।
ਜਿਸ ਅਗਿਆਨ ਨੇ ਜੀਵ ਹੈਰਾਨ ਕੀਤਾ, ਕ੍ਰਿਪਾ ਗੁਰਾਂ ਦੀ ਤੇ ਉੱਡ ਚੱਲਿਆ ਹੀ।

1. ਝੱਗ

ਸਰੂਪ ਆਪਣੇ ਨੂੰ ਅਸਾਂ ਜਾਣ ਲੀਤਾ, ਬਲ ਕਾਲ ਦਾ ਫੇਰ ਨਾ ਚੱਲਿਆ ਹੀ।
ਦੇਵੀ ਦੇਵਤੇ ਦੀ ਨਹੀਂ ਗੰਮ ਜਿਥੇ, ਮੋਹਰਿ ਸਿੰਘ ਤਿੱਥੇ ਡੇਰਾ ਮੱਲਿਆ ਹੀ॥੧੯॥
**ਣੇ** ਣੂਣ ਨਾ ਦਿਸਦੀ ਜਰਾ ਮੈਨੂੰ, ਸਦਾ ਆਪਣਾ ਆਪ ਪ੍ਰਕਾਸ਼ਦਾ ਹੈ।
ਤਿੰਨੇ ਕਾਲ ਨਾ ਸੱਚ ਥੀ ਹੋਰ ਹੋਇਆ, ਅਣਹੁੰਦੜਾ ਜਗਤ ਹੋਇਆ ਭਾਸਦਾ ਹੈ।
ਸਰਬ ਮੇਂ ਆਪ ਤੇ ਆਪ ਮੇਂ ਜਗਤ ਸਾਰਾ, ਹੋਰ ਦੂਸਰਾ ਨਾ ਏਸਦੇ ਪਾਸ ਦਾ ਹੈ।
ਮੋਹਰਿ ਸਿੰਘ ਜੋ ਖ਼ੁਦ ਇਹ ਆਪ ਹੀ ਹੈ, ਕਹੇ ਇਸ਼ਟ ਅਨਿਸ਼ਟ ਫੇਰ ਕਾਸਦਾ ਹੈ॥੨੦॥
**ਤੇ** ਤੇਗ ਫਨਾਹ ਦੀ ਸਭ ਮਾਰੇ, ਕੋਈ ਰਹਿਣਾ ਨਾਹੀਂ ਏਥੇ ਪਾਉਂਦਾ ਸੀ।
ਕ੍ਰਿਸ਼ਨ ਮਾਰ ਕੇ ਕਾਲ ਨੇ ਦੂਰ ਕੀਤਾ, ਜੇਹੜਾ ਆਪ ਨੂੰ ਰੱਬ ਕਹਾਉਂਦਾ ਸੀ।
ਅੰਤ ਰਾਮ ਨੂੰ ਮੌਤ ਨਾ ਛੱਡਿਆ ਹੀ, ਉਹ ਭੀ ਸੀਤਾ ਦਾ ਪਤੀ ਸਦਾਉਂਦਾ ਸੀ।
ਮੋਹਰਿ ਸਿੰਘ ਇਹ ਕਾਲ ਨਾ ਛੱਡਦਾ ਹੈ, ਇੱਕ ਅਕਾਲ ਨਾ ਸਮੇਂ ਵਿੱਚ ਆਉਂਦਾ ਹੀ॥੨੧॥
**ਥੇ** ਥਿਰ ਨਾ ਰਹਿਣਾ ਕਿਸੇ ਐਥੇ, ਵਾਰੀ ਆਪੋ ਆਪਣੀ ਸਭਨਾ ਜਾਵਣਾ ਹੀ।
ਜੇਹੜੇ ਪਾਤਿਸ਼ਾਹ ਸਹਿਜਾਦੜੇ ਦਿਸਦੇ ਹੀ, ਇਨਾਂ ਸਭਨਾਂ ਨੂੰ ਕਾਲ ਖਪਾਵਣਾ ਹੀ।
ਰਯਤ ਰਾਜਿਆਂ ਕਿਸੇ ਨਾ ਰਹਿਣਾ ਇਥੇ, ਮੌਤ ਸਭਨਾਂ ਨੂੰ ਬੰਨ੍ਹ ਚਲਾਵਣਾ ਹੀ।
ਮੋਹਰਿ ਸਿੰਘ ਇੱਕ ਰਹੇਗਾ ਨਾਮ ਸੱਚਾ, ਦੇਹ ਅਭਿਮਾਨੀ ਨਾ ਟਿਕ ਪਾਵਣਾ ਹੀ॥੨੨॥
**ਦੇ** ਦਿਲ ਦੇ ਵਿੱਚ ਤੂੰ ਦੇਖ ਲੈ ਖਾਂ, ਤੂੰ ਹੀ ਆਸਰਾ ਸਰਬ ਜਹਾਨ ਦਾ ਹੈਂ।
ਜਾਗ੍ਰਤ ਸੁਪਨ ਸਖੋਪਤਿ ਨੂੰ ਦੱਸਦਾ ਹੈਂ, ਸਰਬ ਇੰਦ੍ਰੀਆਂ ਤੂੰ ਹੀ ਪਛਾਣਦਾ ਹੈਂ।
ਅਗਿਯਾਨ ਗਿਯਾਨ ਤੇ ਪਰੇ ਸਰੂਪ ਤੇਰਾ, ਤੂੰ ਆਪ ਨੂੰ ਆਪ ਹੀ ਜਾਣਦਾ ਹੈਂ।
ਮੋਹਰਿ ਸਿੰਘ ਤੂੰ ਸਤਿ ਚਿੱਤ ਅਨੰਦ ਸਦਾ, ਹੋਰ ਦੂਸਰਾ ਕਿਉਂ ਤੂੰ ਮਾਨਦਾ ਹੈਂ॥੨੩॥
**ਧੇ** ਧਾਵਨੇ ਦੀ ਬਾਸਨਾ ਮਿਟ ਗਈ, ਗੁਰਾਂ ਸੋਹੰ ਨਾਮ ਜਪਾਇਆ ਹੀ।
ਜਿਸ ਸਰੂਪ ਨੂੰ ਜੋਗੀਆਂ ਧਿਯਾਨ ਲਾਇਆ, ਗੁਰਾਂ ਘਰ ਹੀ ਵਿੱਚ ਦਿਖਾਇਆ ਹੀ।
ਸਰੂਪ ਆਪਣਾ ਸਰਬ ਪ੍ਰਕਾਸ਼ਦਾ ਹੈਂ, ਕਰਮ ਧਰਮ ਦਾ ਭ੍ਰਮ ਉਠਾਇਆ ਹੀ।
ਮੋਹਰਿ ਸਿੰਘ ਤੂੰ ਸਰਬ ਮੇਂ ਪੂਰ ਰਹਿਆ, ਕਨਕ ਭੂਖਣਾਂ ਜਿਵੇਂ ਸਮਾਇਆ ਹੀ॥੨੪॥
**ਨੇ** ਨੇਮ ਏਹੋ ਸੰਤ ਦੱਸਦੇ ਹੀ, ਬਿਨ੍ਹਾ ਆਪ ਥੀਂ ਹੋਰ ਨਾ ਜਾਨਣਾ ਹੀ।
ਦਇਆ ਸਰੂਪ ਨੂੰ ਸਮਝ ਪ੍ਰਸਿੰਨ ਰਹਿਣਾ, ਭਰਮ ਜਗਤ ਦਾ ਦਿਲੋਂ ਉਠਾਲਣਾ ਹੀ।
ਸੰਤੋਖ਼ ਇਸੇ ਨੂੰ ਆਖਦੇ ਸੰਤ ਸੱਭੇ, ਜਾਣ ਆਪ ਨੂੰ ਫੇਰ ਨਾ ਭਾਲਣਾ ਹੀ।
ਤਿੰਨੇ ਕਾਲ ਨਾ ਸਤ ਥੀਂ ਹੋਰ ਹੋਇਆ, ਮੋਹਰਿ ਸਿੰਘ ਏਹੁ ਸਤਿ ਕਰ ਜਾਨਣਾ ਹੀ॥੨੫॥
**ਪੇ** ਪਾਸ ਨਾ ਤੇਰੇ ਦੂਸਰਾ ਹੈ, ਕਿਸ ਨੂੰ ਤ੍ਰਿਕੁਟੀ ਧਿਯਾਨ ਲਗਾਉਂਨਾ ਹੈਂ।

ਤਿੰਨੇ ਕਾਲ ਨਾ ਤੈਥੋਂ ਜੁਦਾ ਹੋਇਆ, ਭੁੱਲ ਆਪ ਥੀਂ ਕਿਉਂ ਦੁੱਖ ਪਾਉਂਨਾ ਹੈਂ।
ਕਸ਼ਟ ਕੀਤਿਆਂ ਹੱਥ ਨਾ ਕੁੱਝ ਆਊ, ਧੂਣੀ ਲਾਇ ਸਰੀਰ ਸੜਾਉਂਨਾ ਹੈਂ।
ਮੋਹਰਿ ਸਿੰਘ ਬਿਨਾਂ ਸਰੂਪ ਸਮਝਿਆਂ ਥੀਂ, ਅੱਗ ਭਰਮ ਕੇ ਜਨਮ ਗਵਾਉਂਨਾ ਹੈਂ॥੨੬॥

**ਫੇ** ਫਰਕ ਨਾ ਦਿਸਦਾ ਜ਼ਰਾ ਮੈਨੂੰ, ਸਰੂਪ ਆਪਣਾ ਸਰਬ ਸਮਾਇਆ ਹੈ।
ਬਿਨਾਂ ਸੱਚ ਥੀਂ ਦੂਸਰੀ ਠਉਰ ਨਾਹੀਂ, ਗੁਰਾਂ ਪੂਰਿਆਂ ਆਖ ਸੁਣਾਇਆ ਹੈ।
ਵਰਣ ਆਸ਼ਰਮ ਦੀ ਹੱਦ ਨੂੰ ਦੂਰ ਕੀਤਾ, ਜਨਮ-ਮਰਨ ਦਾ ਭਰਮ ਗਵਾਇਆ ਹੈ।
ਮੋਹਰਿ ਸਿੰਘ ਨੇ ਆਪ ਕੋ ਆਪ ਡਿੱਠਾ, ਹੋਰ ਦੂਜਾ ਨਾ ਨਦਰੀ ਆਇਆ ਹੈ॥੨੭॥

**ਬੇ** ਬੰਧਨ ਗੁਰ ਨੇ ਦੂਰ ਕੀਤੇ, ਬਿਭੂ ਪੂਰਨ ਸਰਬ ਸਮਾਇਆ ਹੀ।
ਜਿਵੇਂ ਬਾਸਣਾ[1] ਦੇ ਵਿੱਚ ਤਾਂਬਾ ਇੱਕੋ, ਜਗਤ ਬ੍ਰਹਮ ਦੇ ਵਿੱਚ ਚਖਾਇਆ ਹੀ।
ਜਿਸ ਸੱਚ ਨੂੰ ਗ੍ਰੰਥ ਸਭ ਖੋਜਦੇ ਹੈਂ, ਗੁਰਾਂ ਘਟ ਹੀ ਵਿੱਚ ਲਖਾਇਆ ਹੀ।
ਕ੍ਰਿਪਾ ਗੁਰਾਂ ਦੀ ਹੋਈ ਹੈ ਮੋਹਰਿ ਸਿੰਘ, ਤੈਨੂੰ ਭਰਮ ਤੇ ਪਾਰ ਲੰਘਾਇਆ ਹੀ॥੨੮॥

**ਭੇ** ਭਰਮ ਨਾ ਛੁੱਟਿਯੋ ਜ਼ਰਾ ਤੈਥੋਂ, ਕਰਮ ਧਰਮ ਦਾ ਸੰਗਲ ਪਾਇਓ ਹੀ।
ਧਰਮ ਸਾਸ਼ਤ੍ਰਾਂ ਦੇ ਕਹੇ ਫਿਰੇਂ ਭ੍ਰਮਦਾ, ਤੂੰ ਨਾਉਂ ਨਿਰਮਲਾ ਕਿਉਂ ਰਖਾਇਓ ਹੀ।
ਗਯਾ, ਬਦਰੀ ਜਾਇ ਖੁਆਰ ਹੋਇਓਂ, ਮਥਾ ਜੜ੍ਹ ਦੇ ਨਾਲ ਭਨਾਇਓ ਹੀ।
ਨਿਰਮਲ ਤੇ ਈ ਹੋਏ ਹੈਂ ਮੋਹਰਿ ਸਿੰਘਾ, ਸਰੂਪ ਆਪਣੇ ਨੂੰ ਜਿਨ੍ਹਾਂ ਪਾਇਓ ਹੀ॥੨੯॥

**ਮੇ** ਮਾਨ ਡਿੰਭ ਨੇ ਮਾਰ ਖੁਆਰ ਕੀਤੋ, ਨਾਉਂ ਦੇਹ ਦਾ ਸਾਧ ਰਖਾਇਓ ਹੀ।
ਇਸ ਹੱਡ ਚੰਮ ਦੇ ਪਿੰਜਰੇ ਰਹਿਣਾ ਨਾਹੀਂ, ਅਣਹੁੰਦੜਾ ਮਾਣ ਬਧਾਇਓ ਹੀ।
ਸਮਝ ਆਪਣੀ ਮੂਲ ਨਾ ਜਾਣਦਾ ਹੈ, ਪੰਜ ਕੋਸ਼ ਦਾ ਨਾਮ ਧਰਾਇਓ ਹੀ।
ਮੋਹਰਿ ਸਿੰਘ ਬਿਨਾਂ ਗਿਆਨ ਨਾ ਛੁੱਟਣਾ ਹੈ, ਸਰਬ ਸੰਤਾਂ ਨੇ ਆਖ ਸੁਣਾਇਓ ਹੀ॥੩੦॥

**ਯੇ** ਯਾਰ ਤੂੰ ਆਪਦਾ ਆਪ ਹੀ ਹੈਂ, ਨਰ ਨਾਰੀ ਹੁਇ ਖੇਲ ਰਚਾਇਓ ਹੀ।
ਚਾਰੇ ਖਾਣੀ ਤੇ ਬਾਣੀ ਹੈ ਰੂਪ ਤੇਰਾ, ਇਕ ਆਪ ਹੀ ਸਰਬ ਸਮਾਇਓ ਹੀ।
ਪੰਜੇ ਤੱਤਾਂ ਤੇ ਤਿੰਨੇ ਹੈਂ ਗੁਣ ਆਪੇ, ਹੋਰ ਦੂਜਾ ਨਾ ਕਦੇ ਬਣਾਇਓ ਹੀ।
ਸੁਤੇ ਪ੍ਰਕਾਸ਼ ਹੈ ਸੱਚ ਇੱਕੋ, ਮੋਹਰਿ ਸਿੰਘ ਦੂਸਰਾ ਭਾਓ ਗਵਾਇਓ ਹੀ॥੩੧॥

**ਰੇ** ਰਮਿ ਰਹਿਆ ਹਰਿ ਰੂਪ ਮੇਂ ਤੂੰ, ਤੈਥੋਂ ਬਾਝ ਨਾ ਦੂਸਰੀ ਠੌਰ ਹੋਈ।
ਜੀਵ ਈਸ਼ ਇਹੁ ਤੇਰਾ ਭਾਉ ਹੈ ਜੀ, ਵਸਿਆ ਸਰਬ ਨਿਰੰਤਰ ਇਕ ਸੋਈ।
ਬੇਦ ਸਾਸ਼ਤ੍ਰ ਭੀ ਏਹੋ ਪੁਕਾਰਦੇ ਹੈਂ, ਦੂਜਾ ਕਦੇ ਨਾ ਹੋਇਆ ਹੋਰ ਕੋਈ।
ਮੋਹਰਿ ਸਿੰਘ ਦੁਨੀਆਂ ਤੇਰਾ ਰੂਪ ਹੀ ਹੈ, ਤਿੰਨੇ ਕਾਲ ਨਾ ਤੈਥੋਂ ਭਿੰਨ ਹੋਈ॥੩੨॥

1. ਬਰਤਨਾਂ

**ਲਾਮ** ਲਾਇਕ ਗੁਰਾਂ ਦੀ ਕੁੱਝ ਨਾ ਦਿਸਦਾ ਹੈ, ਤਨ ਮਨ ਮੈਂ ਭੇਟ ਚੜ੍ਹਾਇਓ ਹੀ।
ਆਪਾ[1] ਛੱਡ ਕੇ ਸੱਚ ਨੂੰ ਜਾਣਿਆ ਹੀ, ਨਾਮ ਰੂਪ ਦਾ ਭਾਸ ਗਵਾਇਓ ਹੀ।
ਰਾਤ ਦਿਨੇ ਸੋਹੰ ਸੋਹੰ ਜਾਪ ਹੋਵੇ, ਦੇਹ ਭਾਵ ਦਾ ਭਰਮ ਚੁਕਾਇਓ ਹੀ।
ਮੋਹਰਿ ਸਿੰਘ ਸਤਿ ਸਰੂਪ ਹੈ ਆਸ਼ਕਾਂ ਦਾ, ਭੇਦ ਛੱਡ, ਅਭੇਦ ਸਮਾਇਓ ਹੀ॥੩੩॥

**ਵੇ** ਵਾਸਤਵ ਤੇ ਕੁੱਝ ਨਹੀਂ ਬਣਿਆ, ਸਦਾ ਸ਼ੁੱਧ ਸਰੂਪ ਅਡੋਲ ਹੈ ਜੀ।
ਬੇਦਾਂ ਸਾਸ਼ਤ੍ਰਾਂ ਅੰਤ ਨਾ ਪਾਇਆ ਹੈ, ਇਸੇ ਵਾਸਤੇ ਬ੍ਰਹਮ ਅਤੋਲ ਹੈ ਜੀ।
ਦ੍ਰਿਸ਼ਟ ਆਪਣੀ ਤੇ ਹੋਰ ਦਾ ਹੋਰ ਦਿਸੇ, ਰੱਬ ਸਦਾ ਹੀ ਆਪ ਅਭੋਲ[2] ਹੈ ਜੀ।
ਮੋਹਰਿ ਸਿੰਘ ਬਿਨਾਂ ਸੱਚ ਥੀਂ ਦੂਸਰੀ ਜਾਇ ਨਾਹੀਂ, ਸਰਬ ਸੰਤਾਂ ਦਾ ਇਹੋ ਬੋਲ ਹੈ ਜੀ॥੩੪॥

**ੜੇ** ੜੜਕ ਮਿਟੀ ਦਿਲ ਆਪਣੇ ਦੀ, ਫੇਰ ਸਭ ਸੰਸਾਰ ਸੁੱਖ ਰੂਪ ਹੈ ਜੀ।
ਹੰਕਾਰ ਛੱਡ ਕੇ ਨਿਰਾਕਾਰ ਪਾਇਆ, ਘਟਿ ਘਟਿ ਚੇਤੰਨ ਸਰੂਪ ਹੈ ਜੀ।
ਜਿਵੇਂ ਗੋਲੇ[3] ਤੇ ਨੀਰ ਨਾ ਭਿੰਨ ਹੋਇਆ, ਤਿਵੇਂ ਸਰਬ ਮੇਂ ਬ੍ਰਹਮ ਅਨੂਪ ਹੈ ਜੀ।
ਮੋਹਰਿ ਸਿੰਘ ਤੂੰ ਹਰਿ ਦਾ ਰੂਪ ਹੀ ਹੈਂ, ਜਿਵੇਂ ਬਸਤਰਾਂ ਦੇ ਵਿੱਚ ਸੂਤ ਹੈ ਜੀ॥੩੫॥

ਸੰਮਤ ੧੯੯੭ ਕੱਤਕ ਪਰਵਿਸਟੇ ੪ ਬੈਂਤਾਂ ਲਿਖੀਆਂ॥

❑

1. ਅਹੰ 2. ਅਭੁੱਲ 3. ਬਰਫ

ੴ ਸਤਿਗੁਰ ਪ੍ਰਸਾਦਿ॥

# ਬੈਂਤਾਂ (ਭਾਗ ੨)

## ਅਥ ਬੈਤਾਂ ਸਾਹਿਬ ਮੋਹਰਿ ਸਿੰਘ ਲਿਖਯਤੇ।

## (ਸਿੱਖ ਕੋ ਬੋਧ ਕਰਾਵਨਿ ਵਾਸਤੇ)

॥ਦੋਹਰਾ॥

ਮੰਗਲ ਸਿੰਘ ਸਰੂਪ ਗੁਰ, ਜੀਵਨ ਮੁਕਤਿ ਅਪਾਰ।
ਜਿਹ ਪ੍ਰਸਾਦਿ ਭਰਮ ਨਾਸਿਓ, ਤਾਂ ਕੋ ਕੋਟਿਨ ਕੋਟ ਜੁਹਾਰ[1] ॥੧॥

**ੜੇ** ੜਾੜਾਂ ਮਾਰੀਆਂ ਤੇ ਸੁਖੀ ਹੋਵੀਂਦਾ ਹੈ, ਆਸਾ ਨਦੀ ਤੇ ਗੁਰਾਂ ਨੂੰ ਮਿਲ ਤਰੀਏ।
ਤ੍ਰਿੰਨੇ ਤਾਪ ਤੇ ਪੰਜ ਕਲੇਸ ਤਾਈਂ, ਨਾਲ ਬੁਧਿ ਬਿਬੇਕ ਦੇ ਦੂਰ ਕਰੀਏ।
ਜੀਵ ਕੋਸ਼ ਤੇ ਈਸ਼ਰ ਸਰਬੱਗ ਤਾਈਂ, ਵਾਚ ਛੱਡ ਕੇ ਅਸੀਂ ਮੇਂ ਲਖ ਧਰੀਏ।
ਮਰੀਚੀ ਜਲ[2] ਸਾਦ੍ਰਿਸ਼ ਹੈ ਜਗਤ ਹੂਆ, ਮੋਹਰਿ ਸਿੰਘ ਅਭੇਦ ਮੇਂ ਮੂਲ ਨਾ ਭੇਦ ਪਰੀਏ ॥੧॥

**ਵੇ** ਵਾਸਤਵ ਸਰੂਪ ਮੇਂ ਭੇਦ ਨਾਹੀਂ, ਸਦਾ ਸੁੱਖ ਸਰੂਪ ਇਹੁ ਆਪ ਹੀ ਹੈ।
ਪੋਥੀ ਪੜ੍ਹੋ ਨਹੀਂ ਮਾਲਾ ਦੂਰ ਕੀਤੀ, ਜੋ ਜੋ ਸ਼ਬਦ ਹੋਵੈ ਸਭੋ ਜਾਪ ਹੀ ਹੈ।
ਗੰਗਾ ਨ੍ਹਾਵੋ ਨਹੀਂ ਧਾਮ ਚਹੁੰ ਜਾਵੋਂ ਨਹੀਂ, ਗਿਯਾਨ ਭਾਨ ਮੇਂ ਪੁੰਨ ਨਾ ਪਾਪ ਹੀ ਹੈ।
ਮੋਹਰਿ ਸਿੰਘ ਮੇਂ ਕਰਮ ਨਹੀਂ ਭਰਮ ਕੋਈ, ਆਪ ਜਾਣ ਕੇ ਸਦਾ ਅਜਾਪ ਹੀ ਹੈ ॥੨॥

**ਲੇ** ਲੋੜ ਨਹੀਂ ਅਰਥ, ਧਰਮ, ਕਾਮ ਵਾਲੀ, ਨਿਜ ਮੋਖ਼ ਦੀ ਇਛਯਾ ਖ਼ੂਬ ਹੋਈ।
ਜੀਵ ਈਸ਼ ਦੀ ਏਕਤਾ ਬਿਖਾ ਜਾਣੋ, ਮਹਾਂਵਾਕ ਨਾ ਰੱਖਿਆ ਭੇਦ ਕੋਈ।
ਸਨਬੰਧ ਮੇਂ ਪ੍ਰਤਿਪਾਦਕ ਹੈਂ ਬੇਦ ਚਾਰੇ, ਪ੍ਰਤਿਪਾਦ ਹੈ ਏਕ ਹੀ ਬ੍ਰਹਮ ਸੋਈ।
ਬ੍ਰਹਮ ਜਾਣ ਲੀਤਾ ਪ੍ਰਯੋਜਨ ਏਹੀ, ਮੋਹਰਿ ਸਿੰਘ ਤੇ ਰੱਬ ਨਾ ਭੇਦ ਜੋਈ ॥੩॥

**ਰੇ** ਰਤਨ ਸੀ ਗਿਆਨ ਸਰੂਪ ਤੇਰਾ, ਵਰਣ ਆਸ਼੍ਰਮ ਦੇ ਵਿੱਚ ਭੁਲਾਇਓ ਹੀ।
ਜਗਤ ਪਿੰਜਰੇ ਦੇ ਵਿੱਚ ਕੈਦ ਹੋਇਓ, ਸ਼ੁੱਭ ਅਸ਼ੁੱਭ ਦਾ ਕੁਆੜ ਚੜ੍ਹਾਇਓ ਹੀ।
ਨਿਜ ਇਸ਼ਟ ਦਾ ਕੁੰਡਾ ਤੈਂ ਚਾੜ੍ਹ ਲੀਤਾ, ਧਰਮ ਸ਼ਾਸਤ੍ਰ ਜੰਦਰਾ ਅੜਾਇਓ ਹੀ।
ਸ਼ਬਦ ਕੁੰਜੀ ਲਾਈ ਗੁਰਾਂ ਪੂਰਿਆਂ ਨੇ, ਮੋਹਰਿ ਸਿੰਘ ਬੱਧੇ ਜੀਵ ਨੂੰ ਤੁਰਤ ਛਡਾਇਓ ਹੀ ॥੪॥

---

1. ਨਮ ਕਾਰ 2. ਮ੍ਰਿਗ ਮਰੀਚਕਾ ਦਾ ਜਲ

**ਯੇ** ਯਤਨ ਨਹੀਂ ਗੁਰਾਂ ਮਿਲਿਯਾਂ ਤੇ, ਭਰਮ ਦਿਲ ਦਾ ਤੁਰਤ ਉਠਾਇਆ ਹੀ।
ਵਰਨ ਆਸ਼੍ਰਮ ਦੀ ਲੀਕ ਨਾ ਰਹੀ ਕੋਈ, ਗੁਰਾਂ ਬ੍ਰਹਮ ਦੇ ਵਿੱਚ ਮਿਲਾਇਆ ਹੀ।
ਜਿਸ ਜਗਤਿ ਨੂੰ ਪਿੰਜਰਾ ਮੰਨਿਆ ਸੀ, ਸੋਈ ਕਲਪ ਕੇ ਮਹੀਂ[1] ਬਣਾਇਆ ਹੀ।
ਮੋਹਰਿ ਸਿੰਘ ਨਾ ਰੱਬ ਹੈ ਜੁਦਾ ਤੈਥੋਂ, ਚੌਹਾਂ ਬੇਦਾਂ ਨੇ ਆਖ ਸੁਣਾਇਆ ਹੀ ॥੫॥
**ਮੇ** ਮਤਿ ਲਈਏ ਗੁਰਾਂ ਪੂਰਿਆਂ ਦੀ, ਕਰਮ ਭਰਮ ਨੂੰ ਦੂਰ ਕਰ ਡਾਰੀਏ ਜੀ।
ਦੇਹ ਹੰਗਤਾ ਮਾਰ ਨਿਹੰਗ ਹੋਈਏ, ਅਕਾਲ ਆਪਣਾ ਆਪ ਵਿਚਾਰੀਏ ਜੀ।
ਆਨ ਦੇਵ ਨੂੰ ਭੁਲ ਨਾ ਮਾਨੀਏ ਜੀ, ਸ਼ੁੱਧ ਅਖੰਡ ਦੀ ਓਰ ਨਿਹਾਰੀਏ ਜੀ।
ਮੋਹਰਿ ਸਿੰਘ ਹੱਦਾਂ ਛੱਡ ਕੇ ਰੱਬ ਬਿਹੱਦ ਜਾਣੋਂ, ਦੂਜੀ ਕਲਪਣਾ ਦਿਲੋਂ ਨਿਕਾਰੀਏ ਜੀ ॥੬॥
**ਭੇ** ਭਾਲ ਕੇ ਦੇਖਿਆ ਭਲੀ ਤਰ੍ਹਾਂ, ਸਾਈਂ ਸਰਬ ਦੇ ਵਿੱਚ ਵਿਆਪਿਆ ਹੀ।
ਜਿਸਨੋ ਕ੍ਰਿਪਾ ਹੋਈ ਗੁਰਾਂ ਪੂਰਿਆਂ ਦੀ, ਤਿਸਨੂੰ ਦੂਸਰਾ ਹੋਰ ਨਾ ਜਾਪਿਆ ਹੀ।
ਜਿਥੇ ਸਤਿ ਸਰੂਪ ਦੀ ਸਮਝ ਹੈ ਜੀ, ਤਿਥੇ ਵਰਣ ਆਸ਼੍ਰਮ ਨਾ ਥਾਪਿਆ ਹੀ।
ਮੋਹਰਿ ਸਿੰਘ ਦਾ ਰੂਪ ਬਿਅੰਤ ਹੈ ਜੀ, ਕਿਸੇ ਬੇਦ ਕਤੇਬ ਨਾ ਮਾਪਿਆ ਹੀ ॥੭॥
**ਬੇ** ਬੰਸ ਫ਼ਕੀਰ ਦਾ ਕੋਈ ਨਹੀਂ, ਸਰਬ ਰੂਪ ਦੇ ਵਿੱਚ ਸਮਾਉਂਦਾ ਹੈ।
ਬੇਦ ਮਰਯਾਦਾ ਨੂੰ ਤੋੜ ਕੇ ਪਾਰ ਹੋਇਆ, ਖ਼ੁਦ ਆਪ ਨੂੰ ਰੱਬ ਕਹਾਉਂਦਾ ਹੈ।
ਦੇਵੀ ਦੇਵਤੇ ਦੀ ਨਹੀਂ ਕਾਣ ਕੋਈ, ਸਭੇ ਆਪਣੇ ਵਿੱਚ ਮਿਲਾਉਂਦਾ ਹੈ।
ਮੋਹਰਿ ਸਿੰਘ ਫ਼ਕੀਰ ਬੇਹੱਦ ਹੈ ਜੀ, ਤਿਸਦੇ ਵਿੱਚ ਨਾ ਦੂਰੀਆਂ ਪਾਉਂਦਾ ਹੈ॥੮॥
**ਫੇ** ਫਿਕਰ ਫ਼ਕੀਰ ਨੇ ਦੂਰ ਕੀਤਾ, ਅਗਿਯਾਨ ਅਵਰਣ ਵਿਖੇਪ ਨੂੰ ਮਾਰਿਆ ਹੀ।
ਪਰੋਖ ਲੰਘ ਅਪਰੋਖ ਮੇਂ ਸਮਝ ਹੋਈ, ਦਸਵਾਂ ਆਪਣਾ ਆਪ ਬੀਚਾਰਿਆ ਹੀ।
ਸੋਕ ਦਿਲ ਦਾ ਸਰਬ ਨਿਬ੍ਰਿਤ ਹੋਇਆ, ਅਨੰਦ ਪੂਰਣ ਸਰਬ ਉਚਾਰਿਆ ਹੀ।
ਮੋਹਰਿ ਸਿੰਘ ਤੂੰ ਸਰਬ ਦਾ ਆਪ ਸਾਈਂ, ਏਹੋ ਬੇਦ ਕਤੇਬ ਪੁਕਾਰਿਆ ਹੀ॥ ੯॥
**ਪੇ** ਪਾਸ ਫ਼ਕੀਰ ਦੇ ਹੋਰ ਨਹੀਂ, ਸਰਬ ਆਪਣਾ ਆਪ ਹੀ ਦੇਖਦਾ ਹੈ।
ਪੰਜ ਕੋਸ ਦਾ ਪਿੰਜਰਾ ਦੂਰ ਕੀਤਾ, ਅਭਿਮਾਨੀ ਨਹੀਂ ਕਿਸੇ ਭੇਖ ਦਾ ਹੈ।
ਧਰਮ ਰਾਇ ਫ਼ਕੀਰ ਦੀ ਕਰੇ ਸੇਵਾ, ਕਾਗਦ ਪਾੜਿਆ ਆਪਣੇ ਲੇਖ ਦਾ ਹੈ।
ਮੋਹਰਿ ਸਿੰਘ ਫ਼ਕੀਰ ਮੇਂ ਭ੍ਰਮ ਨਾਹੀਂ, ਪੁਰਖ ਮਿਲੇ ਦੇ ਲੇਖ ਨੂੰ ਛੇਕਦਾ ਹੈ॥੧੦॥
**ਨੇ** ਨਜ਼ਰ ਦਿੱਤੀ ਗੁਰਾਂ ਪੂਰਿਆਂ ਨੇ, ਬ੍ਰਹਮ ਆਪਣੇ ਆਪ ਨੂੰ ਜਾਣਨੇ ਹਾਂ।
ਹੋਇ ਪ੍ਰਸਿੰਨ ਰਹੀਏ ਹਰ ਹਾਲ ਬਿਖੇ, ਹਰ ਦੰਮ ਮੇਂ ਖ਼ੁਸ਼ੀਆਂ ਮਾਣਨੇ ਹਾਂ।
ਜੋਈ ਪਿੰਡ ਥਾ ਸੋਈ ਬ੍ਰਹਿਮੰਡ ਦੇਖਾ, ਜੀਵ ਈਸ਼੍ਵਰ ਅਭੇਦ ਵਖਾਣਨੇ ਹਾਂ।

---
1. ਮੈ ਹੀ

ਮੋਹਰਿ ਸਿੰਘ ਚੇਤੰਨ ਅਖੰਡ ਹੈਂ ਤੂੰ, ਬ੍ਰਹਮ ਜੀਵ ਦਾ ਭੇਦ ਨਾ ਆਣਨੇ ਹਾਂ॥੧੧॥
**ਧੇ** ਧਰਮ ਅਧਰਮ ਦੀ ਕਾਣ ਚੁੱਕੀ, ਰੂਪ ਆਪਣਾ ਸਰਬ ਪ੍ਰਕਾਸ਼ ਹੋਇਆ।
ਜਨਮ ਮਰਨ ਦੇ ਭੈ ਨੂੰ ਦੂਰ ਕੀਤਾ, ਗਿਯਾਨ ਭਾਨ[1] ਦਾ ਜਬੇ ਉਜਾਸ[2] ਹੋਇਆ।
ਅਸਤੀ, ਭਾਂਤੀ, ਪਿਰਯੇ ਬ੍ਰਹਮ ਜਾਣਿਆਂ ਹੀ, ਹੋਰ ਨਾਮ ਤੇ ਰੂਪ ਦਾ ਨਾਸ ਹੋਇਆ।
ਗੁਰਾਂ ਸਰਬ ਮੇਂ ਬ੍ਰਹਮ ਜਣਾਇਆ ਹੀ, ਮੋਹਰਿ ਸਿੰਘ ਨੂੰ ਬਡਾ ਹੁਲਾਸ ਹੋਇਆ॥੧੨॥
**ਦੇ** ਦਿਲ ਦਾ ਭਰਮ ਸਭ ਦੂਰ ਹੋਇਆ, ਗੁਰਾਂ ਸਤਿ ਸਰੂਪ ਜਣਾਇਆ ਹੈ।
ਜਿਵੇਂ ਜਲ ਥੀਂ ਫੇਨ[3] ਨਾ ਜੁਦਾ ਹੋਇਆ, ਤਿਵੇਂ ਸਰਬ ਮੇਂ ਬ੍ਰਹਮ ਸਮਾਇਆ ਹੈ।
ਅਗਿਯਾਨ ਨੀਂਦ ਬਿਖੇ ਜਗਤ ਭਾਸਿਆ ਸੀ, ਗਿਯਾਨ ਭਾਨ ਮੇਂ ਨਜ਼ਰ ਨਾ ਆਇਆ ਹੈ।
ਮੋਹਰਿ ਸਿੰਘ ਨਾ ਸੰਤ ਨੂੰ ਕਰਮ ਕੋਈ, ਜਿਸਨੇ ਦੂਸਰਾ ਭਾਉ ਉਠਾਇਆ ਹੈ॥੧੩॥
**ਥੇ** ਥਕਤ ਹੋਏ ਭੇਖਾਂ ਪੱਛਾਂ[4] ਵਾਲੇ, ਭਰਮ ਦਿਲ ਦਾ ਜਰਾ ਨਾ ਜਾਉਂਦਾ ਹੈ।
ਤੁਰਕ ਲਿੰਗ ਕਟਾਇ ਮਸੀਤ ਨੂੰ ਮੂਧਾ ਹੂਆ, ਹਿੰਦੂ ਸ਼ਿਵਦੁਆਲੇ ਮੇਂ ਬੁੱਤ ਪੁਜਾਉਂਦਾ ਹੈ।
ਆਪੋ ਆਪਣੇ ਪੱਖ ਨੂੰ ਖੈਂਚਦੇ ਹੈਂ, ਸਚੁ ਦੋਹਾਂ ਨੂੰ ਨਜ਼ਰ ਨਾ ਆਉਂਦਾ ਹੈ।
ਮੋਹਰਿ ਸਿੰਘ ਇਕ ਸੰਤ ਖੁਦਾਉ ਦਾ ਹੈ ਜੀ, ਭੇਖ ਪੱਛ ਦੇ ਵਿੱਚ ਨਾ ਆਉਂਦਾ ਹੈ॥੧੪॥
**ਤੇ** ਤੋਲ ਕੇ ਦੇਖਿਆ ਭਲੀ ਤਰ੍ਹਾਂ, ਬਰਨ ਆਸ਼੍ਰਮ ਤੇਰੇ ਵਿੱਚ ਭਰਮ ਹੈ ਜੀ।
ਕਿਉਂ ਤੂੰ ਬਦਰੀ ਤੇ ਜਗਨਨਾਥ ਧਾਵੇਂ, ਕਹਾਂ ਸ਼ੁੱਧ ਸਰੂਪ ਮੇਂ ਕਰਮ ਹੈ ਜੀ।
ਸਤਿ ਚਿੱਤ ਆਨੰਦ ਹੈ ਰੂਪ ਤੇਰਾ, ਕਹਾਂ ਸਾਈਂ ਹੱਡ ਚਰਮ ਹੈ ਜੀ।
ਮੋਹਰਿ ਸਿੰਘ ਲਸਕ ਖੁਦਾਓ ਹੈ, ਤੂੰ ਕਰਮ ਕਰਦਾ ਸਦਾ ਅਕਰਮ ਹੈ ਜੀ॥੧੫॥
**ਣੇ** ਣੂਣੂ ਨਹੀਂ ਸਰਬ ਆਪ ਹੀ ਹੈ, ਏਹ ਬੇਦ ਕਤੇਬ ਪੁਕਾਰਦੇ ਹੈਂ।
ਜਗਤ ਕਲਪਣਾ ਬੇਦ ਨੇ ਖੜ੍ਹੀ ਕੀਤੀ, ਮਹਾਂਵਾਕ ਹੀ ਫੇਰ ਨਿਵਾਰਦੇ ਹੈਂ।
ਜਿਵੇਂ ਭੈ ਭਉ ਦਾ ਦੇ ਕੇ ਮਾਤਾ ਦੂਰ ਕਰੇ, ਤਿਵੇਂ ਭਿਯਾਨਕ ਦੱਸਕੇ ਸੰਤ ਉਧਾਰਦੇ ਹੈਂ।
ਬਿਨ੍ਹਾਂ ਸਤਿ ਸਰੂਪ ਨਹੀਂ ਹੋਰ ਕੋਈ, ਮੋਹਰਿ ਸਿੰਘ ਇਉਂ ਸੰਤ ਉਚਾਰਦੇ ਹੈਂ॥੧੬॥
**ਢੇ** ਢੇਰੀ ਢਾਹ ਦੇਵੋ ਦੇਹ ਹੰਗਤਾ ਦੀ, ਹੋਇ ਨਿਸੰਗ ਰਹੀਏ ਹਰਿ ਰੂਪ ਮਾਹੀਂ।
ਜਿਥੇ ਦੇਖਦੇ ਆਪਣਾ ਆਪ ਦੇਖੋ, ਇਸਦੇ ਵਿੱਚ ਕੋਈ ਦੂਸਰਾ ਹੋਰ ਨਾਹੀਂ।
ਸੋਹੰ ਸ਼ਬਦ ਨੂੰ ਸਦਾ ਬਿਚਾਰੀਏ ਜੀ, ਰਾਤ ਦਿਨੇ ਜਪੋ ਤੁਸੀਂ ਸਰਬ ਸਾਂਈ।
ਨਿਰਗੁਣ ਸਰਗੁਣ ਸਰੂਪ ਨੂੰ ਇੱਕ ਜਾਣੋ, ਮੋਹਰਿ ਸਿੰਘ ਨਹੀਂ ਦੂਜਾ ਹੋਰ ਭਾਈ॥੧੭॥
**ਡੇ** ਡੇਰ[5] ਨਹੀਂ ਸੰਤਾਂ ਮਿਲਿਆਂ ਤੇ, ਸਹਿਜੇ ਸਤਿ ਸਰੂਪ ਜਣਾਉਂਦੇ ਹੈਂ।

---
1. ਸੂਰਜ 2. ਪ੍ਰਕਾ , 3. ਝਗ, 4. ਪਾਖੰਡਾਂ 5. ਦੇਰ

ਜਿਸ ਬ੍ਰਹਮ ਨੂੰ ਜਾਣ ਕੇ ਦੂਰ ਕੀਤਾ, ਤਿਸਨੂੰ ਆਪਣੇ ਵਿੱਚ ਦਿਖਾਉਂਦੇ ਹੈਂ।
ਜਨਮ ਮਰਨ ਦੇ ਭੈ ਨੂੰ ਦੂਰ ਕਰਦੇ, ਸਰਬ ਰੂਪ ਦੇ ਵਿੱਚ ਮਿਲਾਉਂਦੇ ਹੈਂ।
ਮੋਹਰਿ ਸਿੰਘ ਖੁਦਾਇ ਹੈਂ ਸੰਤ ਆਪੇ, ਜੇਹੜੇ ਦੂਸਰਾ ਭਾਉ ਉਠਾਉਂਦੇ ਹੈਂ॥੧੮॥
**ਠੇ** ਠੀਕਰਾ ਸੀ ਪੰਜ ਤੱਤ ਦਾ ਜੋ, ਫੁੱਟ ਤੱਤਾਂ ਹੀ ਮਾਹਿਂ ਸਮਾਉਂਦਾ ਹੈ।
ਮਨ ਬੁੱਧ ਤਿਨ੍ਹਾਂ ਤੇ ਉਤਪਤਿ ਹੋਇਆ, ਕਾਰਣ ਥੀਂ ਕਾਰਜ ਨਾਹੀਂ ਭਿੰਨ ਜਾਉਂਦਾ ਹੈ।
ਪੁਰਖ ਸਤਿ ਚਿਤ ਅਨੰਦ ਅਖੰਡ ਹੈ ਜੀ, ਪੰਡਿਤ ਕਿਸ ਨੂੰ ਜਨਮ ਬਣਾਉਂਦਾ ਹੈ।
ਵਾਸਤੇ ਟੁਕੜੇ ਦੇ ਨਿੱਤ ਝੂਠ ਬੋਲੇਂ, ਮੋਹਰਿ ਸਿੰਘ ਇਹੁ ਸੱਚ ਸੁਣਾਉਂਦਾ ਹੈ॥੧੯॥
**ਟੇ**–ਟਿਕੇ ਰਹੀਏ ਹਰਿ ਰੂਪ ਮੇਂ ਜੀ, ਗੁਰਾਂ ਸੋਹੰ ਨਾਮ ਜਪਾਇਆ ਹੀ।
ਜੀਵ, ਈਸ਼੍ਵਰ ਦੀ ਕਲਪਣਾ ਦੂਰ ਕੀਤੀ, ਮਹਾਂਵਾਕ ਭੀ ਆਖ ਸੁਣਾਇਆ ਹੀ।
ਇਸਤੇ ਬਿਨਾਂ ਨਾਹੀਂ ਰੱਬ ਹੋਰ ਕੋਈ, ਜਿਸਨੂੰ ਢੂੰਡਦੇ ਸੀ ਸੋਈ ਪਾਇਆ ਹੀ।
ਮੋਹਰਿ ਸਿੰਘ ਤੂੰ ਸਦਾ ਅਜਨਮ ਹੈਂ ਜੀ, ਚੌਹਾਂ ਬੇਦਾਂ ਨੇ ਏਹੋ ਜਣਾਇਆ ਹੀ॥੨੦॥
**ਵੇਂ**–ਵਾਂਣ[1] ਕੇ ਆਪਣੇ ਆਪ ਤਾਈਂ, ਕਰਮ ਭਰਮ ਦਾ ਕੀਤਾ ਹੈ ਨਾਸ਼ ਪਿਆਰੇ।
ਜਿਵੇਂ ਫਲ ਲੱਗਿਆਂ ਫੁੱਲ ਨਾ ਦਿਸਦੇ ਹੈਂ, ਕਰਮ ਸੜ ਗਏ ਗਿਯਾਨ ਦੇ ਵਿੱਚ ਸਾਰੇ।
ਰਾਮ ਸੀਤਾ ਬਿਖੇ ਰਾਮ ਭਾਖਿਆ ਹੈ, ਚਰਮਾਂਬ੍ਰਿਤ ਹੋਈ ਕਰਮਾਂ ਦੀ ਜੜ੍ਹ ਮਾਰੇ।
ਮੋਹਰਿ ਸਿੰਘ ਜੋ ਕਰਮਾਂ ਦੇ ਪਛੀ ਹੈਂ ਜੀ, ਡੁੱਬ ਗਏ ਅਗਿਯਾਨ ਦੇ ਵਿੱਚ ਸਾਰੇ॥੨੧॥
**ਝੇ**–ਝੂਠ ਆਖਦੇ ਸ਼ਰ੍ਹਾ ਦੇ ਲੋਕ ਸੱਭੇ, ਰੱਬ ਆਪ ਤੇ ਦੂਰ ਬਤਾਉਂਦੇ ਹੈਂ।
ਅਗਿਯਾਨ ਨੀਂਦ ਬਿਖੇ ਸੋਇ ਗਏ ਮੂੜ੍ਹੇ, ਜਗਤ ਸੁਪਨੇ ਤੇ ਡਰ ਪਾਉਂਦੇ ਹੈਂ।
ਸਤਿ, ਚਿਤ, ਅਨੰਦ, ਅਖੰਡ ਮੇਂ ਜੀ, ਜੀਵ ਈਸ਼ ਦੇ ਭੇਦ ਬਣਾਉਂਦੇ ਹੈਂ।
ਮੋਹਰਿ ਸਿੰਘ ਹੈ ਸ਼ੀਸ਼ੇ ਦਾ ਮੂੰਹ ਏਹੋ, ਭੇਦ ਤਿਸਦਾ ਮੂਲ ਨਾ ਪਾਉਂਦੇ ਹੈਂ॥੨੨॥
**ਜੇ**–ਜਾਲ ਸੀ ਵਰਨ ਆਸ਼ਰਮ ਦਾ ਜੋ, ਗੁਰਾਂ ਸ਼ਬਦ ਦੇ ਨਾਲ ਉਠਾਇਆ ਹੀ।
ਸ਼ੁੱਭ ਅਸ਼ੁੱਭ ਦੇ ਰੱਸੇ ਹੈਂ ਦੂਰ ਕੀਤੇ, ਕਾਮ ਕੰਡੇ ਨੂੰ ਤੋੜ ਉਡਾਇਆ ਹੀ।
ਅਰਥ ਚੋਗ ਦੀ ਰਹੀ ਨਾ ਲੋੜ ਕੋਈ, ਮਣਕੇ ਧਰਮ ਤੇ ਭਲੇ ਬਚਾਇਆ ਹੀ।
ਗੁਰਾਂ ਮਿਲਿਆਂ ਤੇ ਹੋਈ ਨਿਸ਼ਾ ਮੇਰੀ, ਮੋਹਰਿ ਸਿੰਘ ਨੂੰ ਰੱਬ ਲਖਾਇਆ ਹੀ॥੨੩॥
**ਛੇ**–ਛਪਿਆ ਹੋਇਆ ਕਿਤੇ ਰੱਬ ਨਾਹੀਂ, ਸਰਬ ਖਿਲਵੰਦ ਬੇਦ ਬਤਾਉਂਦੇ ਹੈਂ।
ਬਣ ਤ੍ਰਿਣ ਪ੍ਰਬਤ ਹੈ ਪਾਰਬ੍ਰਹਮ, ਗੁਰ ਅਰਜਨ ਭੀ ਏਹੋ ਜਣਾਉਂਦੇ ਹੈਂ।
ਮਹਾਂਵਾਕ ਭੀ ਆਖਦੇ ਸੋ ਤੂੰ ਹੈਂ, ਜੀਵ ਈਸ਼ ਦਾ ਭੇਦ ਉਠਾਉਂਦੇ ਹੈਂ।
ਮੋਹਰਿ ਸਿੰਘ ਅਗਿਯਾਨੀਆਂ ਦੀ ਮਤ ਪੁੱਠੀ, ਭੁੱਲ ਰੱਬ ਥੀ ਜੀਵ ਕਹਾਉਂਦੇ ਹੈਂ॥੨੪॥

1. ਜਾਣ

**ਚੇ**-ਚਤੁਰਾਈਆਂ ਨਾਲ ਨਾ ਰੱਬ ਮਿਲੇ, ਭਾਵੇਂ ਬੇਦ ਪੜ੍ਹੇ ਮੁੱਖੋਂ ਚਾਰ ਕੋਈ।
ਬਿਨਾਂ ਪ੍ਰੇਮ ਤੇ ਸੁਖੀ ਨਾ ਹੋਵੀਦਾ ਹੈ, ਸ਼ਰੁਤੀ ਕੰਠ ਕਰੇ ਹਜ਼ਾਰ ਕੋਈ।
ਗੁਰਾਂ ਮਿਲਿਆਂ ਤੇ ਸੰਸਾ ਨਾਸ ਹੁੰਦਾ, ਭਾਵੇਂ ਪੁਰਸ਼ ਹੋਵੇ ਭਾਵੇਂ ਨਾਰ ਕੋਈ।
ਮੋਹਰਿ ਸਿੰਘ ਹੈ ਸਰਬ ਮੇਂ ਇੱਕ ਸਾਈਂ, ਜੋ ਹੈ ਜੀਵ ਸੋਈ ਕਰਤਾਰ ਹੋਈ॥੨੫॥
**ਛੇ**-ਛਿਆਨ ਕਰੇ ਮੁੱਖੋਂ ਬਹੁਤ ਘਣਾ, ਹਿਰਦੇ ਸ਼ਾਂਤ ਨਹੀਂ ਜ਼ਰਾ ਆਉਂਦੀ ਹੈ।
ਜਿਵੇਂ ਬਿਸਤਰੇ ਦਾ ਰੋੜ੍ਹ ਖੇਦ ਕਰੇ, ਤੇਰੀ ਦ੍ਵੈਤ ਹੀ ਤੈਨੂੰ ਦੁਖਾਉਂਦੀ ਹੈ।
ਦੇਹ ਹੰਗਤਾ ਮਾਰਨੀ ਖਰੀ ਔਖੀ, ਬਿਨਾਂ ਗੁਰਾਂ ਤੇ ਜੁਗਤੀ ਨਾ ਆਉਂਦੀ ਹੈ।
ਮੋਹਰਿ ਸਿੰਘ ਕਹੇ ਛੱਡ ਈਰਖਾ ਨੂੰ, ਤੇਰੀ ਮਤਿ ਪੁੱਠੀ ਭੁੱਲੀ ਜਾਉਂਦੀ ਹੈ॥੨੬॥
**ਘੇ**-ਘੇਰ ਕੇ ਜੀਵ ਨੂੰ ਕੈਦ ਕਰਕੇ, ਪਾਈਆਂ ਸ਼ੁੱਭ ਅਸ਼ੁੱਭ ਦੀਆਂ ਬੇੜੀਆਂ ਹੀ।
ਗਊਆਂ ਸਵਰਣ ਦੀਆਂ ਕਰ ਮਣਸਾਉਂਦੇ ਹੈਂ, ਗੁਜ਼ਾਰੇ ਵਾਸਤੇ ਆਪ ਉਧੇੜੀਆਂ ਹੀ।
ਸਿਰ ਕਿਸੇ ਲਇਆ, ਟੰਗ ਕਿਸੇ ਲਈ, ਵੰਡ ਘਰ ਵਿੱਚ ਕੀਤੀਆਂ ਢੇਰੀਆਂ ਹੀ।
ਮੋਹਰਿ ਸਿੰਘ ਇਹ ਦੋਹਾਂ ਦੀ ਮਤਿ ਦੇਖੋ, ਪਈਆਂ ਭਰਮ ਦੀਆਂ ਪੁੱਠੀਆਂ ਫੇਰੀਆਂ ਹੀ॥੨੭॥
**ਗੇ**-ਗਿਯਾਨ ਵਖਿਆਨ ਤੂੰ ਬਹੁਤ ਕਰਦਾ, ਤੈਨੂੰ ਆਪਣੇ ਆਪ ਦੀ ਸੁੱਧ ਨਾਹੀਂ।
ਸਾਸ਼ਤ੍ਰ ਬੇਦ ਸਭੇ ਤਿਹਾਂ ਗੁਣਾਂ ਬਿਖੇ, ਪਹੁੰਚ ਸਕੇ ਮਨ ਬੁਧ ਨਾਹੀਂ।
ਅਕਥ ਕਥਾ ਨਹੀਂ ਜਾਇ ਕਥੀ, ਏਥੇ ਮੁੱਖ ਗਿਆਨੀਯਾਂ ਜੁੱਧ ਨਾਹੀਂ।
ਮੋਹਰਿ ਸਿੰਘ ਹੋਰ ਕਰਮ ਹੈਂ ਭਰਮ ਸਭੇ, ਜਿਸ ਮਿਲਿਆ ਗੁਰੂ ਤਿਸੇ ਬੁਝ ਲਈ॥੨੮॥
**ਖੇ**-ਖੁਆਰ ਕੀਤੇ ਲੋਕ ਬਾਹਮਣਾਂ ਨੇ, ਜੜ੍ਹ ਪੱਥਰ ਦੀ ਪੂਜਾ ਕਰਾਉਂਦੇ ਹੈਂ।
ਖਾਣੇ ਆਪਣੇ ਦਾ ਇੱਕ ਪੇਚ ਕੀਤਾ, ਥਾਲੀ ਮੁਰਦੇ ਦੇ ਨਾਉਂ ਮਣਸਾਉਂਦੇ ਹੈਂ।
ਅਜਨਮ ਠਾਕਰ ਨੂੰ ਆਖਦੇ ਜਨਮਿਆ ਹੈ, ਪੱਥਰ ਚਾੜ੍ਹ ਪੰਘੂੜੀ ਝੁਟਾਉਂਦੇ ਹੈਂ।
ਸੂਤਕ ਪਾਤਕ ਦਾ ਖੱਟਿਆ ਖਾਣ ਸਭੇ, ਮੋਹਰਿ ਸਿੰਘ ਫੇਰ ਸੁੱਚੇ ਕਹਾਉਂਦੇ ਹੈਂ॥੨੯॥
**ਕੇ**-ਕਾਲ ਨੇ ਮਾਰ ਕੇ ਚੂਰ ਕੀਤੇ, ਰਾਮਚੰਦ੍ਰ ਤੇ ਕ੍ਰਿਸ਼ਨ ਅਉਤਾਰ ਭਾਰੇ।
ਬ੍ਰਹਮੇ ਆਦਿ ਭੀ ਕਾਲ ਨੇ ਚੱਬ ਲਏ, ਕੀਤੇ ਹੋਏ ਹੈਂ ਜਿਸਦੇ ਬੇਦ ਚਾਰੇ।
ਏਥੇ ਕੌਣ ਸੂਰਾ ਹੋਰ ਦਿਸਦਾ ਹੈ, ਕਾਲ ਅੱਗੇ ਜਿਹੜਾ ਕੋਈ ਦੰਮ ਮਾਰੇ।
ਮੋਹਰਿ ਸਿੰਘ ਇੱਕ ਸੰਤ ਅਕਾਲ ਹੈ ਜੀ, ਜਿਸਦੇ ਵਿੱਚ ਨਾ ਦੂਸਰਾ ਹੋਰ ਪਿਆਰੇ॥੩੦॥
**ਹੇ**-ਹਿਕਮਤਾਂ ਹੁੱਜਤਾਂ ਦੀ ਤੈਂ ਪੰਡ ਬੰਨੀ, ਭਾਰੁ ਆਪਣੇ ਸਿਰ ਉਠਾਇਓ ਹੀ।
ਗੱਲਾਂ ਕਰੇਂ ਘਨੇਰੀਆਂ ਸਮਝ ਨਾਹੀਂ, ਕਾਸ ਵਾਸਤੇ ਝਗੜਾ ਪਾਇਓ ਹੀ।
ਜਿਸਨੂੰ ਕ੍ਰਿਪਾ ਹੋਈ ਗੁਰਾਂ ਪੂਰਿਆਂ ਦੀ, ਤਿਸਨੇ ਦੂਸਰਾ ਭਾਉ ਉਠਾਇਓ ਹੀ।

ਜੀਵਨ ਮੁਕਤ ਹੋਏ ਜੇਹੜੇ ਮੋਹਰਿ ਸਿੰਘਾ, ਜੋਈ ਵਰਤਦਾ ਭਲੇ ਮਨਾਇਓ ਹੀ॥੩੧॥
**ਸੇ**-ਸਮਝ ਦਿੱਤੀ ਗੁਰਾਂ ਪੂਰਿਆਂ ਨੇ, ਹਰਿ ਰੂਪ ਮੇਂ ਬ੍ਰਹਮ ਜਣਾਇਆ ਹੈ।
ਹੋਇ ਨਿਹੰਗ ਖੇਲੋ ਸਦਾ ਆਪ ਮਾਹੀਂ, ਭਰਮ ਦਿਲ ਦਾ ਸਰਬ ਉਠਾਇਆ ਹੈ।
ਬਰਨ ਆਸ਼੍ਰਮ ਦੀ ਜਿਸਨੇ ਲੀਕ ਤੋੜੀ, ਮਰਮ ਫ਼ਕੀਰੀ ਦਾ ਤਿਸਨੇ ਪਾਇਆ ਹੈ।
ਮੋਹਰਿ ਸਿੰਘ ਸੋਈ ਗੁਰੂ ਸਤਿ ਹੈ ਜੀ, ਤੋੜ ਭਰਮ ਨੂੰ ਜਿਸੁ ਬ੍ਰਹਮ ਲਖਾਇਆ ਹੈ॥੩੨॥
**ਏ**-ਅਕਲ ਨਹੀਂ ਏਨ੍ਹਾਂ ਭੇਖੀਆਂ ਨੂੰ, ਭੁੱਲ ਰੱਬ ਥੀਂ ਕਰਮ ਕਮਾਉਂਦੇ ਹੈਂ।
ਕੋਈ ਬਦਰੀ ਕੋਈ ਜਗਨਨਾਥ ਧਾਵੇ, ਕੋਈ ਗਯਾ ਮੇਂ ਪਿੰਡ ਭਰਾਉਂਦੇ ਹੈਂ।
ਕੋਈ ਪ੍ਰਯਾਗ ਮੇਂ ਜਾਇ ਇਸ਼ਨਾਨ ਕਰਦੇ, ਛਾਪਾ ਦੁਆਰਕਾ ਜਾਇ ਲੁਆਉਂਦੇ ਹੈਂ।
ਬਿਨਾਂ ਗੁਰਾਂ ਤੇ ਕਦੇ ਨਾ ਸ਼ਾਂਤ ਆਵੇ, ਮੋਹਰਿ ਸਿੰਘ ਐਵੇਂ ਭਰਮ ਕੇ ਜਨਮ ਗੁਆਉਂਦੇ ਹੈਂ॥੩੩॥
**ਐ**– ਸੇ ਅਕਲ ਨਾਹੀਂ ਇਨ੍ਹਾਂ ਮੂਰਖਾਂ ਨੂੰ, ਜੈਸੇ ਬੇਦ ਨੇ ਪੰਥ ਬਤਾਇਆ ਹੈ।
ਬਿਨਾਂ ਗਿਯਾਨ ਤੇ ਮੁਕਤਿ ਨਾ ਕਦੇ ਹੋਵੇ, ਗੋਬਿੰਦ ਸਿੰਘ ਵੀ ਏਹੋ ਜਣਾਇਆ ਹੈ।
ਗਿਯਾਨ ਆਪਣੇ ਆਪ ਦਾ ਜਾਨਣਾ ਹੈ, ਸਰਬ ਸੰਤਾਂ ਨੇ ਆਖ ਸੁਣਾਇਆ ਹੈ।
ਮੋਹਰਿ ਸਿੰਘ ਨਾ ਗਿਯਾਨੀ ਕੋ ਕਰਮ ਹੈ ਜੀ, ਰਾਮ ਸੀਤਾ ਮੇਂ ਕਰਮ ਉਠਾਇਆ ਹੈ॥੩੪॥
ਊਣਾ ਨਾਹੀਂ ਰਮਿਆ ਸਰਬ ਥਾਈਂ, ਹਰ ਰੂਪ ਦੇ ਵਿੱਚ ਪ੍ਰਕਾਸ਼ਦਾ ਹੈ।
ਆਪੇ ਜੋਗੀ ਭੋਗੀ ਆਪੇ ਬ੍ਰਹਮਚਾਰੀ, ਹੋਰੁ ਦੂਸਰਾ ਨਾ ਇਸਦੇ ਪਾਸ ਦਾ ਹੈ।
ਆਪੇ ਸਤਿਗੁਰ ਹੋਇ ਉਪਦੇਸ਼ ਦੇਵੇ, ਆਪੇ ਧਾਰ ਰਹਿਆ ਰੂਪ ਦਾਸ ਦਾ ਹੈ।
ਬਿਨਾਂ ਸੰਤਾਂ ਤੇ ਜਾਣਿਆਂ ਨਹੀਂ ਜਾਂਦਾ, ਮੋਹਰਿ ਸਿੰਘ ਇਹ ਬਚਨ ਖਲਾਸ ਦਾ ਹੈ॥੩੫॥

**ਗੋਬਿੰਦ ਸਿੰਘ ਗੁਰੂ ਕਾ ਧਾਮ, ਅਨੰਦਪੁਰੀ ਯਾ ਕੋ ਨਾਮ ਹੈ।**
**ਤਹਾਂ ਬੈਠ ਬੈਂਤਾਂ ਲਿਖੀਆਂ, ਜੋ ਪੜ੍ਹੇ ਸੁਣੇ ਸੋ ਪਾਰਗਰਾਮ ਹੈ।**

ਇਤਿ ਸੰਮਤ ੧੯੯੦, ਸਾਵਣ, ਪ੍ਰਵਿਸ਼ਟੇ ਪਹਿਲੇ, ਥਿਤ ਨੌਮੀ, ਵੀਰਵਾਰ ਬੈਂਤਾਂ ਪੂਰੀਆਂ ਹੋਈਆਂ।

❑

ੴ ਸਤਿਗੁਰ ਪ੍ਰਸਾਦਿ॥

# ਬੈਂਤਾਂ (ਭਾਗ ੩)

## ਬੈਂਤਾਂ ਸਾਹਿਬ ਮੋਹਰਿ ਸਿੰਘ

(ਅਗਿਆਨ ਸਹਿਤ ਬੁੱਧੀ ਕੋ ਸਮਝੌਤੀ ਕਹੀ ਹੈ, ਬੁੱਧੀ ਕੇ ਅਰਾਮ ਵਾਸਤੇ)

**ਊ**– ਊਣੀ ਹੋਈ ਤੂੰ ਤਾਂ ਝੂਠੀਏ ਨੀ, ਸੱਚ ਛੱਡ ਕੇ ਕੂੜ ਵਿਹਾਝ ਲੀਤਾ।
ਦ੍ਰਿਸ਼ਟ ਬ੍ਰਹਮ ਗਯਾਨ ਦੀ ਭੁੱਲ ਗਈ, ਹੱਡ ਚੰਮ ਦਾ ਚੱਕ ਅਭਿਮਾਨ ਕੀਤਾ।
ਅੰਮ੍ਰਿਤ ਛੁੱਟ ਗਇਆ ਹੱਥੋਂ ਤੇਰਿਓਂ ਨੀ, ਜਾਇ ਚਲ੍ਹਿਆਂ[1] ਦਾ ਪਾਣੀ ਪਸੰਦ ਕੀਤਾ।
ਮੋਹਰਿ ਸਿੰਘ ਕਹੇ ਸੋਈ ਜਿਣ ਗਈ, ਪੂਰਿਆਂ ਗੁਰਾਂ ਦਾ ਜਿਸ ਸਤਿਸੰਗ ਕੀਤਾ॥੧॥
**ਐਨ**–ਅਮਲ ਦੇ ਵਿੱਚ ਤੂੰ ਦੇਖ ਲੈ ਖਾਂ, ਦੇਹ ਕਿਤਨਾ ਚਿਰ ਤੈਂ ਰੱਖਣੀ ਹੈ।
ਭਾਵੇਂ ਦੇਸ ਦਿਸੰਤਰੀਂ ਲਈ ਫਿਰੇਂ, ਅੰਤ ਫੇਰ ਭੀ ਕਾਲ ਨੇ ਭੱਖਣੀ ਹੈ॥
ਕੂੜ ਬੋਲ ਕੇ ਜਨਮ ਬਿਗਾੜਦੀ ਹੈਂ, ਏਥੋਂ ਜਾਂਦੀ ਦਿਸੇ ਸਾਨੂੰ ਸੱਖਣੀ ਹੈ।
ਮੋਹਰਿ ਸਿੰਘ ਕਹੇ ਹੋਰ ਥਾਉਂ ਨਹੀਂ, ਬਿਨ੍ਹਾਂ ਗੁਰਾਂ ਤੇ ਕਿਸੇ ਨਾ ਰੱਖਣੀ ਹੈ॥੨॥
**ਏ**–ਆਫਰੀ ਹੈ ਤੇਰੀ ਫੁਰਸਦ ਬਾਲੀ, ਝੱਟ ਪਾਣੀ ਨੂੰ ਅੱਗ ਲਗਾਉਂਨੀ ਹੈਂ।
ਅਕਾਸ਼ ਵਿੱਚ ਲੀਕਾਂ ਕੱਢ ਦੱਸਦੀ ਹੈਂ, ਸੂਰਜ ਅੱਗੇ ਅੰਧੇਰ ਦਿਖਾਉਂਨੀ ਹੈਂ।
ਮ੍ਰਿਗ ਤ੍ਰਿਸ਼ਨਾ ਦਾ ਜਲ ਭਰ ਲਿਆਵੇ, ਵੰਝਿਆ ਪੁੱਤ੍ਰ ਦੇ ਤਾਈਂ ਪਿਲਾਉਂਨੀ ਹੈਂ।
ਚਾਰੇ ਬੇਦ ਮੇਂ ਤੇਰਾ ਧਿਤਕਾਰ ਕੀਤਾ, ਮੋਹਰਿ ਸਿੰਘ ਦੇ ਪਿਜੇ ਨਾ ਆਉਂਨੀ ਹੈਂ॥੩॥
**ਸੇ**–ਸਾਬਤੀ ਬਹੁਤ ਜਣਾਉਂਦੀ ਹੈਂ, ਅੰਦਰ ਕਪਟ ਤੇਰੇ ਭਰਪੂਰ ਹੈ ਨੀਂ।
ਤਿੰਨੇ ਤਾਪ ਤੇਰੇ ਤਾਈਂ ਸਾੜਦੇ ਹੈਂ, ਪੰਜ ਕਲੇਸ ਨੇ ਮਾਰੀ ਸਹੂਰ ਹੈ ਨੀਂ।
ਪੰਜ ਕੋਸ਼ ਦੇ ਪਿੰਜਰੇ ਫਸ ਰਹੀਏ, ਤੇਰੀ ਨਿਗ੍ਹਾ ਗਈਓ ਕਿਤੇ ਦੂਰ ਹੈ ਨੀਂ।
ਮੋਹਰਿ ਸਿੰਘ ਕਹੇ ਡੁੱਬੀ ਜਾਉਂਨੀ ਹੈਂ, ਬੇਸਮਝ ਆਪਣੀ ਵਿੱਚ ਮਗ਼ਰੂਰ ਹੈ ਨੀਂ॥੪॥
**ਹੇ**–ਹਿਬਸ ਤੈਨੂੰ ਦੇਹ ਹੰਗਤਾ ਦੀ, ਜੇਹੜੀ ਲੱਕੜਾਂ ਵਿੱਚ ਜਲਾਉਂਣੀ ਹੈ।
ਜਿਸ ਵਸਤ ਨੂੰ ਸਾਂਭ ਕੇ ਰੱਖਨੀਂ ਹੈਂ, ਏਹ ਤਾਂ ਭਾਲੀਦੀ ਹੱਥ ਨਾ ਆਉਂਣੀ ਹੈ।

---
1. ਛੱਪੜਾਂ

ਮਾਨਸ ਜਨਮ ਦੇ ਨਾਲ ਸਤਿਸੰਗ ਕਰ ਲੈ, ਸੌਦੇ ਹੁੰਦੇ ਕਿਉਂ ਬ੍ਰਿਥੀ ਜਾਉਂਨੀ ਹੈ।
ਮੋਹਰਿ ਸਿੰਘ ਪੁਕਾਰ ਕੇ ਆਖਦਾ ਹੈ, ਅੱਖੀਂ ਦੇਖ ਕੇ ਕਿਉਂ ਸੱਟ ਖਾਉਂਨੀ ਹੈ॥੫॥
**ਕੇ**-ਕੁੱਲ ਜਹਾਨ ਨੇ ਚੱਲਣਾ ਹੈ, ਜਿਸਦੇ ਨਾਲ ਤੈਂ ਚੱਕ ਪ੍ਰੇਮ ਲਾਇਆ।
ਦੇਹ ਹੱਟੀ ਨੂੰ ਪੋਚ ਕੇ ਰੱਖਨੀ ਹੈਂ, ਰਾਗ ਦ੍ਵੈਖ ਦਾ ਸੌਦਾ ਵਿੱਚ ਪਾਇਆ।
ਆਪ ਜਲੇਂ ਤੇ ਔਰ ਜਲਾਉਂਨੀ ਹੈਂ, ਇਸ ਵਣਜ ਤੇ ਕੀ ਅਰਾਮ ਪਾਇਆ।
ਮੋਹਰਿ ਸਿੰਘ ਕਹੇ ਜੋਈ ਛੱਡਣਾ ਸੀ, ਸੋਈ ਤੇਰੇ ਪਸਿੰਦ ਹੈ ਖੂਬ ਆਇਆ॥੬॥
**ਖੇ**-ਖ਼੍ਵਾਬ ਦੇ ਵਿੱਚ ਬੜਾਉਂਨੀ ਹੈਂ, ਅਗਿਆਨ ਨੀਂਦ ਖ਼ੁਮਾਰੀ ਨੇ ਜ਼ੋਰ ਪਾਇਆ।
ਬਰਨ ਆਸ਼੍ਰਮ ਦੀ ਜਾਲੀ ਦੇ ਵਿੱਚ ਆਈਏਂ, ਅਰਥ, ਕਾਮ ਦਾ ਚੋਗਾ ਖ਼ੂਬ ਖਾਇਆ।
ਬੇਦ ਮਰਯਾਦਾ ਤੇਰੇ ਤਾਈਂ ਕੋਠੜੀ ਹੈ, ਸ਼ੁੱਭ ਅਸ਼ੁੱਭ ਦਾ ਅੱਗੇ ਕੁਆੜ ਆਇਆ।
ਮੋਹਰਿ ਸਿੰਘ ਕਹੇ ਮੂਰਖ ਬੁੱਧੀਏ ਨੀ, ਤੈਨੂੰ ਛੁੱਟਣੇ ਦਾ ਨਹੀਂ ਪੇਚ ਆਯਾ॥੭॥
**ਗੇ**-ਗਿਆਨ ਦੇ ਵਿੱਚ ਹੈਂ ਸੁੱਖ ਘਣੇ, ਦੇਹ ਹੰਗਤਾ ਛੱਡ ਕੇ ਪਾਈਏ ਜੀ।
ਅਸਾਰ ਛੱਡ ਕੇ ਸਾਰ ਨੂੰ ਗ੍ਰਹਿਣ ਕੀਜੈ, ਹੰਸ ਹੋਇ ਗੁਰਾਂ ਪਾਸ ਜਾਈਏ ਜੀ।
ਸਰੂਪ ਰੂਪ ਦੇ ਵਿੱਚ ਨਿਗਾਹ ਦੀਜੈ, ਆਪਾ ਤਿਸ ਦੇ ਵਿੱਚ ਰਲਾਈਏ ਜੀ।
ਮੋਹਰਿ ਸਿੰਘ ਕਹੇ ਜੀਵਨ ਮੁਕਤ ਹੋ ਕੇ, ਭਾਵੇਂ ਹੱਸੀਏ ਖੇਡੀਏ ਗਾਈਏ ਜੀ॥੮॥
**ਘੇ**-ਘਰ ਆਪਣਾ ਦੇਖ ਨਿਗਾਹ ਕਰਕੇ, ਜਿਸਦੇ ਵਿੱਚ ਸਭੇ ਲੋਕ ਵਸਦੇ ਹੈਂ।
ਗੁਰ ਦਿੰਦੇ ਹੈਂ ਪੂਰੀ ਨਿਗਾਹ ਤੈਨੂੰ, ਤਿੰਨੇ ਤਾਪ, ਕਲੇਸ ਸਭ ਨਸਦੇ ਹੈਂ।
ਜੀਵ ਈਸ਼ ਦੇ ਵਿੱਚ ਨਹੀਂ ਭੇਦ ਕੋਈ, ਚਾਰੇ ਬੇਦ ਤੇਰੇ ਤਾਈਂ ਦੱਸਦੇ ਹੈਂ।
ਮੋਹਰਿ ਸਿੰਘ ਜੋ ਬੁੱਧੀ ਲਸ਼ੱਕ (ਬਿਨਾਂ ਸ਼ੱਕ) ਹੈ ਜੀ, ਪੰਜ ਕੋਸ਼ ਨਾ ਤਿਸਨੂੰ ਗ੍ਰਸਦੇ ਹੈਂ॥੯॥
**ਙੇ**-ਙਿਆਂਨ ਚਾਹੇ ਬੈਰਾਗ ਕਰੇ, ਬਿਨ ਬਿਬੇਕ ਤੇ ਸੁੱਖ ਨਾ ਪਾਈਏ ਜੀ।
ਖਟ-ਸੰਪਦਾ ਪਾਇ ਮਮੋਖਤਾ ਹੈ, ਅਧਿਕਾਰੀ ਹੋਇ ਗੁਰਾਂ ਪਾਸ ਜਾਈਏ ਜੀ।
ਸਰਬਨ, ਮੰਨਨ, ਨਿਧਿਯਾਸਨ ਮੇਂ ਬ੍ਰਿਤ ਦੀਜੈ, ਸਾਖਿਯਾਤਕਾਰ ਮੇਂ ਜਾਇ ਸਮਾਈਏ ਜੀ।
ਮੋਹਰਿ ਸਿੰਘ ਇਹ ਸਭ ਪਵਿਤ੍ਰ ਹੀ ਹੈ, ਜਿਹੜਾ ਦੇਖੀਏ ਸੁਣੀਏ ਖਾਈਏ ਜੀ॥੧੦॥
**ਚੇ**-ਚੱਲਣਾ ਸੱਚ ਜਰੂਰ ਏਥੋਂ, ਕੇਹੜੀ ਗੱਲ ਤੇ ਪੈਰ ਪਸਾਰਨੀ ਹੈਂ।
ਮੱਤੀਂ ਦੇਂਦਿਆਂ ਸਮਝ ਨਾ ਮੂਲ ਕਰੇਂ, ਐਵੇਂ ਜਿੱਤੀ ਬਾਜੀ ਕਿਉਂ ਤੂੰ ਹਾਰਨੀ ਹੈਂ।
ਤੇਰੇ ਸਿਰ ਪੁਰ ਕਾਲ ਪੁਕਾਰਦਾ ਹੈ, ਇੱਕ ਛਿਨ ਕੁ ਬਿਖੇ ਆਇ ਮਾਰਨੀ ਹੈਂ।
ਮੋਹਰਿ ਸਿੰਘ ਕਹੇ ਸਤਿਸੰਗ ਕਰ ਲੈ, ਅੱਗਾ ਪਿੱਛਾ ਕੀ ਪਈ ਬਿਚਾਰਨੀ ਹੈਂ॥੧੧॥
**ਛੇ**-ਛਾਲ਼ ਤੇਰੀ ਅਸਾਂ ਦੇਖ ਲਈ, ਕਰੇ ਜ਼ੋਰ ਦੇਹ ਉਤੇ ਆਉਂਨੀ ਹੈਂ।

ਤੈਨੂੰ ਮੁਕਤ ਅਕਾਸ਼ ਦੀ ਖ਼ਬਰ ਨਹੀਂ, ਖੂਹ ਵਿੱਚ ਪਈ ਗੁੜਗੜਾਉਂਨੀ ਹੈਂ।
ਮਾਰੇ ਟਪੂਸੀਆਂ ਖੁਸ਼ੀਆਂ ਬਹੁਤ ਕਰੇ, ਕਹਿਆ ਕਿਸੇ ਦਾ ਦਿਲ ਨਾ ਲਿਆਉਂਨੀ ਹੈਂ।
ਮੋਹਰਿ ਸਿੰਘ ਕਹੇ ਸਰਪ ਕਾਲ ਮਾਰੂ, ਮਾਨਸ ਜਨਮ ਕਿਉਂ ਐਵੇਂ ਗੁਆਉਂਨੀ ਹੈਂ॥੧੨॥
**ਜੇ**-ਜਾਤ ਤੇ ਬਰਨ, ਕੁਲ, ਧਰਮ ਥਾਪੇ, ਅਣਹੁੰਦੇ ਈ ਬੰਧਨ ਪਾਉਂਨੀ ਹੈਂ।
ਨਰਕ ਸੁਰਗ ਦੀ ਕਲਪਣਾ ਵਿੱਚ ਤੇਰੇ, ਨਾਲ ਭ੍ਰਮ ਦੇ ਕਰਮ ਕਮਾਉਂਨੀ ਹੈਂ।
ਬ੍ਰਤ ਨੇਮ ਕਰੇਂ ਫਿਰੇਂ ਭਟਕਦੀ ਤੂੰ, ਬਿਨਾਂ ਗੁਰਾਂ ਤੇ ਸ਼ਾਂਤ ਨਾ ਪਾਉਂਨੀ ਹੈਂ।
ਮੋਹਰਿ ਸਿੰਘ ਨੇ ਤੇਰੀ ਕਰਤੂਤ ਦੇਖੀ, ਅੰਮ੍ਰਿਤ ਛੱਡ ਹਲਾਹਲ[1] ਖਾਉਂਨੀ ਹੈਂ॥੧੩॥
**ਝੇ**-ਝਗੜੇ ਦੀ ਤੈਨੇ ਪੰਡ ਬੰਨ੍ਹੀ, ਸਿਰ ਆਪਣੇ ਭਾਰ ਉਠਾਉਂਨਾ ਹੈਂ।
ਮੱਤੀਂ ਦਿੰਦਿਆਂ ਸਮਝ ਨਾ ਮੂਲ ਕਰੇਂ, ਸਗੋਂ ਪੁੱਠੀ ਰਾਹੀਂ ਭੁੱਲਾ ਜਾਉਂਨਾ ਹੈਂ।
ਗੱਲਾਂ ਝੂਠੀਆਂ ਨੇ ਤੇਰੀ ਮਤ ਮਾਰੀ, ਸਿੰਙੀ ਸਿੱਧ ਦੀ ਗਲ ਵਿੱਚ ਪਾਉਂਨਾ ਹੈਂ।
ਮੋਹਰਿ ਸਿੰਘ ਕਹੇ ਅਜੇ ਸਮਝ ਭਈਯਾ, ਮਿਲ ਗੁਰਾਂ ਨੂੰ ਜੇ ਭਲਾ ਚਾਹੁੰਨਾ ਹੈਂ॥੧੪॥
**ਞੇ**-ਞਾਨਿਆਂ[2] ਜਿਨ੍ਹਾਂ ਨੇ ਆਪ ਤਾਈਂ, ਤਿਹਾਂ ਕਾਲਾਂ ਮੇਂ ਏਕ ਅਖੰਡ ਹੈ ਜੀ।
ਬਿਨਾਂ ਏਕ ਤੇ ਦੂਸਰਾ ਹੋਰ ਨਾਹੀਂ, ਜੋਈ ਪਿੰਡ ਮੇਂ ਸੋਈ ਬ੍ਰਹਿਮੰਡ ਹੈ ਜੀ।
ਬ੍ਰਨ ਆਸ਼੍ਰਮ ਦ੍ਵੈਤ ਨਾ ਰਹੀ ਕੋਈ, ਗਿਆਨ ਅਗਨਿ ਜਬ ਹੋਈ ਪ੍ਰਚੰਡ ਹੈ ਜੀ।
ਮੋਹਰਿ ਸਿੰਘ ਗਿਯਾਨ ਪ੍ਰਕਾਸ਼ ਹੋਇਆ, ਰਹਿਆ ਸਿਰ ਪੁਰ ਨਾ ਕੋਈ ਡੰਡ ਹੈ ਜੀ॥੧੫॥
**ਟੇ**-ਟੋਆ ਹੈ ਬ੍ਰਨ, ਆਸ਼੍ਰਮ ਵਾਲਾ, ਕਿਸੇ ਵਿਰਲੇ ਨੇ ਇਹ ਵਿਚਾਰਿਆ ਹੈ।
ਧਰਮ ਸਾਸ਼ਤ੍ਰਾਂ ਵਾਲੇ ਧਾੜਵੀ ਹੈਂ, ਸੁੱਟ ਜੀਵ ਨੂੰ ਖ਼ੁਆਰ ਕਰ ਮਾਰਿਆ ਹੈ।
ਭਿਆਨਕ ਸ਼ਬਦ ਡੰਡਾ ਖੂਬ ਮਾਰਦੇ ਹੈਂ, ਇਸ ਜੀਵ ਨੂੰ ਕੈਦ ਕਰ ਡਾਰਿਆ ਹੈ।
ਮੋਹਰਿ ਸਿੰਘ ਹੈ ਸੋਈ ਛੁਡਾਇ ਲੀਤਾ, ਜੇਹੜਾ ਗੁਰਾਂ ਦੇ ਪਾਸ ਪੁਕਾਰਿਆ ਹੈ॥੧੬॥
**ਠੇ**-ਠੱਗਾਂ ਨੇ ਜਾਲੀਆਂ ਗੱਡ ਲਈਆਂ, ਦੇਖੋ ਕਰਮਾਂ ਦੇ ਬੰਧਨ ਪਾਉਂਦੇ ਹੈਂ।
ਸਾੜਸਤੀ ਤੇ ਢਾਈਆ ਦੱਸਦੇ ਹੈਂ, ਜੜ੍ਹ ਪੱਥਰ ਦੀ ਪੂਜਾ ਕਰਾਉਂਦੇ ਹੈਂ।
ਮ੍ਰਾਸ, ਚੌਦੇਂ ਨੂੰ ਉੱਠ ਕੇ ਜਾਇ ਪੈਂਦੇ, ਮਣਸਾਇ ਗਊਆਂ ਘਰ ਲਿਆਉਂਦੇ ਹੈਂ।
ਮੋਹਰਿ ਸਿੰਘ ਮੁਧੀ ਚਾਟੀ ਮੂਰਖਾਂ ਦੀ, ਗੁਜ਼ਰ ਆਪਣੀ ਖੂਬ ਚਲਾਉਂਦੇ ਹੈਂ॥੧੭॥
**ਡੇ**-ਡਰਾਉਂਦੇ ਹੈ ਲੋਕਾਂ ਭੁੱਲਿਆਂ ਨੂੰ, ਰੋਟੀ ਮੁਰਦੇ ਦੇ ਨਾਉਂ ਕਰਾਉਂਦੇ ਹੈਂ।
ਛਲ ਬਲ ਕਰਕੇ ਲੁੱਟਦੇ ਜੀਉਂਦਿਆਂ ਨੂੰ, ਸਭਨਾਂ ਬੈਠਿਆਂ ਆਪ ਲੈ ਖਾਉਂਦੇ ਹੈਂ।
ਪਿੱਛੋਂ ਮੁੱਲ ਮੰਗਦੇ ਦੰਦਾਂ ਘਸਿਆਂ ਦਾ, ਖਾ ਪੀ ਕੇ ਅਹਿਸਾਨ ਜਣਾਉਂਦੇ ਹੈਂ।
ਮੋਹਰਿ ਸਿੰਘ ਨਾ ਮੁਰਦੇ ਖਾਣ ਰੋਟੀ, ਜ਼ਾਹਰ ਜੀਉਂਦੇ ਹੀ ਰੋਟੀ ਖਾਉਂਦੇ ਹੈਂ॥੧੮॥

---
1. ਹਿਰ 2. ਜਾਣਿਆਂ

**ਢੇ**-ਢੂੰਡ ਕੇ ਦੇਖਿਆ ਭਲੀ ਤਰ੍ਹਾਂ, ਸਚੁ ਵਿਰਲੇ ਹੀ ਸੰਤ ਬੋਲਦੇ ਹੈਂ।
ਜਨਮ ਮਰਨ ਦੇ ਭੈ ਨੂੰ ਦੂਰ ਕਰਦੇ, ਗਿਯਾਨ ਅੱਖੀਆਂ ਤੁਰਤ ਹੀ ਖੋਲ੍ਹਦੇ ਹੈਂ।
ਇਕ ਬ੍ਰਹਮ ਅਖੰਡ ਜਣਾਇ ਦਿੰਦੇ, ਆਪ ਅਡੋਲ ਨਾ ਕਦੇ ਭੀ ਡੋਲਦੇ ਹੈਂ।
ਪੀਣ ਵਾਲੇ ਜਗਿਯਾਸੀ ਵਿਰਲੇ ਹੈਂ, ਮੋਹਰਿ ਸਿੰਘ ਸੱਚ ਦੇ ਸ਼ਰਬਤ ਘੋਲਦੇ ਹੈਂ॥੧੯॥
**ਣੇ**-ਣੂਣ ਵਿਸੇਖ ਨਾ ਦਿਸੇ ਮੈਨੂੰ, ਸਾਈਂ ਸਰਬ ਦੇ ਵਿੱਚ ਸਮਾਇਆ ਹੈ।
ਗੁਰ ਦਿੰਦੇ ਹੈਂ ਸੱਚੀ ਨਿਗਾਹ ਜਿਥੇ, ਤਿਥੋਂ ਦੂਜਾ ਨਾ ਨਦਰੀ ਆਇਆ ਹੈ।
ਬ੍ਰਨ, ਆਸ਼੍ਰਮ ਦੀ ਲੀਕ ਨਾ ਰਹੀ ਕੋਈ, ਭ੍ਰਮ ਦਿਲ ਦਾ ਸਰਬ ਉਠਾਇਆ ਹੈ।
ਪਰੀਪੂਰਨ ਆਪ ਅਨੰਦ ਹੈਂ ਤੂੰ, ਮੋਹਰਿ ਸਿੰਘ ਜੋ ਗਇਆ, ਸੋ ਨਾ ਆਇਆ ਹੈ॥੨੦॥
**ਤੇ**-ਤਾਪ ਤੇ ਜਾਪ ਕਰ ਕਰ ਥੱਕੇ, ਭੇਖੀ ਭ੍ਰਮ ਦਿਲ ਦੇ ਜ਼ਰਾ ਨਾ ਜਾਉਂਦੇ ਹੈਂ।
ਅੱਖੀਆਂ ਮੀਟ ਕੇ ਝੁੰਬੀਆਂ ਮਾਰ ਬੈਠੇ, ਸੰਸੇ ਕੱਟ ਕੱਟ ਦਿਲਾਂ ਨੂੰ ਖਾਉਂਦੇ ਹੈਂ।
ਜੇ ਤਾਂ ਸੁੱਖ ਹੋਵੇ ਗੰਗਾ ਵਿੱਚ ਬੈਠੇ, ਡੱਡੂ ਮੱਛੀਆਂ ਭੀ ਅੱਗੇ ਨ੍ਹਾਉਂਦੇ ਹੈਂ।
ਬਿਨਾਂ ਗੁਰਾਂ ਤੇ ਕਦੇ ਨਾ ਸ਼ਾਂਤ ਆਵੇ, ਮੋਹਰਿ ਸਿੰਘ ਇਹ ਸਚੁ ਸੁਣਾਉਂਦੇ ਹੈ॥੨੧॥
**ਥੇ**-ਥਾਉਂ ਤੇ ਨਾਉਂ ਸਭ ਕਲਪਣਾ ਹੈ, ਬ੍ਰਨ, ਆਸ਼੍ਰਮ ਭੀ ਏਸ ਦੇ ਬੀਚ ਆਏ।
ਸੱਚਾ ਸਾਹਿਬ ਅਚੱਲ ਅਖੰਡ ਇਕੋ, ਤਿਸਦੇ ਵਿੱਚ ਨਾ ਦੂਸਰੀ ਹੋਰ ਜਾਏ (ਜਗ੍ਹਾ)।
ਭੇਖ ਅਖੰਡ ਕੀਤੇ, ਨਹੀਂ ਸੁੱਖ ਹੋਵੇ, ਸਿਰ ਸੌਂਪ ਕੇ ਗੁਰਾਂ ਨੂੰ ਸੁੱਖ ਪਾਏ।
ਮੋਹਰਿ ਸਿੰਘ ਇਹ ਸੁੱਖ ਅਗਾਧ ਹੈ ਜੀ, ਸੋਈ ਜਾਣਦੇ ਜੋ ਗੁਰਾਂ ਦੀ ਸ਼ਰਨ ਆਏ॥੨੨॥
**ਦੇ**-ਦੇਵੀ ਦੇਉਤੇ ਤੇ ਪੂਜਾ ਪੱਥਰਾਂ ਦੀ, ਭੁੱਲੇ ਲੋਕ ਇਹ ਐਸੇ ਕਰਾਉਂਦੇ ਹੈਂ।
ਮਨ ਬੁਧਿ ਤੇ ਜਿਸਨੇ ਦੇਹ ਦਿੱਤੀ, ਤਿਸਦੀ ਵੱਲ ਨਾ ਧਿਯਾਨ ਲਿਆਉਂਦੇ ਹੈਂ।
ਫਿਰਨ ਭਟਕਦੇ ਤੀਰਥਾਂ ਵਿੱਚ ਮੂੜ੍ਹੇ, ਮਾਨਸ ਜਨਮ ਨੂੰ ਐਵੇਂ ਗੁਆਉਂਦੇ ਹੈਂ।
ਮੋਹਰਿ ਸਿੰਘ ਤੈਂ ਸੱਚ ਨੂੰ ਜਾਣ ਲੀਤਾ, ਚਾਰੇ ਬੇਦ ਜਿਸਨੂੰ ਨਿੱਤ ਗਾਉਂਦੇ ਹੈ॥੨੩॥
**ਧੇ**-ਧੀਆਂ ਤੇ ਪੁੱਤ ਸਭ ਸਾਕ ਨਾਤੇ, ਅੰਤ ਕਿਸੇ ਭੀ ਕੰਮ ਨਾ ਆਉਂਣਾ ਹੈ।
ਮਨ, ਬੁਧਿ ਤੇ ਇੰਦ੍ਰੇ ਪ੍ਰਾਣ ਜੇਤੇ, ਜਿਥੋਂ ਹੋਏ ਤਿਥੇ ਮਿਲ ਜਾਉਂਣਾ ਹੈ।
ਸਤਿ, ਚਿਤ, ਅਨੰਦ ਹੈ ਸਾਹਿਬ ਸੱਚਾ, ਜਨਮ ਮਰਣ ਦੇ ਵਿੱਚ ਨਾ ਆਉਂਣਾ ਹੈ।
ਮੋਹਰਿ ਸਿੰਘ ਕਹੇ ਮਿਲ ਗੁਰਾਂ ਤਾਈਂ, ਜੇ ਤੈਂ ਸਚ ਸਰੂਪ ਨੂੰ ਪਾਉਂਣਾ ਹੈ॥੨੪॥
**ਨੇ**-ਨੰਦ ਹੈ ਸੱਚ ਦਾ ਆਪ ਇਹੋ, ਹਰਿ ਰੰਗ ਦੇ ਵਿੱਚ ਪ੍ਰਕਾਸ਼ਦਾ ਹੈ।
ਇਸਦੇ ਵਿੱਚ ਕੋਈ ਦੂਜਾ ਹੋਰ ਨਹੀਂ, ਇੱਕ ਅਗਿਯਾਨ ਕਰਕੇ ਦੂਜਾ ਭਾਸਦਾ ਹੈ।
ਤਨ ਮਨ ਨੂੰ ਸੌਂਪੀਏ ਗੁਰਾਂ ਤਾਈਂ, ਇਹ ਜਤਨ ਅਗਯਾਨ ਦੇ ਨਾਸ਼ ਦਾ ਹੈ।

ਜਨਮ-ਮਰਨ ਨਾ ਬਰਨ, ਆਸ਼੍ਰਮ ਕੋਈ, ਮੋਹਰਿ ਸਿੰਘ ਇਹ ਬਚਨ ਖਲਾਸ ਦਾ ਹੈ॥੨੫॥
**ਪੇ**-ਪੰਥਾਂ ਤੇ ਭੇਖਾਂ ਮੇਂ ਸੁੱਖ ਨਾਹੀਂ, ਸ਼ਾਂਤ ਗੁਰਾਂ ਦੇ ਮਿਲਿਆਂ ਪਾਈਏ ਜੀ।
ਭਾਵੇਂ ਗੰਗਾ ਗੋਦਾਵਰੀ ਨ੍ਹਾਇ ਦੇਖੋ, ਭਾਵੇਂ ਬਦਰੀ ਨੂੰ ਉੱਠ ਧਾਈਏ ਜੀ।
ਭਾਵੇਂ ਤੀਰਥਾਂ ਦੇ ਉੱਤੇ ਬਰਤ ਰੱਖੋ, ਭਾਵੇਂ ਮੁੱਢੋਂ ਹੀ ਅੰਨ ਨਾ ਖਾਈਏ ਜੀ।
ਮੋਹਰਿ ਸਿੰਘ ਕਹੇ ਮੁਕਤ ਤਦੇ ਹੋਊ, ਜਦੋਂ ਗੁਰਾਂ ਦੇ ਬਚਨ ਕਮਾਈਏ ਜੀ॥੨੬॥
**ਫੇ**-ਫੱਕੜ ਨਾ ਛੁਟਦੀ ਭੇਖੀਆਂ ਦੀ, ਇਕ ਦੇਹ ਨੂੰ ਸਾਧ ਸਦਾਉਂਦੇ ਹੈਂ।
ਅੱਗੇ ਨਿੰਦਿਆ ਕਰਨ ਪਦਾਰਥਾਂ ਦੀ, ਹੁਣ ਰਾਜਿਆਂ ਦੇ ਮੰਗਣ ਜਾਉਂਦੇ ਹੈਂ।
ਦੀਨ ਹੋਇ ਪਦਾਰਥ ਪਾਸ ਲੈਂਦੇ, ਆਪੇ ਬਿਆਜੀ ਖ਼ੂਬ ਚਲਾਉਂਦੇ ਹੈਂ।
ਮੋਹਰਿ ਸਿੰਘ ਤਮਾਸੜਾ ਅਜਬ ਦੇਖਾ, ਅੰਦਰ ਚਾਹ ਬਿਰੱਕਤ ਸਦਾਉਂਦੇ ਹੈਂ॥੨੭॥
**ਬੇ**-ਬੰਨ੍ਹ ਲਏ ਭੇਖੀ ਰਾਜਿਆਂ ਨੇ, ਕਾਰ ਆਪਣੀ ਖੂਬ ਕਰਾਉਂਦੇ ਹੈਂ।
ਰਾਜੇ ਪੁੰਨ ਕੀਤਾ ਭਲੇ ਆਪਣੇ ਨੂੰ, ਤਿਸਦਾ ਬਿਆਜ ਲੈ ਲੈ ਨਿੱਤ ਖਾਉਂਦੇ ਹੈਂ।
ਕੋਈ ਲਾਂਗਰੀ ਤੇ ਕੁਤਵਾਲ ਥਾਪੇ, ਚੋਬਦਾਰ ਭੀ ਸਾਧ ਸਦਾਉਂਦੇ ਹੈਂ।
ਮੋਹਰਿ ਸਿੰਘ ਬਰਕਤਾਂ ਦਾ ਹਾਲ ਦੇਖੋ, ਪਦਾਰਥ ਕਿਸ ਕਿਸ ਤਰ੍ਹਾਂ ਨਚਾਉਂਦੇ ਹੈਂ॥੨੮॥
**ਭੇ**-ਭਗਤ ਕਰੀਏ ਗੁਰਾਂ ਪੂਰਿਆਂ ਦੀ, ਜਿਥੋਂ ਸਤਿ ਸਰੂਪ ਨੂੰ ਪਾਈਏ ਜੀ।
ਤਨ ਮਨ ਨੂੰ ਭੇਟ ਚੜ੍ਹਾਇ ਦੇਈਏ, ਹੁਕਮ ਕਰਨ ਸੋ ਕਾਰ ਕਮਾਈਏ ਜੀ।
ਪ੍ਰੇਮ ਰੱਖੀਏ ਚਰਨਾਂ ਦੇ ਵਿੱਚ ਸਦਾ, ਮੁਖੋਂ ਝੂਠ ਨਾ ਕਦੇ ਅਲਾਈਏ ਜੀ।
ਮੋਹਰਿ ਸਿੰਘ ਸਰੂਪ ਦੀ ਸਮਝ ਪਾ ਕੇ, ਗੁਣ ਸਦਾ ਹੀ ਗੁਰਾਂ ਦੇ ਗਾਈਏ ਜੀ॥੨੯॥
**ਮੇ**-ਮਨ ਆਪਣੇ ਦੀ ਸੱਭੋ ਮਤਿ ਛੱਡੋ, ਸੀਸ ਗੁਰਾਂ ਦੀ ਭੇਟ ਚੜ੍ਹਾਈਏ ਜੀ।
ਸਰਬ ਆਤਮਾ ਦੇਖੀਏ ਹਰ ਜਗ੍ਹਾ, ਦਿਲ ਕਦੇ ਨਾ ਕਿਸੇ ਦਾ ਦੁਖਾਈਏ ਜੀ।
ਦਵੈਤ ਮੈਲ ਨੂੰ ਦੂਰ ਕਰ ਡਾਰੀਏ ਜੀ, ਸ਼ਬਦ ਗੁਰਾਂ ਦੇ ਤੀਰਥ ਨ੍ਹਾਈਏ ਜੀ।
ਮੋਹਰਿ ਸਿੰਘ ਨਾ ਹੱਥ ਦੀ ਜਾਤ ਕੋਈ, ਬਰਨ, ਆਸ਼੍ਰਮ ਨਾ ਢੂੰਡਿਆ ਪਾਈਏ ਜੀ ॥੩੦॥
**ਯੇ**-ਯਾਹਿਰਾ ਹੈ ਸਾਈਂ ਸਰਬ ਥਾਈਂ, ਬਿਨਾਂ ਗੁਰਾਂ ਤੇ ਨਜ਼ਰ ਨਾ ਆਉਂਦਾ ਹੈ।
ਆਪਾ ਛੱਡ ਕੇ ਸੰਤ ਦੀ ਸ਼ਰਨ ਜਾਈਏ, ਜੇਹੜਾ ਸਤਿ-ਸਰੂਪ ਜਣਾਉਂਦਾ ਹੈ।
ਬਿਨਾਂ ਬ੍ਰਹਮ ਤੇ ਦੂਸਰਾ ਹੋਰ ਨਾਹੀਂ, ਸਭੋ ਬੇਦ ਕਤੇਬ ਇਉਂ ਗਾਉਂਦਾ ਹੈ।
ਮੋਹਰਿ ਸਿੰਘ ਅਕਾਲ ਸਰੂਪ ਹੈ ਜੀ, ਜਨਮ ਮਰਨ ਦੇ ਵਿੱਚ ਨਾ ਆਉਂਦਾ ਹੈ॥੩੧॥
**ਰੇ**-ਰਮ ਰਹਿਆ ਸੋਈ ਰਾਮ ਜਾਣੋ, ਛੱਡੋ ਦੇਹਾਂ ਦੀ ਕਲਪਨਾ ਕੁੱਲ ਸਾਰੀ।
ਜਿਵੇਂ ਭਾਂਡਿਆਂ ਵਿੱਚ ਅਕਾਸ਼ ਇੱਕੋ, ਤਿਵੇਂ ਬ੍ਰਹਮ ਬਿਆਪਿਆ ਸ੍ਰਿਸ਼ਟ ਸਾਰੀ।

ਬਿਨਾਂ ਬ੍ਰਹਮ ਨਾ ਦੂਸਰਾ ਦਿਸਦਾ ਹੈ, ਕਹੋ ਕਿਸ ਨੂੰ ਆਖੀਏ ਨਰ ਨਾਰੀ।
ਗਯਾ ਬਦਰੀ ਨੋ ਉੱਠ ਧਾਉਂਦਾ ਹੈ, ਮੋਹਰਿ ਸਿੰਘ ਅਗਿਯਾਨ ਨੇ ਜਿਸ ਦੀ ਮਤ ਮਾਰੀ॥੩੨॥
**ਲੇ**-ਲੋੜ ਹੋਵੇ ਸੱਚ ਪਾਉਣੇ ਦੀ, ਕੂੜ ਕਪਟ ਨੂੰ ਦਿਲੋਂ ਉਠਾਈਏ ਜੀ।
ਸਰਬ ਦੇ ਚਰਨਾਂ ਦੀ ਆਪ ਕੋ ਖਾਕ ਜਾਣੋ, ਰਾਗ ਦ੍ਵੈਸ਼ ਨੂੰ ਦਿਲੋਂ ਭੁਲਾਈਏ ਜੀ।
ਮਨ ਨੀਵੇਂ ਤੇ ਨੀਵਾਂ ਬਹੁਤ ਕਰੀਏ, ਆਪਾ ਛੱਡ ਗੁਰਾਂ ਪਾਸ ਜਾਈਏ ਜੀ।
ਮੋਹਰਿ ਸਿੰਘ ਦ੍ਵੈਤ ਸਭ ਦੂਰ ਹੋਵੇ, ਜਦੋਂ ਸੱਚ ਸਰੂਪ ਨੂੰ ਪਾਈਏ ਜੀ॥੩੩॥
**ਵੇ**-ਵਾਦ ਵਿਵਾਦ ਸਭ ਦੂਰ ਹੋਇਆ, ਸਰਬ ਰੂਪ ਮੇਂ ਬ੍ਰਹਮ ਪਛਾਨਿਆ ਹੀ।
ਜਦੋਂ ਆਪਨੇ ਆਪ ਦੀ ਸਮਝ ਹੋਈ, ਨਿਜਾਨੰਦ ਦੇ ਸੁੱਖ ਨੂੰ ਮਾਨਿਆ ਹੀ।
ਗਈ ਅਗਿਆਨ ਦੀ ਕਲਪਣਾ ਉੱਠ ਸਾਰੀ, ਗੁਰਾਂ ਪੂਰਿਆਂ ਸੱਚ ਵਖਾਨਿਆ ਹੀ।
ਕੋਈ ਰਾਮ, ਮੁਹੰਮਦ ਦੇ ਪਛੀ ਹੈਂ ਜੀ, ਮੋਹਰਿ ਸਿੰਘ ਨੇ ਇੱਕੋ ਹੀ ਜਾਨਿਆ ਹੀ॥੩੪॥
**ੜੇ**-ੜੜਕ ਛੁਟੀ ਦਿਲ ਆਪਣੇ ਤੋਂ, ਜਿਥੇ ਦੇਖੀਏ ਏਕ ਅਕਾਲ ਹੈ ਜੀ।
ਬਰਨ, ਆਸ਼ਰਮ ਤੇ ਰਹਿਆ ਨਾ ਕਰਮ ਕੋਈ, ਤੋੜ ਸੁੱਟਿਆ ਭ੍ਰਮ ਦਾ ਜਾਲ ਹੈ ਜੀ।
ਗੁਰਾਂ ਦਿਤੀ ਹੈ ਪੂਰੀ ਨਿਗਾਹ ਜਿਥੇ, ਨਹੀਂ ਪਹੁੰਚ ਸਕੇ ਤਿਥੇ ਕਾਲ ਹੈ ਜੀ।
ਮੋਹਰਿ ਸਿੰਘ ਚੇਲਾ, ਗੁਰੂ ਆਪ ਹੋਇਆ, ਪਿੱਛੇ ਰਹਿਆ ਨਾ ਕਰਨਾ ਸੁਆਲ ਹੈ ਜੀ॥੩੫॥

ਇਤਿ ਸ੍ਰੀ ਬੈਂਤਾਂ ਸੰਪੂਰਣੰ॥

❑

ੴ ਸਤਿਗੁਰ ਪ੍ਰਸਾਦਿ॥

# ਸੀ ਹਰਫੀ

ਅਥ ਸੀ ਹਰਫੀ ਸ੍ਰੀ ਸਾਹਿਬ ਮੋਹਰਿ ਸਿੰਘ ਜੀ ਕੀ॥੩॥

**ਅਲਫ਼**–ਅਰਥ, ਧਰਮ ਤੇ ਕਾਮ ਦੀ ਲੋੜ ਨਾਹੀਂ, ਰੂਪ ਮਮੋਖੀ ਦਾ ਏਹੋ ਬਤਾਇਆ ਹੈ।
ਜੀਵ ਈਸ਼੍ਵਰ ਦੇ ਵਿੱਚ ਨਹੀਂ ਭੇਦ ਕੋਈ, ਮਹਾਂਵਾਕ ਨੇ ਵਿਖਾ ਜਣਾਇਆ ਹੈ।
ਪ੍ਰਤਿਪਾਦਕ ਬੇਦ ਸਨਬੰਧ ਜਾਣੋਂ, ਚੌਹਾਂ ਬੇਦਾਂ ਨੇ ਬ੍ਰਹਮ ਨੂੰ ਗਾਇਆ ਹੈ।
ਪ੍ਰਯੋਜਨ ਆਪਣੇ ਆਪ ਦਾ ਜਾਨਣਾ ਹੈ, ਮੋਹਰਿ ਸਿੰਘ ਨੇ ਆਖ ਸੁਣਾਇਆ ਹੈ॥੧॥
**ਬੇ**–ਬੈਰਾਗ, ਬਿਬੇਕ, ਖਟ ਸੰਪਦਾ ਹੈ, ਚੌਥੇ ਸਾਧਨ ਮਮੋਖੂ ਨੂੰ ਪਾਇਆ ਸੀ।
ਤਿੰਨੇ ਤਾਪ ਤੇ ਪੰਜ ਕਲੇਸ਼ ਤਾਈਂ, ਪੰਜ ਕੋਸ਼ ਨੂੰ ਭਲੇ ਉਠਾਇਆ ਸੀ।
ਅਗਿਯਾਨ ਆਵਰਣ ਵਿਖੇਪ ਮੇਂ ਮੁਖ ਨਾਹੀਂ, ਪ੍ਰੋਖ ਲੰਘ ਅਪ੍ਰੋਖ ਮੇਂ ਆਇਆ ਸੀ।
ਸ਼ੋਕ ਦਿਲ ਦਾ ਸਰਬ ਨਵਿਰਤ ਹੋਇਆ, ਮੋਹਰਿ ਸਿੰਘ ਅਨੰਦ ਸਮਾਇਆ ਸੀ॥੨॥
**ਤੇ**–ਤਰਫ ਛੁਟੀ ਬ੍ਰਣ ਆਸ਼੍ਰਮ ਵਾਲੀ, ਨਹੀਂ ਵਿੱਚ ਖਲਾਸਿਆਂ ਕਰਮ ਕੋਈ।
ਜਿਥੇ ਦੇਖੀਏ ਆਪਣਾ ਆਪ ਦਿਸੇ, ਬਸਿਆ ਸਰਬ ਨਿਰੰਤਰ ਏਕ ਸੋਈ।
ਬ੍ਰਹਮਣ, ਛੱਤ੍ਰੀ, ਵੈਸ ਤੇ ਸੂਦ ਬਣਿਆ, ਆਪੇ ਖਾਣੀ, ਬਾਣੀ, ਨਰ, ਨਾਰ ਹੋਈ।
ਤੂੰ ਹੀ ਕ੍ਰਿਸ਼ਨ, ਰਸੂਲ, ਹੈਂ ਰਾਮ ਆਪੇ, ਮੋਹਰਿ ਸਿੰਘ ਤੈਂ ਦੂਸਰੀ ਦ੍ਰਿਸ਼ਟ ਖੋਈ॥੩॥
**ਸੇ**–ਸੰਸਿਆਂ ਤੇ ਰਹਿਤ ਸੰਤ ਕਹੀਏ, ਹੋਰ ਭੇਖੀ ਨੂੰ ਭੁੱਲ ਨਾ ਮਾਨੀਏ ਜੀ।
ਦੇਵੀ ਦੇਵਤੇ ਦੀ ਜਿਸੇ ਕਾਣ ਤੋੜੀ, ਤਿਸ ਮੇਂ ਸਤਿਗੁਰ ਨਿਸਚਾ ਆਨੀਏ ਜੀ।
ਪ੍ਰਾਰੱਬਧ ਤੇ ਜਿਸਨੂੰ ਬਾਸਨਾ ਹੈ, ਏਹੋ ਭੇਖੀ ਦਾ ਰੂਪ ਵਖਾਨੀਏ ਜੀ।
ਮੋਹਰਿ ਸਿੰਘ ਨਹੀਂ ਜਨਮ ਮਰਨ ਤੈਨੂੰ, ਸਰਬ ਰੂਪ ਮੇਂ ਆਪ ਕੋ ਜਾਨੀਏ ਜੀ॥੪॥
**ਜੀਮ**–ਜਤਨ ਨਹੀਂ ਸਚ ਪਾਉਣੇ ਨੂੰ, ਇਕ ਸੰਤਾਂ ਦਾ ਚਾਹੀਏ ਸੰਗ ਤੈਨੂੰ।

---
ਸੀ ਹਰਫੀ = ਅਰਬੀ ਭਾ ਾ ਦੀ ਤੀਹ (3●) ਅੱਖਰਾਂ ਦੀ ਵਰਣਮਾਲਾ

ਤਨ ਮਨ ਨੂੰ ਸੌਂਪ ਅਭੇਦ ਹੋਈਏ, ਵਿੱਚ ਪਾਇਆ ਨਾ ਚਾਹੀਏ ਭੰਗ ਤੈਨੂੰ।
ਮੋਹਰਿ ਸਿੰਘ ਨਹੀਂ ਕੋਈ ਸੰਗ ਤੇਰੇ, ਗੁਰਾਂ ਕੀਤਾ ਹੈ ਭਲੇ ਨਿਸੰਗ ਤੈਨੂੰ॥੫॥
**ਹੇ**–ਹਿਕਮਤਾਂ ਦੇ ਵਿੱਚ ਸੁੱਖ ਨਹੀਂ, ਕਾਸ ਵਾਸਤੇ ਝੂਠ ਮਚਾਉਂਦਾ ਹੈਂ।
ਹੱਡ, ਚੰਮ ਦਾ ਪਿੰਜਰਾ ਦੇਹ ਤੇਰੀ, ਪੇਟਾ ਬਿਸ਼ਟਾ ਦਾ ਫੇਰ ਦਿਖਾਉਂਦਾ ਹੈਂ।
ਜਗਤ ਬਾਸਨਾ ਦੇ ਵਿੱਚ ਨਿਗ੍ਹਾ ਰੱਖੇਂ, ਪੰਜ ਕੋਸ਼ ਨੂੰ ਸਾਧ ਸਦਾਉਂਦਾ ਹੈਂ।
ਤਿਆਗ ਜਾਲੀ ਲਾਈ ਲੋਕ ਫਾਹੁਣੇ ਨੂੰ, ਮੋਹਰਿ ਸਿੰਘ ਇਹ ਸੱਚ ਸੁਣਾਉਂਦਾ ਹੈ॥੬॥
**ਖੇ**–ਖ਼ਬਰ ਨਹੀਂ ਪਾਸੇ ਸੱਚ ਦੇ ਦੀ, ਕਾਸ ਵਾਸਤੇ ਲੋਕ ਪ੍ਰਚਾਉਂਨਾ ਹੈਂ।
ਛੱਡੇਂ ਅੰਨ ਨੂੰ ਕਰੇਂ ਪਖੰਡ ਬਹੁਤੇ, ਤੂੰਬਾ ਦੁੱਧ ਦਾ ਚੱਕ ਚੜ੍ਹਾਉਂਨਾ ਹੈਂ।
ਮੂਰਖ ਲੋਕਾਂ ਵਿੱਚ ਪ੍ਰਸਿੱਧਤਾ ਹੈ, ਸਾਈਂ ਲੋਕਾਂ ਵੱਲੋਂ ਭੁੱਲਾ ਜਾਉਂਨਾ ਹੈਂ।
ਮੋਹਰਿ ਸਿੰਘ ਕਹੇ ਤੇਰੀ ਮਤਿ ਥੋੜੀ, ਭੁੱਲ ਰੱਬ ਥੀਂ ਕਰਮ ਕਮਾਉਂਨਾ ਹੈਂ॥੭॥
**ਦਾਲ**–ਦੌਲਤਾਂ ਦੇਖ ਕੇ ਭੁੱਲ ਨਾਹੀਂ, ਐਥੋਂ ਕੱਖ ਭੀ ਸੰਗ ਨਾ ਜਾਉਣਾ ਹੀ।
ਜਿਸ ਵੇਲੜੇ ਮਾਰਸੀ ਮੌਤ ਤੈਨੂੰ, ਫੌਜ ਬੰਦੀ ਨਾ ਕਿਸੇ ਛਡਾਉਣਾ ਹੀ।
ਖਾਈ, ਕੋਟ ਤੇ ਮੋਰਚੇ ਖ਼ੂਬ ਰੱਖੇ, ਤੋਪਾਂ ਜਰਾ ਬੀ ਕੰਮ ਨਾ ਆਉਣਾ ਹੀ।
ਮੋਹਰਿ ਸਿੰਘ ਕਹੇ ਕਰ ਬੰਦਗੀ ਤੂੰ, ਬਿਨਾਂ ਸੰਤਾਂ ਨਾ ਕਿਸੇ ਬਚਾਉਣਾ ਹੀ॥੮॥
**ਜਾਲ**–ਜੁਦਾ ਨਹੀਂ ਰੱਬ ਕਾਲ ਤਿੰਨੇ, ਕਹੁ ਕਿਸਨੂੰ ਢੂੰਡਣ ਜਾਉਣਾ ਹੈ।
ਕਾਸ ਵਾਸਤੇ ਧੂਣੀਆਂ ਤਾਪਨਾ ਹੈਂ, ਪਿੰਡਾ ਅੱਗ ਦੇ ਨਾਲ ਸੜਾਉਣਾ ਹੈ।
ਕਾਸ ਵਾਸਤੇ ਅੰਗ ਬਿਭੂਤ ਲਾਈ, ਕਹੁ ਕਿਸ ਨੂੰ ਧਿਆਨ ਲਗਾਉਣਾ ਹੈ।
ਮੋਹਰਿ ਸਿੰਘ ਕਹੇ ਜਾਣ ਆਪ ਤਾਈਂ, ਹਰਿ ਰੂਪ ਦੇ ਵਿੱਚ ਸਮਾਉਣਾ ਹੈ॥੯॥
**ਰੇ**–ਰਸਤੇ ਦੇ ਉਤੇ ਕਦਮ ਤੇਰਾ, ਏਥੋਂ ਚੱਲਣਾ ਸੱਚ ਜ਼ਰੂਰ ਭਈਆ।
ਜਿਸ ਦੇਹ ਦਾ ਬਹੁਤ ਗੁਮਾਨ ਰੱਖੇਂ, ਇੱਕ ਦਿਨ ਨੂੰ ਹੋਊਗੀ ਦੂਰ ਭਈਆ।
ਜਿਸ ਕੁਟੰਬ ਦੀ ਪਾਲਣਾ ਰੱਖਨਾ ਹੈਂ, ਤਿਸ ਨੂੰ ਕਾਲ ਕਰੂ ਭਲੇ ਚੂਰ ਭਈਆ।
ਮੋਹਰਿ ਸਿੰਘ ਕਹੇ ਨਹੀਂ ਰਹਿਣਾ ਏਥੇ, ਕਿਸ ਗੱਲ ਤੇ ਫਿਰੇਂ ਮਗ਼ਰੂਰ ਭਈਆ॥੧੦॥
**ਜੇ**–ਜਤਨ ਕੁਟੰਬ ਦੇ ਰੱਖਣਾ ਹੈ, ਏਹੁ ਕੂੜ ਬਾਜੀ ਸਭੋ ਦਿਸਦੀ ਹੈ।
ਏਨਾਂ ਨਾਲ ਦੇ ਮੌਤ ਨੇ ਚੱਬ ਲਏ, ਹੋਰ ਸਭੋ ਦਿਸੇ ਇਥੋਂ ਖਿਸਦੀ ਹੈ।

ਪਾਤਿਸ਼ਾਹ ਅਉਤਾਰ ਨਾ ਟਿਕੇ ਕੋਈ, ਕਹੋ ਦੌਲਤ ਦੁਨੀਆਂ ਕਿਸ ਦੀ ਹੈ।
ਮੋਹਰਿ ਸਿੰਘ ਮੈਦਾਨ ਦੇ ਵਿੱਚ ਪਈ, ਹੁਣ ਸਾਂਭ ਲਵੇਂ ਸਦਾ ਜਿਸਦੀ ਹੈ॥੧੧॥

**ਸੀਨ**-ਸੁਆਦ ਦੇ ਵਾਸਤੇ ਫਿਰੇਂ ਭੱਜਾ, ਹੋਵੇਂ ਦੀਨ ਤੇ ਚਿੱਤ ਭਟਕਾਉਂਨਾ ਹੈਂ।
ਦੁਆਰੇ ਦੁਆਰੇ ਫਿਰੇਂ ਨਹੀਂ ਸ਼ਾਂਤ ਆਵੇ, ਐਵੇਂ ਭ੍ਰਮ ਕੇ ਜਨਮ ਗੁਆਉਂਨਾ ਹੈਂ।
ਸ਼ੇਸ਼ਨਾਗ ਤੇ ਬ੍ਰਹਮੇ ਪ੍ਰਜੰਤ ਦੁਖੀ, ਕਾਸ ਬਾਸਤੇ ਚਾਹ ਬਧਾਉਂਨਾ ਹੈਂ।
ਮੋਹਰਿ ਸਿੰਘ ਕਹੇ ਮਿਲ ਸੰਤਾਂ ਤਾਈਂ, ਭੁੱਲ ਆਪ ਥੀਂ ਕਿਉਂ ਦੁੱਖ ਪਾਉਂਨਾ ਹੈਂ॥੧੨॥

**ਸ਼ੀਨ**-ਸ਼ੱਕ ਨੂੰ ਛੱਡ ਲਸ਼ੱਕ[1] ਹੋਏ, ਜਦ ਆਪਣੇ ਆਪ ਨੂੰ ਜਾਣਿਆਂ ਹੀ।
ਜਿਵੇਂ ਭੂਖਣਾਂ ਤੇ ਹੇਮ ਜੁਦਾ ਨਹੀਂ, ਤਿਵੇਂ ਸਰਬ ਮੇਂ ਬ੍ਰਹਮ ਪਛਾਣਿਆ ਹੀ।
ਜੀਵ ਈਸ਼੍ਵਰ ਦੇ ਵਿੱਚ ਨਹੀਂ ਭੇਦ ਕੋਈ, ਮਹਾਂਵਾਕ ਭੀ ਏਹੋ ਵਖਾਣਿਆਂ ਹੀ।
ਮੋਹਰਿ ਸਿੰਘ ਖੁਦਾਈ ਦੀ ਹਿਫ਼ਸ ਛੱਡੋ, ਏਹੋ ਮਤਿ ਹੈ ਸਰਬ ਸਿਆਣਿਆਂ ਹੀ॥੧੩॥

**ਸੁਆਦ**-ਸਬਰ ਦੇ ਵਿੱਚ ਹੈਂ ਸੁੱਖ ਘਣੇ, ਆਪ ਦੇਖਿਆ ਭਲੇ ਵਿਚਾਰ ਕੇ ਜੀ।
ਬਿਨਾਂ ਸਬਰ ਥੀਂ ਬ੍ਰਹਮਾ ਨਾ ਸੁਖੀ ਹੋਇਆ, ਚਾਹੇ ਬੇਦ ਪੜ੍ਹੇ ਮੁਖੋਂ ਸੁਆਰ ਕੇ ਜੀ।
ਬਿਨਾਂ ਸਬਰ ਨਾ ਰਾਮ ਨੇ ਸੁੱਖ ਲੀਤਾ, ਨਾਲ ਰਾਉਣ ਘੁਲਿਆ ਦੁੱਖ ਨਾਰ ਕੇ ਜੀ।
ਬਿਨਾਂ ਸਬਰ ਥੀਂ ਸੁੱਖ ਨਾ ਕਿਸੇ ਹੋਵੇ, ਮੋਹਰਿ ਸਿੰਘ ਇਹੁ ਕਹੇ ਪੁਕਾਰ ਕੇ ਜੀ॥੧੪॥

**ਜੁਵਾਦ**-ਜੋਰ[2] ਤੂੰ ਕਾਸਤੇ ਪਰੇ ਰੱਖੇ ਭਈਆ, ਕਿਸੇ ਦਿਨ ਦਾ ਕੁਲ ਪਰਾਹੁਣਾ ਹੈ।
ਜੇਹੜੇ ਘੋੜੇ ਹਾਥੀ ਸਭੋ ਫੌਜ ਬੰਦੀ, ਇਨ੍ਹਾਂ ਖਾਕ ਬਿਖੇ ਰਲ ਜਾਉਣਾ ਹੈ।
ਜਿਸ ਕੁਟੰਬ ਦੇ ਨਾਲ ਤੂੰ ਬੱਝ ਰਹਿਓਂ, ਪ੍ਰੇਤ ਜਾਣ ਨੇੜੇ ਨਹੀਂ ਆਉਣਾ ਹੈ।
ਮੋਹਰਿ ਸਿੰਘ ਕਹੇ ਮਿਲ ਸੰਤਾਂ ਤਾਈਂ, ਜਨਮ ਮਰਨ ਤੇ ਜਿਨ੍ਹਾਂ ਬਚਾਉਣਾ ਹੈ॥੧੫॥

**ਤੋਇ**-ਤੁਰਕ ਕਾਣਾ, ਹਿੰਦੂ ਮੁੱਢੋਂ ਅੰਨ੍ਹਾਂ, ਠੌਰ ਠੌਰ ਮੇਂ ਚਿੱਤ ਭਟਕਾਉਂਦਾ ਹੈ।
ਮੀਰਾਂ-ਬੀਬੀਆਂ ਤੇ ਸੁਲਤਾਨ ਤਾਈਂ, ਨਿਆਜਾਂ ਦੇਵੇ ਤੇ ਢੋਲ ਵਜਵਾਉਂਦਾ ਹੈ।
ਸਿੰਙੀ ਸਿੱਧ ਦੀ ਗਲ ਦੇ ਵਿੱਚ ਡਾਰੀ, ਦੇਵੀ ਦੇਵਤੇ ਬਹੁਤ ਮਨਵਾਉਂਦਾ ਹੈ।
ਮੋਹਰਿ ਸਿੰਘ ਨਾ ਤੁਰਕੇ ਤੇ ਨਾ ਹਿੰਦੂ ਹੀ ਹੈ, ਸਰਬ ਰੂਪ ਦੇ ਵਿੱਚ ਸਮਾਉਂਦਾ ਹੈ॥੧੬॥

**ਜੋਇ**-ਜ਼ੁਲਮ ਸ਼ਰ੍ਹੀਆਂ ਦੇ ਵਿੱਚ ਬੱਧਿਆ, ਨਾਲ ਸੰਤਾਂ ਦੇ ਦ੍ਵੈਖ ਕਮਾਈਓ ਨੇ।
ਮਨਸੂਰ ਜੇਹੇ ਚੱਕ ਸੂਲੀ ਦਿਤੇ, ਸ਼ੰਮਸ ਤਬਰੇਜ ਦੀ ਖੱਲ ਲਹਾਈਓ ਨੇ।

1. ਬਿਨਾਂ ੱਕ, 2. ਜੋੜ

ਰਾਮਾਨੰਦ ਨੂੰ ਖਿੱਚ ਕੇ ਮਾਰ ਦੀਆ, ਗੁਰੂ ਨਾਨਕ ਤੇ ਚੱਕੀ ਪਿਹਾਈਓ ਨੇ।
ਮੋਹਰਿ ਸਿੰਘ ਨੇ ਸ਼ਰ੍ਹੇ ਕੋ ਝੂਠੀ ਕੀਆ, ਮਹਾਂਵਾਕ ਮੇਂ ਸ਼ਰ੍ਹੇ ਉਠਾਈਓ ਨੇ ॥੧੭॥
**ਐਨ**-ਅੰਨ੍ਹਿਆਂ ਕਾਜੀਆਂ ਪੰਡਿਤਾਂ ਨੇ, ਮੂਰਖ ਲੋਕਾਂ ਦੇ ਤਾਈਂ ਭੁਲਾਇਓ ਹੀ।
ਕੋਈ ਬਦਰੀ ਤੇ ਜਗਨਨਾਥ ਦੱਸੇ, ਕਿਸੇ ਮੱਕੇ ਦਾ ਹੱਜ ਬਤਾਇਓ ਹੀ।
ਆਪੋ ਆਪਣੇ ਪੱਖ ਮੇਂ ਡੁਬ ਗਏ, ਸੱਚ ਦੋਹਾਂ ਨੂੰ ਨਜ਼ਰ ਨਾ ਆਇਓ ਹੀ।
ਮੋਹਰਿ ਸਿੰਘ ਗਏ ਸੰਤ ਜਿੱਤ ਬਾਜੀ, ਹਿੰਦੂ ਤੁਰਕ ਦਾ ਭਾਉ ਉਠਾਇਓ ਹੀ॥੧੮॥
**ਗੈਨ**-ਗਿਯਾਨ ਬਿਨਾਂ ਕਦੇ ਸੁੱਖ ਨਾਹੀਂ, ਭਾਵੇਂ ਕਿਤਨੇ ਕਰਮ ਕਮਾਈਏ ਜੀ।
ਭਾਵੇਂ ਨੇਤੀਆਂ, ਧੋਤੀਆਂ ਕਰ ਦੇਖੋ, ਭਾਵੇ ਸੀਸ ਮੇਂ ਪੌਣ ਚੜ੍ਹਾਈਏ ਜੀ।
ਸੀਤ ਕਾਲ ਭਾਵੇਂ ਜਲਾਂ ਵਿੱਚ ਬੈਠੋ, ਗ੍ਰੀਖਮ ਧੂਣੀਆਂ ਪੰਜ ਲਗਾਈਏ ਜੀ।
ਮੋਹਰਿ ਸਿੰਘ ਕਹੇ ਮਿਲ ਗੁਰਾਂ ਤਾਈਂ, ਭ੍ਰਮ ਢੂੰਡਿਆਂ ਕਿਤੇ ਨਾ ਪਾਈਏ ਜੀ॥੧੯॥
**ਫੇ**-ਫਰਕ ਨਹੀਂ ਜੀਵ ਈਸ਼ ਕੇਰਾ, ਜਿਵੇਂ ਵਿੱਚ ਮੈਦਾਨ ਘਰ ਗਾਉਂ ਹੈ ਜੀ।
ਤਿਵੇਂ ਵਸਤੁ ਵਿਚਾਰਿਆਂ ਭੇਦ ਨਾਹੀਂ, ਐਵੇਂ ਕਲਪਨਾ ਦੇ ਦ੍ਵੈਖ ਨਾਉਂ ਹੈ ਜੀ।
ਇੱਕ ਆਪ ਹੀ ਸਰਬ ਮੇਂ ਪੂਰ ਰਹਿਆ, ਬਿਨਾਂ ਬ੍ਰਹਮ ਨਾ ਦੂਸਰਾ ਥਾਉਂ ਹੈ ਜੀ।
ਮੋਹਰਿ ਸਿੰਘ ਬਿਅੰਤ ਸਰੂਪ ਤੇਰਾ, ਜਗਤ ਸੁਪਨੇ ਤੇ ਰੂਪ ਨਾਉਂ ਹੈ ਜੀ॥੨੦॥
**ਕਾਫ**-ਕੁਫ਼ਰ ਕੀਤਾ ਹਿੰਦੂ-ਮੁਸਲਮਾਨਾਂ, ਰੱਬ ਮੜ੍ਹੀ ਮਸੀਤ ਮੇਂ ਭਾਖਦੇ ਹੈਂ।
ਆਪੋ ਆਪਣੀ ਠੌਰ ਮੇਂ ਬੱਝ ਰਹੇ, ਸਰਬ ਪੂਰਣ ਬ੍ਰਹਮ ਨਾ ਆਖਦੇ ਹੈਂ।
ਮੁਸਲਮਾਨਾਂ ਵਿੱਚੋਂ ਕੋਈ ਸੱਚ ਬੋਲੇ, ਕਹਿੰਦੇ ਕਲਾਮ ਏਹ ਬਡੇ ਨਾਪਾਕ ਦੇ ਹੈਂ।
ਮਹਾਂਵਾਕ ਦੁਆਰੇ ਮੋਹਰਿ ਸਿੰਘ ਬ੍ਰਹਮ ਬੋਲੇ, ਹਿੰਦੂ ਆਖਦੇ ਬਚਨ ਖ਼ਿਲਾਫ਼ ਦੇ ਹੈਂ॥੨੧॥
**ਗਾਫ**-ਗਾਫਲ ਹੋਇ ਕੇ ਸੋਇ ਰਹਿਓਂ, ਤੇਰੇ ਸਿਰ ਪੁਰ ਕਾਲ ਪੁਕਾਰਦਾ ਹੈ।
ਏਸ ਔਲੀਏ, ਅੰਬੀਏ ਚੁਣ ਲੀਤੇ, ਸਭ ਪੀਰ ਫ਼ਕੀਰ ਨੂੰ ਮਾਰਦਾ ਹੈ।
ਰਾਜੇ ਰਾਣਿਆਂ ਤਾਈਂ ਮਰੋੜ ਖਾਵੇ, ਸਿਰ ਭੰਨੇ ਇਹ ਸਭ ਅਉਤਾਰ ਦਾ ਹੈ।
ਬਿਨਾਂ ਗੁਰਾਂ ਨਾ ਕੋਈ ਛੁਡਾਇ ਸਕੇ, ਮੋਹਰਿ ਸਿੰਘ ਇਹ ਸੱਚ ਪੁਕਾਰਦਾ ਹੈ॥੨੨॥
**ਲਾਮ**-ਲਾਜ ਸੀ ਜਗਤ ਦੀ ਦੱਬ ਲੈਂਦੀ, ਜੇਹੜੇ ਦੇਹ ਨੂੰ ਸਾਧ ਸਦਾਉਂਦੇ ਹੈਂ।
ਮਾਇ ਬਾਪ ਦੀ ਦਿਲੋਂ ਨਾ ਪਕੜ ਛੁੱਟੀ, ਮੋਇਆਂ ਅਸਤੀ ਭੀ ਗੰਗਾ ਲੈ ਜਾਉਂਦੇ ਹੈਂ।

ਭੇਖ ਧਾਰ ਲਇਆ ਲੋਕ ਠੱਗਣੇ ਨੂੰ, ਅੰਦਰ ਸੰਸੇ ਦਿਲਾਂ ਤਾਈਂ ਖਾਉਂਦੇ ਹੈਂ।
ਮੁੱਖ ਗਿਯਾਨੀਆਂ ਕਦੇ ਨਾ ਸੁੱਖ ਹੋਵੇ, ਮੋਹਰਿ ਸਿੰਘ ਏਹ ਸੱਚ ਸੁਣਾਉਂਦੇ ਹੈ॥੨੩॥
**ਮੀਮ**-ਮੇਹਰ ਕੀਤੀ ਗੁਰਾਂ ਪੂਰਿਆਂ ਨੇ, ਜੀਵ ਈਸ਼੍ਵਰ ਦੀ ਕਲਪਣਾ ਦੂਰ ਹੋਈ।
ਸਦਾ ਸੱਚ ਸਰੂਪ ਬਿਅੰਤ ਮੇਰਾ, ਨਾਨਾਂ ਭਾਂਤ ਦੀ ਕਲਪਣਾ ਚੂਰ ਹੋਈ।
ਭਰਮ ਭਾਲਿਆ ਹੱਥ ਨਾ ਆਉਂਦਾ ਹੈ, ਦ੍ਰਿਸ਼ਟ ਸਰਬ ਮੇਂ ਇਕ ਭਰਪੂਰ ਹੋਈ।
ਮੋਹਰਿ ਸਿੰਘ ਨਹੀਂ ਤੇਤੇ ਹੋਰ ਕੋਈ, ਜਗਤ ਭਰਮਣਾ ਸੀ ਸੋਈ ਕੂਰ ਹੋਈ॥੨੪॥
**ਨੂਨ**-ਨਫਾ ਹੋਇਆ ਗੁਰਾਂ ਮਿਲਿਆਂ ਤੇ, ਸੱਚ ਆਪਣਾ ਆਪ ਜਗਾਇਆ ਹੈ।
ਬ੍ਰਹਮ ਕਲਪਣਾ ਨੇ ਜਗਤ ਖੜ੍ਹਾ ਕੀਆ, ਜਿਵੇਂ ਮਾਤਾ ਨੇ ਭਉ ਬਣਾਇਆ ਹੈ।
ਭਉ ਜਗਤ ਨਹੀਂ ਹੱਥ ਆਵੇ ਕਿਸੇ, ਜਦੋਂ ਮਹਾਂਵਾਕ ਤੇ ਮਾਤਾ ਨੇ ਸੱਚ ਸੁਣਾਇਆ ਹੈ।
ਮੋਹਰਿ ਸਿੰਘ ਸਰੂਪ ਹੈ ਸਰਬ ਤੇਰਾ, ਚੌਹਾਂ ਬੇਦਾਂ ਨੇ ਏਹੋ ਜਣਾਇਆ ਹੈ॥੨੫॥
**ਵਾਓ**-ਵਚਨ ਕੀਤਾ ਗੁਰਾਂ ਪੂਰਿਆਂ ਨੇ, ਤੈਥੋਂ ਬਾਝ ਨਾ ਦੂਸਰੀ ਠੌਰ ਹੋਈ।
ਸਦਾ ਬੇਅੰਤ ਅਚੱਲ ਸਰੂਪ ਤੇਰਾ, ਬਸਿਆ ਸਰਬ ਨਿਰੰਤਰ ਏਕ ਸੋਈ।
ਪੰਜ ਕੋਸ਼ ਕੋ ਛੱਡ ਕੇ ਬ੍ਰਹਮ ਦੇਖੋ, ਜੀਵ ਈਸ਼ ਦੇ ਵਿੱਚ ਨਹੀਂ ਭੇਦ ਕੋਈ।
ਮੰਗਲ ਸਿੰਘ ਗੁਰੂ, ਭਲਾ ਸੂਰਮਾ ਸੀ, ਮੋਹਰਿ ਸਿੰਘ ਦੀ ਦੂਸਰੀ ਮਤਿ ਖੋਈ॥੨੬॥
**ਹੇ**-ਹਿਕਮਤਾਂ ਨਾਲ ਨਾ ਸੁੱਖ ਹੋਵੇ, ਭਾਵੇਂ ਕਿਤਨੇ ਕਰਮ ਕਮਾਈਏ ਜੀ।
ਭਾਵੇਂ ਮੱਕੇ ਮਦੀਨੇ ਮੇਂ ਜਾਇ ਦੇਖੋ, ਭਾਵੇਂ ਗਯਾ ਮੇਂ ਪਿੰਡ ਭਰਾਈਏ ਜੀ।
ਭਾਵੇਂ ਧੂਣੀਆਂ ਤਾਪ ਕੇ ਦੇਹ ਸਾੜੋ, ਭਾਵੇਂ ਸੀਸ ਮੇਂ ਪੌਣ ਚੜ੍ਹਾਈਏ ਜੀ।
ਮੋਹਰਿ ਸਿੰਘ ਮਿਲੇ ਜਬ ਗੁਰੂ ਪੂਰਾ, ਭਰਮ ਢੂੰਡਿਆਂ ਕਿਤੇ ਨਾ ਪਾਈਏ ਜੀ॥੨੭॥
**ਲਾਮ**-ਲਗਨ ਹੋਵੇ ਸਚ ਪਾਉਂਣੇ ਦੀ, ਜਾਇ ਗੁਰਾਂ ਦੇ ਪਾਸ ਪੁਕਾਰੀਏ ਜੀ।
ਤਨ, ਮਨ ਨੂੰ ਭੇਟ ਚੜ੍ਹਾਇ ਦੀਜੈ, ਦੇਹ ਹੰਗਤਾ ਦੂਰ ਕਰ ਡਾਰੀਏ ਜੀ।
ਨਾਮ ਰੂਪ ਦੀ ਕਲਪਣਾ ਛੱਡ ਦੀਜੈ, ਸੋਹੰ ਆਪਣਾ ਆਪ ਵੀਚਾਰੀਏ ਜੀ।
ਮੋਹਰਿ ਸਿੰਘ ਸਰਬੱਤ ਮੇਂ ਇੱਕ ਸਾਈਂ, ਮੁੱਖੋਂ ਸ਼ਬਦ ਭੀ ਏਹੋ ਉਚਾਰੀਏ ਜੀ॥੨੮॥
**ਅਲਫ**-ਆਵਣਾ ਜਾਵਣਾ ਦੂਰ ਹੋਯਾ, ਗੁਰਾਂ ਦੀਆ ਸਰੂਪ ਗਿਯਾਨ ਪਿਆਰੇ।
ਨਿਰਾਕਾਰ ਅਕਾਰ ਨੂੰ ਇੱਕ ਜਾਣੋ, ਏਹੋ ਆਖ ਸੁਣਾਉਂਦੇ ਬੇਦ ਚਾਰੇ।

ਇਸ ਤੇ ਬਿਨਾ ਨਹੀਂ ਰੱਬ ਹੋਰ ਕੋਈ, ਦੂਜੀ ਕਲਪਨਾ ਨੂੰ ਕਰ ਦੂਰ ਡਾਰੇ।
ਮੋਹਰਿ ਸਿੰਘ ਦਾ ਗੁਰੂ ਅਕਾਲ ਹੈ ਜੀ, ਜਿਸਨੇ ਵਿੱਚ ਲਾਹੌਰ ਦੇ ਤੀਰ ਮਾਰੇ॥੨੯॥
**ਯੇ**–ਯਤਨ ਬਿਨਾਂ ਸੱਚ ਆਪ ਹੀ ਹੈ, ਮਾਇ ਬਾਪ ਤੇ ਬਿਨਾਂ ਖੁਦਾਇ ਹੈ ਜੀ।
ਇੱਕ ਬ੍ਰਹਮ ਤੇ ਦੂਸਰਾ ਹੋਰ ਨਾਹੀਂ, ਜਿਵੇਂ ਸਰਬ ਵਰੋਲਿਆਂ ਵਾਇ ਹੈ ਜੀ।
ਸਦਾ ਸ਼ੁੱਧ ਸਰੂਪ ਅਖੰਡ ਆਪੇ, ਤੈਥੋਂ ਬਿਨਾਂ ਨਾ ਦੂਸਰੀ ਜਾਇ ਹੈ ਜੀ।
ਮੋਹਰਿ ਸਿੰਘ ਤੈਂ ਆਪ ਨੂੰ ਜਾਣ ਲੀਤਾ, ਰਹਿਆ ਵਿੱਚ ਨਾ ਕੋਈ ਹਲਾਇ ਹੈ ਜੀ॥੩੦॥

ਦਸਵੇਂ ਪਾਤਿਸ਼ਾਹ ਗੋਬਿੰਦ ਸਿੰਘ ਨੂੰ, ਮਿਲਾਪ ਸਿੰਘ ਮਿਲੇ। ਮਿਲਾਪ ਸਿੰਘ ਨੂੰ, ਸੁਚੇਤ ਸਿੰਘ ਮਿਲੇ। ਸੁਚੇਤ ਸਿੰਘ ਨੂੰ, ਸਚੇ ਪਾਤਸ਼ਾਹ ਮੰਗਲ ਸਿੰਘ ਜੀ ਮਿਲੇ। ਮੰਗਲ ਸਿੰਘ ਨੂੰ, ਮੋਹਰਿ ਸਿੰਘ ਮਿਲੇ। ਮੋਹਰਿ ਸਿੰਘ ਨੂੰ, ਹੰਬੀਰ ਸਿੰਘ ਮਿਲੇ। ਹੰਬੀਰ ਸਿੰਘ ਨੋ, ਮਹੰਤ ਨਰੈਣ ਸਿੰਘ ਮਿਲੇ। ਆਪਣੇ ਥਾਂ ਮੁਕੱਰਰ ਕੀਤਾ ਮਹੰਤ ਨਰੈਣ ਸਿੰਘ॥

ਸੀ ਹਰਫ਼ੀ ਪੂਰੀ ਹੋਈ, ਚੇਤ ਸੁਦੀ, ਤਿਥ ਚੌਥ, ਪ੍ਰਵਿਸ਼ਟੇ ਬਾਰਾਂ, ਸ਼ੁੱਕਰਵਾਰ॥

❑

ੴ ਸਤਿਗੁਰ ਪ੍ਰਸਾਦਿ॥

# ਕੋਰੜੇ

## ਅਥ ਕੋਰੜੇ ਕ੍ਰਿਤ ਸਾਹਿਬ ਮੋਹਰਿ ਸਿੰਘ ਜੀ ਕੇ ਮੂਰਖ ਬੁਧੀ ਕੋ ਸਮਝਾਉਣ ਵਾਸਤੇ।

**ੳ**–ਊਨੀ ਕੀਤੀ ਸਾਈਂ ਨਾਲੋਂ ਪ੍ਰੀਤ ਜੁ ਤੈਨੇ, ਕਿਸ ਪੁਰ ਕਰੇਂ ਗੁਮਾਨ ਕੁੜੇ।
ਚਾਰ ਦਿਨਾਂ ਦੀ ਖੇਡ ਜੁ ਐਮੇਂ, ਕੀ ਕੀ ਕਰੇਂ ਸਮਾਨ ਕੁੜੇ।
ਬਡੇ ਬਡੇ ਜੁ ਲੋਕ ਸੀ ਹੁੰਦੇ, ਲਾ ਲਾ ਗਏ ਦੀਵਾਨ ਕੁੜੇ।
ਰਸਨਾ ਦਿਤੀ ਰਾਮ ਜਪਣ ਨੂੰ, ਤੂੰ ਕਿਉਂ ਬਕੇਂ ਤੁਫਾਨ ਕੁੜੇ।
ਮੋਹਰਿ ਸਿੰਘ ਦਾ ਕਹਿਆ ਮੰਨ ਕੇ, ਸਰਬ ਪਰਮੇਸ਼ਰ ਜਾਣ ਕੁੜੇ॥੧॥
**ਅ**–ਆਪਣੇ ਆਪ ਦਾ ਭਲਾ ਤੂੰ ਕਰ ਲੈ, ਸਤਿਸੰਗਤ ਵਿੱਚ ਜਾਹ ਕੁੜੇ।
ਚਾਰ ਦਿਨਾਂ ਦੀ ਦੇਹ ਜੁ ਤੇਰੀ, ਬਿਰਥੇ ਜਾਂਦੇ ਸਾਹ ਕੁੜੇ।
ਕੁੜਮ ਕੁਟੰਬੀ ਸਾਕ ਜੁ ਨਾਤੇ, ਲਾਉ ਜਗਤ ਨੂੰ ਭਾਹ ਕੁੜੇ।
ਆਈ ਮੌਤ ਛੁਡਾਇ ਨਾ ਸਕਣ, ਮਾਰ ਆਉਂਣਗੇ ਧਾਹ ਕੁੜੇ।
ਅੰਤ ਕਾਲ ਜੋ ਸੰਗ ਨਾ ਚੱਲੇ, ਸਿਰ ਤਿਸ ਦੇ ਸੁਆਹ ਕੁੜੇ।
ਬਿਨਾਂ ਭਜਨ ਤੇ ਛੁੱਟਣਾ ਨਾਹੀਂ, ਕਹਿੰਦੇ ਬੇਪਰਵਾਹ ਕੁੜੇ॥੨॥
**ੲ**–ਏਹੋ ਸਾਡਾ ਕਹਿਣਾ ਤੈਨੂੰ, ਲਾਜ ਜਗਤ ਦੀ ਛੱਡ ਕੁੜੇ।
ਭੈਣ ਭਤੀਜੇ ਚਾਚੇ ਤਾਏ, ਸਭੇ ਜਾਣਗੇ ਲੱਦ ਕੁੜੇ।
ਜਿਸ ਦੇਹੀ ਨੂੰ ਆਪਾ ਮੰਨੇ, ਥੁੱਕ, ਲਾਲ਼, ਚੰਮ, ਹੱਡ ਕੁੜੇ।
ਸਭੇ ਪਾਸੇ ਖਾਲੀ ਦਿੱਸਣ, ਧਿਆਨ ਰਾਮ ਵਿੱਚ ਗੱਡ ਕੁੜੇ।
ਅੰਦਰ ਤੇਰੇ ਭਰਮ ਭੂਤਨਾ, ਗੁਰ ਕ੍ਰਿਪਾ ਤੇ ਕੱਢ ਕੁੜੇ।
ਬਰਨ, ਆਸ਼੍ਰਮ ਦੀ ਫਾਹੀ ਫਾਥੀ, ਨਾਲ ਗਿਆਨ ਦੇ ਵੱਢ ਕੁੜੇ॥੩॥
**ਸ**–ਸ਼ਾਸਤਰ ਸਤਿ ਪੁਕਾਰਨ ਤੈਨੂੰ, ਧਿਆਨ ਰਾਮ ਦਾ ਧਰੀਂ ਕੁੜੇ।
ਖ਼ਿਮਾ ਗਰੀਬੀ ਘਰ ਵਿੱਚ ਰੱਖੀਂ, ਨਾਲੇ ਬੰਦਗੀ ਕਰੀਂ ਕੁੜੇ।

ਸੱਚ ਬੋਲ ਕੇ ਜਨਮ ਸੁਆਰੀਂ, ਕੂੜ ਕਪਟ ਤੇ ਡਰੀਂ ਕੁੜੇ।
ਅਗਿਆਨ ਨਦੀ ਤੇ ਪਾਰ ਜੇ ਹੋਣਾ, ਗੁਰ ਕਿਰਪਾ ਤੇ ਤਰੀਂ ਕੁੜੇ।
ਸਰਬ ਰੂਪ ਆਪਣਾ ਜਾਣੀਂ, ਨਾ ਜੰਮੀਂ ਨਾ ਮਰੀਂ ਕੁੜੇ॥੪॥
**ਹ**-ਹੁਕਮ ਜਿਸਦੇ ਵਿੱਚ ਸਭ ਸੁਖ ਮਾਣੇ, ਤਿਸ ਨੂੰ ਕਰੀਏ ਯਾਦ[1] ਕੁੜੇ।
ਚਾਰ ਦਿਨ ਦਾ ਰਹਿਣਾ ਐਥੇ, ਕਿਉਂ ਕਰਦੀ ਬਾਦ ਬਿਬਾਦ ਕੁੜੇ।
ਪਾਤਸ਼ਾਹ ਅਮੀਰ ਮੁਸੱਦੀ, ਸਭੇ ਮੌਤ ਦੀ ਖਾਦ ਕੁੜੇ।
ਹਿਕਮਤ ਤੇ ਅੰਗਰੇਜੀ ਮੁੱਕਣ, ਬੁੱਧਵਾਨ ਉਸਤਾਦ ਕੁੜੇ।
ਗੌਂਸ ਕੁਤਬ ਪੈਕੰਬਰ ਮਾਰੇ, ਸੁਣੀ ਨਹੀਂ ਫਰਿਆਦ ਕੁੜੇ।
ਬ੍ਰਹਮਾ ਬਿਸ਼ਨ ਮਹੇਸ਼ਰ ਥਿਰ ਨਹੀਂ, ਸਾਹਿਬ ਅਗੰਮ ਅਗਾਧ ਕੁੜੇ॥੫॥
**ਕ**-ਕਾਲ ਬਲੀ ਸਿਰ ਉਪਰ ਤੇਰੇ, ਨਾ ਲੰਮੇ ਪੈਰ ਪਸਾਰ ਕੁੜੇ।
ਸਾਸ ਸਾਸ ਇੱਕ ਬ੍ਰਿਥਾ ਜਾਂਦਾ, ਨਾ ਸਾਹਿਬ ਮਨੋ ਬਿਸਾਰ ਕੁੜੇ।
ਮਾਨਸ ਜਨਮ ਅਮੋਲਕ ਤੇਰਾ, ਨਾ ਜਿੱਤੀ ਬਾਜੀ ਹਾਰ ਕੁੜੇ।
ਇੱਕ ਦਿਨ ਤੈਨੂੰ ਐਸਾ ਆਊ, ਛੁੱਟ ਜਾਊ ਘਰ ਬਾਰ ਕੁੜੇ।
ਪਾਇ ਲੱਕੜੀ ਫੂਕ ਆਉਣਗੇ, ਜਿਨ੍ਹਾਂ ਨਾਲ ਪਿਆਰ ਕੁੜੇ।
ਬਿਨਾਂ ਗਿਯਾਨ ਤੇ ਮੁਕਤਿ ਨਾ ਪਾਵੇਂ, ਕਹਿੰਦੇ ਸੰਤ ਬੇਦ ਅਉਤਾਰ ਕੁੜੇ॥੬॥
**ਖ**-ਖਰੀ ਸਿਆਣੀ ਘਰ ਹੋਇ ਬੈਠੀ, ਹੋਏ ਪੁੱਤ ਪੋਤੇ ਪਰਵਾਰ ਕੁੜੇ।
ਨਿੱਕਾ ਕਤਿ ਕਤਿ ਕੱਠਾ ਕੀਤਾ, ਸਾਂਭ ਲਏ ਪਟਾਰ ਕੁੜੇ।
ਨੰਗੀ ਫਿਰਦੀ ਲੀੜਾ ਹੈ ਨਹੀਂ, ਲੱਭਧਾ ਨਹੀਂ ਉਤਾਰ ਕੁੜੇ।
ਦੁਰੋ ਛੁਰੋ ਸਭ ਟੱਬਰ ਕਹਿੰਦਾ, ਬੈਠ ਬੂਹੇ ਦੇ ਬਾਰ ਕੁੜੇ।
ਕੁੱਜੇ ਛਿੱਕੇ ਜੇ ਹੱਥ ਲਾਵੇਂ, ਪਵੇ ਜੁੱਤੀ ਦੀ ਮਾਰ ਕੁੜੇ।
ਕੁਟੰਬ ਚਿੱਕੜ ਤੇ ਦੁੱਖ ਹੀ ਪਾਇਆ, ਵਿਸਰ ਕੇ ਕਰਤਾਰ ਕੁੜੇ॥੭॥
**ਗ**-ਗਾਫਲਤਾ ਵਿੱਚ ਸੁੱਖ ਨਹੀਂ ਹੁੰਦਾ, ਨਾਮ ਸਾਹਿਬ ਦਾ ਜਾਣ ਕੁੜੇ।
ਜਿਸਦਾ ਦੀਆ ਸਭ ਕੁਛ ਵਰਤੇ, ਜਿਤਨਾ ਪੈਨਣ ਖਾਣ ਕੁੜੇ।
ਕਰਤੱਬ ਤੇਰਾ ਸਭ ਹੀ ਜਾਣੇ, ਨਹੀਂ ਸਾਹਿਬ ਅਣਜਾਣ ਕੁੜੇ।
ਨਿੰਦਾ ਚੁਗਲੀ ਝੂਠ ਬੋਲਦੀ, ਪਈ ਚੰਦਰੀ ਬਾਣ[2] ਕੁੜੇ।
ਆਪ ਜਲੇਂ ਤੇ ਔਰ ਦੁਖਾਵੇਂ, ਹੈ ਦੁੱਖਾਂ ਦੀ ਖਾਣ ਕੁੜੇ।
ਜੋ ਦੇਖਣਗੇ ਸੋਈ ਕਹਿਣਗੇ, ਨਹੀਂ ਸੰਤਾਂ ਨੂੰ ਕਾਣ ਕੁੜੇ॥੮॥

1. ਖੁਰਾਕ 2. ਆਦਤ

**ਘ**-ਘਰ ਨੇ ਤੇਰੇ ਸਾਥ ਨਾ ਚੱਲਣਾ, ਜਿਸ ਦੇ ਨਾਲ ਪਿਆਰ ਕੁੜੇ।
ਛਿਨ ਛਿਨ ਦੇ ਵਿੱਚ ਉਮਰ ਬੀਤਦੀ, ਦੇਹ ਦਾ ਨਹੀਂ ਇਤਬਾਰ ਕੁੜੇ।
ਪੁੱਤ ਪੋਤੇ ਜਵਾਈ ਦੋਹਿਤੇ, ਝੂਠਾ ਸਭ ਪਰਵਾਰ ਕੁੜੇ।
ਸੁੱਖ ਦੇ ਸਭ ਸਨਬੰਧੀ ਤੇਰੇ, ਦੁੱਖ ਮੇਂ ਕੋਈ ਨਾ ਯਾਰ ਕੁੜੇ।
ਸਰਬ ਕੁਟੰਬ ਦਾ ਫਿਕਰ ਤੂੰ ਰਖੇਂ, ਕਿਉਂ ਚੱਕੇਂ ਸਿਰ ਭਾਰ ਕੁੜੇ।
ਗੁਰ ਪੂਰੇ ਕੀ ਸ਼ਰਨੀ ਆਵੇਂ, ਸੁੱਖ ਪਾਵੇਂ ਅਪਾਰ ਕੁੜੇ॥੯॥
**ਙ**-ਗਿਆਨ ਮੁਖੋਂ ਤੂੰ ਲੋਕ ਸੁਣਾਵੇਂ, ਸੰਤਾਂ ਸਿਉਂ ਨਹੀਂ ਪ੍ਰੀਤ ਕੁੜੇ।
ਗੁਰ ਤੇ ਭੁੱਲਿਆਂ ਥਾਂ ਨਾ ਕੋਈ, ਸਮਾਂ ਜਾਊਗਾ ਬੀਤ ਕੁੜੇ।
ਮਾਨਸ ਦੇਹੀ ਜੁਏ ਬਾਜੀ, ਹਾਰ ਭਾਵੇਂ ਹੁਣ ਜੀਤ ਕੁੜੇ।
ਜਿਸ ਸਾਹਿਬ ਨੇ ਪੈਦਾ ਕੀਤੀ, ਕਿਉਂ ਨਹੀਂ ਕਰਦੀ ਚੀਤ ਕੁੜੇ।
ਜਨਮ ਮਰਨ ਦੀ ਫਾਹੀ ਕੱਟੇ, ਸੋਈ ਕਰੀਏ ਮੀਤ ਕੁੜੇ।
ਬਿਨਾਂ ਗੁਰਾਂ ਤੇ ਜੋ ਕੁਛ ਬੋਲੇਂ, ਝੂਠੇ ਗਾਵੇਂ ਗੀਤ ਕੁੜੇ॥੧੦॥
**ਚ**-ਚਤੁਰ ਕਹਾਵੇਂ ਜੁਗਤ ਨਾ ਜਾਣੇਂ, ਛੱਡ ਫਿਰੀ ਘਰ ਬਾਰ ਕੁੜੇ।
ਝੋਲੀ ਫੜ ਕੇ ਟੁਕੜੇ ਮੰਗਦੀ, ਦਰ ਦਰ ਹੋਈ ਖੁਆਰ ਕੁੜੇ।
ਗੱਲਾਂ ਸਿੱਖ ਸਿੱਖ ਕਸੀ ਰਹਿੰਦੀ, ਲੜਨੇ ਨੋ ਤਿਆਰ ਕੁੜੇ।
ਲੀੜੇ ਰੰਗੇ ਨੂੰ ਸਾਧ ਜੇ ਆਖੇਂ, ਪਲ ਵਿੱਚ ਹੋਣ ਹਜ਼ਾਰ ਕੁੜੇ।
ਅਗਿਯਾਨ ਨਦੀ ਵਿੱਚ ਡੁੱਬੀ ਜਾਂਦੀ, ਕੈਸੇ ਹੋਵੇਂ ਪਾਰ ਕੁੜੇ।
ਗੁਰ ਪੂਰੇ ਦੀ ਸ਼ਰਨੀ ਆਵੇਂ, ਸੁੱਖ ਪਾਵੇਂ ਅਪਾਰ ਕੁੜੇ॥੧੧॥
**ਛ**-ਛਿਦ੍ਰ ਕਲਪੇਂ ਵਿੱਚ ਸਾਹਿਬ ਦੇ, ਪਕੜੇਂ ਦੇਹ ਅਕਾਰ ਕੁੜੇ।
ਰਾਗ ਦ੍ਵੈਖ 'ਚ ਗੋਤੇ ਖਾਂਦੀ, ਕੈਸੇ ਹੋਵੇਂ ਪਾਰ ਕੁੜੇ।
ਸ਼ੁੱਭ ਅਸ਼ੁੱਭ ਦੀ ਪਈ ਜੰਜੀਰੀ, ਪਾਪ ਪੁੰਨ ਸਿਰ ਭਾਰ ਕੁੜੇ।
ਅਗਿਯਾਨ ਨਦੀ ਵਿੱਚ ਰੁੜ੍ਹ ਰੁੜ੍ਹ ਜਾਂਦੀ, ਕੋਈ ਨਾ ਬਣਦਾ ਯਾਰ ਕੁੜੇ।
ਧਰਮ ਸਾਸ਼ਤ੍ਰ ਨਿੱਤ ਧੱਕੇ ਦਿੰਦਾ, ਕਿਸ ਦੇ ਬਚੇਂ ਅਧਾਰ ਕੁੜੇ।
ਗੁਰ ਪੂਰੇ ਨੂੰ ਕੂਕ ਸੁਣਾਵੇਂ, ਛਿਨ ਮੇਂ ਲਏ ਉਬਾਰ ਕੁੜੇ॥੧੨॥
**ਜ**-ਜਗਤ ਜਾਲ ਦੇ ਨਾਲ ਨਾ ਚਲਣਾ, ਕੰਮ ਆਊਗਾ ਸੱਚ ਕੁੜੇ।
ਸਿਰ ਪੁਰ ਤੇਰੇ ਕਾਲ ਪੁਕਾਰੇ, ਫੁੱਟ ਜਾਊ ਦੇਹ ਕੱਚ ਕੁੜੇ।
ਖਾਣਾ ਪੈਨਣਾ ਸਾਂਝ ਜਗਤ ਦੀ, ਚਾਰ ਦਿਨਾਂ ਦੀ ਢੱਚ ਕੁੜੇ।

ਕੁੜਮ ਕੁਟੰਬੀ ਸਾਕੀ ਫਾਥੀ, ਹੋ ਰਹੀਏ ਵਿੱਚ ਖੱਚ ਕੁੜੇ।
ਜੇ ਦਿਲ ਦੇ ਅੰਦਰ ਪ੍ਰੇਮ ਸਾਹਿਬ ਦਾ, ਬਾਹਰ ਉਘੜ ਕੇ ਨੱਚ ਕੁੜੇ।
ਜੇ ਸ਼ੌਕ ਨਹੀਂ ਗੁਰ ਸੰਤ ਮਿਲਣ ਦਾ, ਪਈ ਅਗਿਯਾਨ ਵਿੱਚ ਪੱਚ ਕੁੜੇ॥੧੩॥
**ਝ**-ਝੱਬ ਛੁੱਟਣ ਦਾ ਪ੍ਰੇਮ ਜੁ ਤੈਨੂੰ, ਅਬ ਹੀ ਕਰੀਂ ਉਪਾਉ ਕੁੜੇ।
ਸਤਿਸੰਗਤ ਵਿੱਚ ਵਾਸਾ ਹੋਣਾ, ਲੱਗਾ ਤੇਰਾ ਦਾਉ ਕੁੜੇ।
ਹੱਥੀਂ ਪੈਰੀਂ ਟਹਿਲ ਕਮਾਵੀਂ, ਅੰਦਰ ਰੱਖੀਂ ਭਾਉ ਕੁੜੇ।
ਸ਼ਬਦ ਸੁਣ ਕੇ ਹੋਈਂ ਨਿਰਮਲੀ, ਦਿਨ ਦਿਨ ਹੋਸੀ ਚਾਉ ਕੁੜੇ।
ਪੈਰੀਂ ਤੁਰ ਕੇ ਕਿਤੇ ਨਾ ਜਾਣਾ, ਆਤਮ ਤੀਰਥ ਨ੍ਹਾਉ ਕੁੜੇ।
ਜਨਮ ਮਰਨ ਦੇ ਬੰਧਨ ਤੁੱਟੇ, ਏਹੋ ਹੋਇਆ ਬਰਸਾਉ ਕੁੜੇ॥੧੪॥
**ਞ**-ਞਾਂਮ ਚਾਰ ਤੈਂ ਬ੍ਰਹਮ ਬਤਾਏ, ਸਤਿਸੰਗ ਨਹੀਂ ਕੀਆ ਕੁੜੇ।
ਮੁੱਖ ਗਿਯਾਨੀ ਕਾ ਸੰਗ ਨਾ ਕਰਨਾ, ਸੁੰਨ ਭਇਆ ਤਿਸ ਹੀਆ ਕੁੜੇ।
ਸਤਿ ਸਰੂਪ ਮੇਂ ਛਿਦ੍ਰ ਕਲਪੇ, ਮਤ ਮੰਦ ਸੋ ਥੀਆ ਕੁੜੇ।
ਵਾਦ-ਵਿਵਾਦ ਮੇਂ ਉਮਰ ਬਿਤਾਈ, ਬੈਰਾਗ ਬਿਬੇਕ ਨਾ ਲੀਆ ਕੁੜੇ।
ਗਿਯਾਨ ਅੰਮ੍ਰਿਤ ਸਭ ਬੇਦ ਪੁਕਾਰਨ, ਗੁਰ ਬਿਨ ਕਿਸੇ ਨਾ ਪੀਆ ਕੁੜੇ।
ਮੁਕਤ ਹੋਤ ਕਛ ਬਾਰ ਨਾ ਲਾਗੇ, ਜਿਨ ਸੰਤਨ ਕੋ ਮਨ ਦੀਆ ਕੁੜੇ॥੧੫॥
**ਟ**-ਟੀਪ ਟਾਪ ਸਭ ਝੂਠੀ ਐਥੇ, ਰਹਿਣ ਨਾ ਕੋਈ ਪਾਵੇ ਕੁੜੇ।
ਕੋਈ ਕੁ ਪਲੰਘ ਬਿਛਾਉਣੀ ਬੈਠੇ, ਅਤਰ ਫੁਲੇਲ ਲਗਾਵੇਂ ਕੁੜੇ।
ਕੋਈ ਕੁ ਹਿੰਦੂ ਤੁਰਕ ਫਿਰੰਗੀ, ਸਿੱਖ ਸੋਢੀ ਕਹਾਵੇਂ ਕੁੜੇ।
ਕੋਈ ਬੈਰਾਗੀ ਤੇ ਸੰਨਿਆਸੀ, ਕੋਈ ਕੁ ਕੰਨ ਪੜਾਵੇਂ ਕੁੜੇ।
ਕੋਈ ਉਦਾਸੀ, ਮਹਿਮੇਸ਼ਾਹੀ, ਕੋਈ ਕੁ ਨਿਰਮਲੇ ਆਪ ਸਦਾਵੇਂ ਕੁੜੇ।
ਦੇਹ ਅਭਿਮਾਨੀ ਟਿਕਣ ਨਾ ਮਿਲਦਾ, ਸਭ ਨੋ ਕਾਲ ਖਪਾਵੇਂ ਕੁੜੇ॥੧੬॥
**ਠ**-ਠਕ-ਠਕ ਬੋਲੇਂ ਸਮਝ ਨਾ ਕੋਈ, ਵਾਦ ਸੰਤਨ ਸੋ ਕਰੇਂ ਕੁੜੇ।
ਬੁੱਧੀਵਾਨ ਨਿੱਤ ਰਸਤਾ ਦਸਦੇ, ਤੂੰ ਦੇਹ ਅਭਿਮਾਨਣ ਜਾਇ ਕੁਰਸਤੀਂ ਪੜੇਂ ਕੁੜੇ।
ਸਗਲ ਕੁਟੰਬੀ ਨਾਲ ਡੁਬਾਏ, ਅਗਿਯਾਨ ਨਦੀ ਵਿੱਚ ਹੜੇਂ ਕੁੜੇ।
ਸੰਤ ਬੇਦ ਦੀ ਸਮਝ ਨਾ ਤੈਨੂੰ, ਮਨ ਆਈਆਂ ਗੱਲਾਂ ਜੜੇਂ ਕੁੜੇ।
ਕੁਟੰਬ ਸਾਰੇ ਦੀ ਲੱਦਣ ਖੋਤੀ, ਸੰਤਾਂ ਨੋ ਘੁੱਟ ਪਾਣੀ ਦਿੰਦੀ ਲੜੇਂ ਕੁੜੇ॥੧੭॥
**ਡ**-ਡਿੰਬ ਬਣਾਵੇਂ ਦੇਹ ਝੂਠੀ ਦਾ, ਯਹ ਤੋ ਅੰਨ ਕੋਸ਼ ਦੀ ਫਾਹੀ ਕੁੜੇ।

ਜਿਹੜੇ ਤੈਨੂੰ ਨਰੜ ਬਹਾਲਣ, ਸੋਈ ਕੀਏ ਸਲਾਹੀ ਕੁੜੇ।
ਪੰਡਿਤ, ਪਾਂਧੇ, ਮੁੱਲਾਂ, ਕਾਜੀ, ਲੱਗੀ ਸਭਨਾਂ ਉਭੇਸਾਹੀ ਕੁੜੇ।
ਓਹ ਭੀ ਡੁੱਬੇ ਤੂੰ ਭੀ ਡੁੱਬੀ, ਪਏ ਭਰਮ ਦੀ ਖਾਈ ਕੁੜੇ।
ਬਰਣ, ਆਸ਼੍ਰਮ ਵਿੱਚ ਆਪੇ ਕੈਦੀ, ਕੈਸੇ ਤੈਨੂੰ ਹੋਣ ਸਹਾਈ ਕੁੜੇ।
ਬਿਨਾਂ ਲਸ਼ੱਕ[1] ਮੁਕਤਿ ਨਾ ਹੋਵੇ, ਚਾਰੇ ਬੇਦ ਦੇਣ ਉਗਾਹੀ ਕੁੜੇ॥੧੮॥
**ਢ**–ਢੂੰਢੇਂ ਜਿਸਨੋ ਵਿੱਚ ਜੰਗਲਾਂ ਦੇ, ਸੋ ਤੂੰ ਆਪ ਪਛਾਣ ਕੁੜੇ।
ਤੀਨ ਕਾਲ ਦਾ ਆਪੇ ਸਾਖੀ, ਨਹੀਂ ਸਾਹਿਬ ਅਨਜਾਣ ਕੁੜੇ।
ਤੇਤੇ ਬਿਨਾਂ ਹੋਰ ਨਹੀਂ ਦੂਜਾ, ਚਾਹੇ ਬੇਦ ਕਰਨ ਵਖਿਆਣ ਕੁੜੇ।
ਅਜ ਅਬਿਨਾਸ਼ੀ ਸਰਬ ਮੇਂ ਪੂਰਨ, ਇਸ ਮੇਂ ਨਹੀਂ ਕਛੁ ਖਿਯਾਨ[2] ਕੁੜੇ।
ਜੰਮਣ ਮਰਣ ਸਾਹਿਬ ਵਿੱਚ ਨਾਹੀਂ, ਇਸਤੇ ਪਰੇ ਨਾ ਕੋਈ ਗਿਆਨ ਕੁੜੇ।
ਅਗਿਆਨੀ ਕਲਪਤ ਭਰਮ ਭੁਲਾਣਾ, ਜਾਣੇ ਗਿਆਨੀ ਸਰਬ ਰੂਪ ਸਮਾਨ ਕੁੜੇ॥੧੯॥
**ਣ**–ਣਾ ਕੋ ਮੂਰਖ ਣਾ ਕੋ ਸਿਆਣਾ, ਸਭ ਮੇਂ ਆਪ ਪਛਾਣ ਕੁੜੇ।
ਬਰਣ, ਆਸ਼੍ਰਮ ਦੀ ਤੋੜ ਜੰਜ਼ੀਰੀ, ਛੱਡ ਜਗਤ ਦੀ ਕਾਣ ਕੁੜੇ।
ਤੱਤ ਸਤਾਰਾਂ ਜੜ੍ਹ ਕਰ ਜਾਣੀ, ਮਨ ਬੁਧਿ ਇੰਦ੍ਰੀ ਪ੍ਰਾਣ ਕੁੜੇ।
ਜਾਗ੍ਰਤ, ਸੁਪਨ, ਸਖੋਪਤਿ, ਤਿੰਨ ਗੁਣ, ਤੈਨੂੰ ਸਭ ਦੀ ਸਿਆਣ ਕੁੜੇ।
ਜੀਵ, ਈਸ਼ ਮੇਂ ਭੇਦ ਕਲਪੇਂ, ਮੂਰਖ ਲੋਕ ਅਜਾਣ ਕੁੜੇ।
ਏਕੋ ਬ੍ਰਹਮ ਸਰਬ ਮੇਂ ਪੂਰਣ, ਚਾਰੇ ਬੇਦ ਕਰਨ ਵਖਿਯਾਣ ਕੁੜੇ॥੨੦॥
**ਤ**–ਤੀਬਰਤਰ ਵੈਰਾਗ ਪਾਇ ਕੇ, ਮੁਕਤਿ ਗੁਰੂ ਤੇ ਮੰਗ ਕੁੜੇ।
ਬਰਨ ਆਸ਼੍ਰਮ ਅਰ ਲੋਕ ਲਾਜ ਜੋ, ਤਿਆਗ ਕੂੜ ਦਾ ਸੰਗ ਕੁੜੇ।
ਗੁਰ ਕ੍ਰਿਪਾ ਦੀ ਢਾਲ ਪਕੜ ਕੇ, ਕਰੀਂ ਅਗਿਆਨ ਸਿਉਂ ਜੰਗ ਕੁੜੇ।
ਗਿਆਨ ਖੜਗ ਸੋਂ ਤੋੜ ਦੂਰ ਕਰ, ਪੰਜ ਕੋਸ਼ ਕੋ ਭੰਗ ਕੁੜੇ।
ਦੇਵੀ, ਦੇਵਾ, ਪੱਥਰ ਪੂਜਾ ਛੁੱਟੀ, ਗਯਾ, ਬਦਰੀ, ਗੰਗ ਕੁੜੇ।
ਬਿਨਾਂ ਭਰਮ ਮੋਹਰਿ ਸਿੰਘ ਬ੍ਰਹਮ ਹੈ, ਚਾਰੇ ਬੇਦ ਕਹਿਣ ਨਿਸੰਗ ਕੁੜੇ॥੨੧॥
**ਥ**–ਥੁੱਕ ਲਾਲ਼ ਕੀ ਪੋਟਲੀ, ਜਿਸ ਨੋ ਮੰਨਦੀ ਦੇਹ ਕੁੜੇ।
ਅਣਹੁੰਦੀ ਭਾਸੇ ਛਿੰਨ ਵਿੱਚ ਨਾਸੇ, ਅੰਤ ਹੋਊਗੀ ਖੇਹ ਕੁੜੇ।
ਪਲ ਵਿੱਚ ਤੈਨੂੰ ਬਾਹਰ ਕੱਢਣਗੇ, ਜਿਨ ਕੇ ਨਾਲ ਸਨੇਹ ਕੁੜੇ।
ਸੰਤ ਆਖਦੇ ਹਰਿ ਭਜ ਬੌਰੀ, ਕੰਮ ਆਊਗਾ ਏਹ ਕੁੜੇ।

---
1. ਬਿਨਾ ੱਕ 2. ੱਕ

ਘਰ ਬਾਰ ਨਾ ਸੰਗ ਚਲੇਗਾ, ਸਤਿਗੁਰ ਦੀ ਸਿੱਖ ਲੇਹ ਕੁੜੇ।
ਮੋਹਰਿ ਸਿੰਘ ਕਹੇ ਅਜੇ ਵਕਤ ਹੈ, ਕਿਉਂ ਤੂੰ ਚੜ੍ਹਦੀ ਚੇਹ ਕੁੜੇ॥੨੨॥
**ਦ**-ਦਿਲ ਵਿੱਚ ਤੇਰੇ ਕੂੜ ਕਪਟ ਹੈ, ਨਾ ਉਪਰੋਂ ਫਫੜੇ ਲਾਓ ਕੁੜੇ।
ਦਿਲ ਦੀ ਤੇਰੀ ਸਾਰੀ ਜਾਣੇ, ਨਹੀਂ ਭੁੱਲਾ ਖੁਦਾਉ ਕੁੜੇ।
ਸਾਚ ਬਿਨਾਂ ਸੁਚੀ ਨਹੀਂ ਹੋਵੇ, ਨਾ ਐਵੇਂ ਗੱਲ ਵਧਾਓ ਕੁੜੇ।
ਸੰਤ ਆਖਦੇ ਅਜੇ ਵਖਤ ਹੈ, ਨਾ ਤੂੰ ਸੱਚ ਭੁਲਾਉ ਕੁੜੇ।
ਜੈਸੀ ਤੇਰੇ ਅੰਦਰ ਆਵੇ, ਤੈਸੀ ਬਾਹਰ ਦਿਖਾਉ ਕੁੜੇ।
ਸਰਬ ਜਗਤ ਨੂੰ ਝੂਠ ਸਮਝ ਕੇ, ਮਨ ਸੰਤਾਂ ਦੀ ਵੱਲ ਲਾਓ ਕੁੜੇ॥੨੩॥
**ਧ**-ਧਨ ਜੋਬਨ ਦਿਨ ਚਾਰ ਰਹੇਗਾ, ਸਭ ਝੂਠਾ ਦੇਖ ਜਹਾਨ ਕੁੜੇ।
ਜੋ ਆਇਆ ਸੋ ਚੱਲ ਜਾਵੇ, ਪੀਰ ਪਕੰਬਰ ਸੁਲਤਾਨ ਕੁੜੇ।
ਦੇਵੀ, ਦੇਉਤੇ ਕਿਸੇ ਨਾ ਰਹਿਣਾ, ਭਲੀਏ ਕਿਸ ਪੁਰ ਕਰੇਂ ਗੁਮਾਨ ਕੁੜੇ।
ਸੰਤ ਸਹਾਈ ਹਰਿ ਜਨਾਂ ਤੇਰੇ, ਜੇ ਰਖੇਂ ਅਮਾਨ ਕੁੜੇ।
ਸਿੱਧੀ ਹੋ ਕੇ ਮਿਲ ਸੰਤਾਂ ਨੋ, ਛੱਡ ਕੂੜ ਕਪਟ ਤੂਫਾਨ ਕੁੜੇ।
ਮੋਹਰਿ ਸਿੰਘ ਨਹੀਂ ਅੰਤਰ ਕੋਈ, ਸਭ ਇੱਕੋ ਜੋਤ ਸਮਾਨ ਕੁੜੇ॥੨੪॥
**ਨ**-ਨਫ਼ਾ ਚਾਹੇਂ ਗੁਰ ਸੰਤ ਮਿਲੇ ਦਾ, ਲਾਜ ਜਗਤ ਦੀ ਤੋੜ ਕੁੜੇ।
ਮਨ ਬੁੱਧਿ ਇੰਦ੍ਰੀ ਵਸ ਕਰ ਆਪਣੇ, ਸਾਹਿਬ ਦੀ ਵੱਲ ਜੋੜ ਕੁੜੇ।
ਬਿਬੇਕ ਗਿਆਨ ਦਾ ਡੰਡਾ ਲੈ ਕੇ, ਦੁਰਮਤਿ ਭਾਂਡਾ ਫੋੜ ਕੁੜੇ।
ਮਨ ਤਨ ਆਪਣਾ ਸੌਂਪ ਗੁਰਾਂ ਨੂੰ, ਜੇ ਹੈ ਸਾਹਿਬ ਮਿਲਨ ਦੀ ਲੋੜ ਕੁੜੇ।
ਗੁਰ ਵਚਨਾਂ ਦੀ ਬੇੜੀ ਚੜ੍ਹ ਕੇ, ਆਤਮ ਦੀ ਵੱਲ ਮੋੜ ਕੁੜੇ॥੨੫॥
**ਪ**-ਪਸੂ ਪੰਛੀ ਸਭ ਏਕ ਬ੍ਰਹਮ ਹੈਂ, ਇਸ ਮੇਂ ਭੇਦ ਨਾ ਜਾਣ ਕੁੜੇ।
ਪੂਰੇ ਗੁਰ ਕੀ ਸਮਝ ਦੀਖਿਆ, ਹਰ ਦਮ ਖ਼ੁਸ਼ੀਆਂ ਮਾਣ ਕੁੜੇ।
ਆਪ ਗ੍ਰਿਹੀ ਆਪ ਤਿਯਾਗੀ, ਆਪੇ ਹੈ ਨਿਰਬਾਣ ਕੁੜੇ।
ਆਪ ਗਿਆਨੀ ਪੰਡਤ ਕਾਜ਼ੀ, ਆਪੇ ਹੈ ਅਣਜਾਣ ਕੁੜੇ।
ਜਨਮ ਮਰਨ ਦਾ ਸੰਸਾ ਚੂਕਾ, ਨਹੀਂ ਲਾਭ ਨਹੀਂ ਹਾਣ ਕੁੜੇ।
ਜੀਵ ਈਸ਼ ਦਾ ਭੇਦ ਉਠਾ ਕੇ, ਕਿਸਦੀ ਰੱਖੇਂ ਕਾਣ ਕੁੜੇ ॥੨੬॥
**ਫ**-ਫਸੀ ਹੋਈ ਹੈਂ ਪੰਜ ਕੋਸ਼ ਮੇਂ, ਨਾ ਮੁੱਖ ਤੇ ਗਿਆਨ ਸੁਣਾਉ ਕੁੜੇ।
ਕਹਿਣਾ ਸੁਣਨਾ ਐਸੇ ਤੇਰਾ, ਜਿਉਂ ਸੁੰਨੇ ਭਾਂਡੇ ਵੱਜੇ ਵਾਉ ਕੁੜੇ।

ਬੁਰਿਆਈਆਂ ਕਰਦੀ ਦੇਰ ਨਾ ਲਾਵੇਂ, ਜੇ ਲੱਗੇ ਤੇਰਾ ਦਾਉ ਕੁੜੇ।
ਉਪਰੋਂ ਗੱਲਾਂ ਬਹੁਤ ਬਣਾਵੇਂ, ਦਿਲ ਵਿੱਚ ਹੈ ਨਹੀਂ ਭਾਉ ਕੁੜੇ।
ਦਿੱਤੀ ਮਤਿ ਨਾ ਲੈਂਦੀ ਮੂਲ਼ੇ, ਭਾਵੇਂ ਉਪਦੇਸ਼ ਕਰੇ ਖੁਦਾਉ ਕੁੜੇ।
ਭਲਾ ਚਾਹੇਂ ਜੇ ਆਪਣਾ ਬੌਰੀ, ਤਾਂ ਦਿਲ ਦਾ ਕਪਟ ਗੁਆਉ ਕੁੜੇ॥੨੭॥
**ਬ**–ਬੇਪ੍ਰਵਾਹ ਫਿਰੇਂ ਮਸਤਾਨੀ, ਇਹ ਤੋ ਚਾਰ ਦਿਨਾਂ ਦੀ ਗੱਲ ਕੁੜੇ।
ਏਥੇ ਵੱਸ ਵੱਸ ਬਹੁਤ ਗਏ ਹੈਂ, ਜੇਹੜੇ ਬੈਠੀ ਹੈਂ ਘਰ ਮੱਲ ਕੁੜੇ।
ਅਤਰ ਅੰਬੀਰ ਮਲੇਂ ਨਿੱਤ ਵਟਣਾਂ, ਦੇਹ ਅੱਜ ਗਈ ਕਿ ਕੱਲ੍ਹ ਕੁੜੇ।
ਐਸਾ ਕੰਮ ਨਾ ਕੀਜੈ ਭਲੀਏ, ਜਿਸਤੇ ਫੇਰ ਪਵੇ ਉਥੱਲ ਕੁੜੇ।
ਸਾਧ ਸੰਤ ਦੀ ਕਰ ਲੈ ਸੇਵਾ, ਜਿਸਤੇ ਸਾਹਿਬ ਹੋਵੇ ਵੱਲ ਕੁੜੇ।
ਜਿੱਥੇ ਗਿਆਂ ਤੇ ਭਲਾ ਜਿ ਹੋਵੇ, ਜਾਈਏ ਨੰਗੀਂ ਪੈਰੀਂ ਚੱਲ ਕੁੜੇ॥੨੮॥
**ਭ**–ਭਲਾ ਚਾਹੇਂ ਜੇ ਆਪਣਾ, ਤਾਂ ਜਾ ਫੜ ਗੁਰਾਂ ਦੇ ਚਰਨ ਕੁੜੇ।
ਗਿਆਨ ਦੇ ਕੇ ਸਤਿਗੁਰ ਤੈਨੂੰ, ਤੀਨ ਤਾਪ ਕੋ ਹਰਨ ਕੁੜੇ।
ਤੂੰ ਸਮਝਾਈ ਜੇ ਨਾ ਸਮਝੇਂ, ਕਹੋ ਗੁਰੂ ਕੀ ਕਰਨ ਕੁੜੇ।
ਜੋ ਸਤਿਗੁਰ ਦੀ ਨਿੰਦਿਆ ਕਰਦੇ, ਭਰਮ ਭੁਲਾਨੇ ਮਨਮੁੱਖ ਹੋ ਕੇ ਮਰਨ ਕੁੜੇ।
ਆਪਣੇ ਦਿਲ ਨੂੰ ਆਪੇ ਸਾੜਨ, ਕੀਤਾ ਆਪਣਾ ਭਰਨ ਕੁੜੇ॥੨੯॥
**ਮ**–ਮਨ ਦੀ ਮੱਤੀ ਭਲਾ ਨਾ ਹੁੰਦਾ, ਦੇਖੋ ਮਨ ਬੀਚਾਰ ਕੁੜੇ।
ਗੁਰ ਬਿਨ ਮੁਕਤਿ ਨਾ ਕੋਈ ਪਾਵੇ, ਪੀਰ ਪਕੰਬਰ ਅਉਤਾਰ ਕੁੜੇ।
ਗੁਰ ਬਿਨ ਸੰਸਾ ਨਾਹੀਂ ਨਾਸੇ, ਭਾਵੇਂ ਪੜ੍ਹੇ ਬੇਦ ਕੋਈ ਚਾਰ ਕੁੜੇ।
ਗੁਰ ਬਿਨ ਭਰਮ ਭੁਲਾਨੇ ਫਿਰਦੇ, ਕੋਈ ਨਾ ਹੋਇਆ ਪਾਰ ਕੁੜੇ।
ਮੰਤ੍ਰ, ਜੰਤ੍ਰ, ਰਿਧਿ, ਸਿਧਿ ਮੇਂ, ਮਨਮੁਖ ਹੋਨ ਖੁਆਰ ਕੁੜੇ।
ਗੁਰੂ ਬਿਨਾਂ ਜੋ ਗਿਆਨ ਸੁਣਾਵੇ, ਮੂਰਖ ਮੁਗਧ ਗਵਾਰ ਕੁੜੇ॥੩੦॥
**ਯ**–ਜਾਗ੍ਰਤ, ਸੁਪਨ, ਸਖੋਪਤਿ, ਤੁਰੀਆ, ਸਾਖਿਯਾਤਕਾਰ ਇਕ ਬ੍ਰਹਮ ਕੁੜੇ।
ਭਿੰਨ ਦ੍ਰਿਸ਼ਟਿ ਜੋ ਇਨ ਮੇਂ ਕਲਪੇ, ਯਹੀ ਬਡੋ ਹੈ ਭਰਮ ਕੁੜੇ।
ਇੱਕ ਬਿਨ ਦੂਜਾ ਨਾਹੀਂ ਕੋਈ, ਨਾਮ ਰੂਪ ਸਭ ਕਰਮ ਕੁੜੇ।
ਬੇਦ, ਕਤੇਬੀ ਖਪ ਖਪ ਮਰਦੇ, ਵਿਰਲੇ ਪਾਇਆ ਮਰਮ ਕੁੜੇ।
ਅਸਥਾਵਰ, ਜੰਗਮ ਸਭ ਮੇਂ ਪੂਰਨ, ਏਕ ਆਤਮਾ ਬ੍ਰਹਮ ਕੁੜੇ।
ਮੋਹਰਿ ਸਿੰਘ ਗੁਰੂ ਹੈ ਚੇਲਾ ਆਪੇ , ਆਪੇ ਤਾਰਨ ਤਰਨ ਕੁੜੇ॥੩੧॥

**ਰ**-ਰਮਤੀ ਤੇ ਸੋ ਰਾਮ ਹਮੀ ਹੈਂ, ਚਾਰੇ ਬੇਦ ਉਗਾਹ ਕੁੜੇ।
ਘਟ ਘਟ ਬਾਸੀ ਸਰਬ ਨਿਵਾਸੀ, ਅਜਬ ਰੂਪ ਅਲਾਹ ਕੁੜੇ।
ਸਰਬ ਜਗਤ ਮੇਂ ਕੋਈ ਨਾ ਦਿਸੇ, ਸਤਿਗੁਰ ਜੇਡ ਮਲਾਹ ਕੁੜੇ।
ਚਾਰ ਬਰਨ ਕੋ ਪਾਰ ਉਤਾਰਨ, ਨਹੀਂ ਕਛੂ ਮਨਾਹ ਕੁੜੇ।
ਜਨਮ ਮਰਨ ਦੇ ਸੰਸੇ ਕੱਟੇ, ਦ੍ਵੈਤ ਕਰੇ ਫਨਾਹ ਕੁੜੇ।
ਸਰਬ ਸਿੱਖਾਂ ਦਾ ਹਈ ਪਾਤਿਸ਼ਾਹ, ਸਤਿਗੁਰ ਬੇਪਰਵਾਹ ਕੁੜੇ॥੩੨॥
**ਲ**-ਲੋੜ ਜੁ ਤੈਨੂੰ ਮੁਕਤ ਹੋਣ ਦੀ, ਸਭ ਤੇ ਹੋਈਂ ਉਦਾਸ ਕੁੜੇ।
ਜਿਸ ਦੇਹੀ ਦਾ ਮਾਣ ਕਰੇਂਦੀ, ਹੱਡ, ਚੰਮ, ਥੁੱਕ, ਮਾਸ ਕੁੜੇ।
ਕੌਡੀ ਤੇਰਾ ਮੁੱਲ ਨਾ ਪੈਂਦਾ, ਨਿਕਲ ਜਾਣ ਜਦ ਸਾਸ ਕੁੜੇ।
ਪ੍ਰੇਤ ਪ੍ਰੇਤ ਸਭ ਟੱਬਰ ਕਰਦਾ, ਕੋਈ ਨਾ ਬੈਠੂ ਪਾਸ ਕੁੜੇ।
ਘਰ ਚੋਂ ਤੈਨੂੰ ਬਾਹਰ ਕੱਢਣਗੇ, ਜੰਗਲ ਆਊ ਵਾਸ ਕੁੜੇ।
ਅੰਤ ਕਾਲ ਜੇ ਐਸੇ ਹੋਣਾ, ਅਬ ਹੀ ਕਰੀਂ ਵਿਗਾਸ ਕੁੜੇ॥੩੩॥
**ਵ**-ਵਾਸਦੇਵ ਸਭ ਮੇਂ ਪੂਰਨ, ਦੂਜਾ ਔਰ ਨਾ ਦੇਖ ਕੁੜੇ।
ਬਿਨਾਂ ਸੱਚ ਤੇ ਜੋਗੀ ਜੰਗਮ, ਝੂਠੇ ਸਭੇ ਭੇਖ ਕੁੜੇ।
ਆਪੋ ਆਪਣੀ ਹੋਂਦ ਮੰਨ ਕੇ, ਡੁੱਬੇ ਪੰਡਿਤ, ਮੁੱਲਾਂ, ਕਾਜੀ, ਸੇਖ਼ ਕੁੜੇ।
ਸਭ ਮੇਂ ਪੂਰਨ ਕਿਤੇ ਨਾ ਊਰਨ, ਏਕੋ ਪੁਰਖ ਅਲੇਖ ਕੁੜੇ।
ਗੁਰ ਨੂੰ ਮਿਲ ਕੇ ਭ੍ਰਮ ਗੁਆ ਲੈ, ਯਹੀ ਬਾਤ ਬਿਸੇਖ ਕੁੜੇ।
ਧਰਮ ਰਾਇ ਦਾ ਲੇਖਾ ਪਾੜ ਕੇ, ਸਤਿਗੁਰ ਲਾਈ ਲੇਖ ਪੁਰ ਮੇਖ ਕੁੜੇ॥੩੪॥
**ਸ**-ਸਦਾ ਕਰੋ ਸੰਤਾਂ ਕੋ ਸੰਗ, ਝੂਠੇ ਰਾਹ ਨਾ ਜਾਓ ਕੁੜੇ।
ਸੰਤਾਂ ਦੀ ਸੇਵਾ ਨੌਂ ਲਾਗੋ, ਪ੍ਰੇਮ ਸੁ ਪਦਵੀ ਪਾਓ ਕੁੜੇ।
ਸਤਿ ਸਰੂਪ ਨੋ ਸਮਝ ਕੇ, ਸਭ ਕੁਛ ਪਹਰੋ ਖਾਓ ਕੁੜੇ।
ਬਰਤ ਨੇਮ ਸਭ ਇਸ ਮੇਂ ਆਏ, ਇੱਕ ਆਤਮ ਦੇਉ ਮਨਾਓ ਕੁੜੇ।
ਅੰਤ੍ਰ ਬਾਹਰ ਏਕੋ ਦੇਖੋ, ਸਭ ਦਿਲ ਦਾ ਭਰਮ ਗੁਆਓ ਕੁੜੇ।
ਭਰਮੇ ਪੁਰਸ਼ ਨੋ ਮੋੜ ਕੇ, ਸਤਿਗੁਰ ਚਰਨੀ ਲਾਓ ਕੁੜੇ॥੩੫॥

**॥ਦੋਹਰਾ॥**

**ਸਤਿਗੁਰ ਮੌਜ ਸੰਜੁਗਤਿ ਹੁਇ ਰਚੇ ਕੋਰੜੇ ਸਾਰ॥**
**ਪੜ੍ਹੇ ਸੁਣੇ ਅਰਥਾਤ ਕੋ, ਭਵ ਨਿਧ ਉਤਰੇ ਪਾਰ॥**

ਸੰਮਤ ੧੯੯੧॥ ਮਹੀਨਾ ਕੱਤਕ, ਪ੍ਰਵਿਸ਼ਟੇ ੧੫॥

ੴ ਸਤਿਗੁਰ ਪ੍ਰਸਾਦਿ॥

# ਬਿਬੇਕ

### ਅਥ ਸ੍ਰੀ ਸਾਹਿਬ ਮੋਹਰਿ ਸਿੰਘ ਕ੍ਰਿਤ ਬਿਬੇਕ ਲਿਖਯਤੇ

ਪ੍ਰਿਥਮੇ ਜਿਨੋਂ ਪੁਰਸ਼ੋਂ ਨੇ ਆਪਣੇ ਬ੍ਰਣਾਂ, ਆਸ਼ਰਮਾਂ ਕੇ ਅਨੁਸਾਰ ਕੀਏ ਹੈਂ ਕਰਮ। ਤਿਨੋਂ ਕਰਮੋਂ ਕਰਿ ਰਿਦਾ ਹੋਇਆ ਸ਼ੁੱਧ। ਸ਼ੁੱਧ ਰਿਦੇ ਮੇਂ ਉਪਜਿਆ ਬੈਰਾਗ। ਬੈਰਾਗ ਤੇ ਉਪਜਿਆ ਬਿਬੇਕ। ਬਿਬੇਕ ਤੇ ਹੋਇਆ ਖਟ ਸੰਪਦਾ ਸਾਧਨ। ਖਟ ਸੰਪਦਾ ਤੇ ਹੋਇਆ ਮਮੋਛਤਾ ਸਾਧਨ। ਅਬ ਮੈਂ ਇਨ ਕੋ ਭਿੰਨ ਭਿੰਨ ਰੂਪ ਸੁਣਾਉਂਦਾ ਹਾਂ।

ਸਰਬ ਪਦਾਰਥ ਵਿਖੇ ਦੋਖ ਦ੍ਰਿਸ਼ਟਿ ਦੇਖਣੀ, ਏਹੀ ਬੈਰਾਗ ਦਾ ਕਾਰਨ ਹੈ। ਸਰਬ ਪਦਾਰਥਾਂ ਕਾ ਤਿਯਾਗ ਯਹੀ ਬੈਰਾਗ ਕਾ ਸਰੂਪ ਹੈ। ਦੀਨ ਅਧੀਨਤਾ ਨਾ ਹੋਣੀ ਯੇਹੀ ਬੈਰਾਗ ਕਾ ਫਲ ਹੈ। ਸ਼ੇਸ਼ਨਾਗ ਲੌਂ ਔਰ ਬ੍ਰਹਮਾ ਪ੍ਰਯੰਤ ਜੇਤੇ ਪਦਾਰਥ ਹੈਂ, ਸਰਬ 'ਕਾਗ-ਬਿਸ਼ਟਾ' ਕੀ ਨਿਯਾਈਂ ਜਾਣ ਕੇ ਤਿਯਾਗਣੇ। ਯਹੀ ਬਿਰਾਗ ਕੀ ਔਧੀ ਹੈ ਔਰ ਮਨ, ਬੁੱਧਿ, ਦੇਹ, ਇੰਦ੍ਰੀਆਂ ਨੋ ਜੜ੍ਹ ਝੂਠ ਜਾਨਣਾ। ਆਪਣਾ ਆਪ ਸਤਿ, ਚਿਤ, ਅਨੰਦ ਦੇਖਣਾ। ਸਰਬ ਮੇਂ ਪੂਰਨ, ਅਦੁੱਤੀ, ਅਚੱਲ, ਅਖੰਡ ਯਹੀ ਬਿਬੇਕ ਹੈ। ਬੈਰਾਗ, ਬਿਬੇਕ ਦੋ ਸਾਧਨ ਹੁਏ।

ਆਗੇ ਖਟ ਸੰਪਦਾ ਸਾਧਨ ਕਹੀਏ ਹੈਂ। ਛੇ ਪ੍ਰਕਾਰ ਕਾ ਏਕ ਸਾਧਨ ਹੈ। ਅੰਤਸ਼ਕਰਨ ਕੀ ਬ੍ਰਿਤ ਅੰਤਸ਼ਕਰਨ ਹੀ ਮੇਂ ਲੀਨ ਰਹੈ, ਸੋਈ ਕਹੀਏ 'ਸਮ'। ਇੰਦ੍ਰੀਆਂ ਬਾਹਰ ਕੇ ਵਿਖਿਓ ਕੋ ਨਾ ਜਾਮੇਂ, ਸੋਈ ਕਹੀਏ 'ਦਮ'। ਜਿਸਕਾ ਤਿਆਗ ਕਰੇ, ਤਿਸ ਵੱਲ ਫੇਰ ਬ੍ਰਿਤ ਨਾ ਜਾਵੇ। ਜਿਸਕਾ ਤਿਯਾਗ ਕਰੇ ਤਿਸ ਕੋ ਫੇਰ ਗ੍ਰਹਿਣ ਨਹੀਂ ਕਰਨਾ, ਯੇਹੀ 'ਉਪਰਤਿ' ਹੈ ਔਰ ਦੁੱਖ-ਸੁੱਖ ਮੇਂ ਸਮ ਬ੍ਰਿਤ ਰਹੇ। ਹਾਣ-ਲਾਭ, ਮਾਨ-ਅਪਮਾਨ, ਦੁੰਦ, ਸ਼੍ਰਮੋਂ ਕਾ ਸਹਿਣਾ, ਯੇਹੀ 'ਤਿਤਿਖਯਾ' ਹੈ। ਸਤਿ ਸਾਸ਼ਤ੍ਰੋਂ ਔਰ ਯਥਾਰਥ ਵਕਤਾ ਗੁਰੋਂ ਮੋ ਸ਼ਰਧਾ ਕਰਨੀ ਪਿਰਯੇ ਸਹਿਤ ਇਸੀ ਕਾ ਨਾਮ 'ਸ਼ਰਧਾ' ਹੈ। ਔਰ ਮਨ, ਆਤਮ ਬਿਚਾਰ ਮੇਂ ਟਿਕ ਜਾਣਾ ਤੇਲ ਧਾਰ ਵਤ ਬ੍ਰਿਤ ਇਕਾਗਰ ਰਹਿਣੀ, ਯੇਹੀ 'ਸਮਾਧਾਨਤਾ' ਹੈ। 'ਖਟ ਸੰਪਦਾ ਸਾਧਨ' ਪੂਰਾ ਹੋਇਆ।

ਆਗੇ ਮਮੋਛਤਾ ਸਾਧਨ ਕਹਿਤੇ ਹੈਂ। ਆਦਿ ਗ੍ਰੰਥ ਕਾ ਪ੍ਰਮਾਣ ਕਹਿਤੇ ਹੈਂ।

**ਜੈਸੀ ਭੂਖੇ ਪ੍ਰੀਤਿ ਅਨਾਜ॥ ਤ੍ਰਿਖਾਵੰਤ ਜਲ ਸੇਤੀ ਕਾਜ॥**
**ਜੈਸੀ ਮੂੜ ਕੁਟੰਬ ਪਰਾਇਣ॥ ਐਸੀ ਨਾਮੇ ਪ੍ਰੀਤਿ ਨਰਾਇਣ॥ (ਅੰਗ-੧੧੬੪)**

ਐਸੇ ਮਮੋਛੂ ਮੁਕਤਿ ਕੋ ਚਾਹੁਤਾ ਹੈ-
ਜੈਸੇ ਚੰਦ ਕੋ ਚਕੋਰ, ਜੈਸੇ ਬੱਦਲਾਂ ਕੋ ਮੋਰ,
ਤੈਸੇ ਮੁਮੋਛੂ ਕੋ ਮੁਕਤਿ ਕੀ ਹੈ ਲੋੜ।

ਐਸੇ ਮੁਮੋਛੂ ਕੋ ਕਰਤੱਬ ਕਰਨਾ ਕੋਈ ਨਹੀਂ ਰਹਿਆ। ਗਿਆਨ ਕਾਂਡ ਕਾ ਅਧਿਕਾਰੀ ਹੈ। ਚਾਰੋਂ ਸਾਧਨ ਸਹਿਤ ਹੋ ਕਰਿ ਗੁਰ ਕੋ ਪੂਛੇ ਹੈਂ।

**ਪ੍ਰਸ਼ਨ-** ਹੇ ਸਤਿਗੁਰ ਜੀ! ਮੇਰਾ ਕਿਯਾ ਸਰੂਪ ਹੈ? ਪਿੱਛੇ ਮੈਂ ਕਿਯਾ ਥਾ? ਅਬ ਮੈਂ ਕਿਯਾ ਹਾਂ, ਅੱਗੇ ਕੋ ਕਿਆ ਹੋਵਾਂਗਾ? ਕ੍ਰਿਪਾ ਕਰ ਯਥਾਰਥ ਕਹੋ ਜੀ।

**ਉੱਤਰ–** ਹੇ ਸਿਖ! ਤੂੰ ਤੀਨੋਂ ਕਾਲ ਬ੍ਰਹਮ ਅਦੁੱਤੀ ਹੈਂ, ਤੇਰਾ ਸਰੂਪ ਸਤਿ ਹੈ, ਚੇਤੰਨ ਹੈ, ਅਨੰਦ ਹੈ। ਪੀਛੇ ਭੀ ਏਕ ਤੂੰ ਥਾ, ਅਬ ਭੀ ਏਕ ਤੂੰ ਹੈਂ, ਆਗੇ ਕੋ ਭੀ ਏਕ ਤੂਹੀਂ ਹੈਂ। ਤੇਰੇ ਮੇਂ ਆਗਾ ਪੀਛਾ ਭੀ ਕਹਿਣ ਜੋਗ ਨਹੀਂ। ਤੂੰ ਅਕਾਲ ਪੁਰਖ ਬਿਅੰਤ ਹੈਂ। ਸਰਬ ਸੰਤਾਂ ਕਾ ਚਾਰੋਂ ਬੇਦੋਂ ਕਾ ਏਹੀ ਕਹਿਣਾ ਹੈ।

**ਪ੍ਰਸ਼ਨ–** ਹੇ ਸਤਿਗੁਰ ਜੀ ! ਏਕ ਮੇਂ ਅਨੇਕਤਾ ਕਿਉਂ ਦਿਸਦੀ ਹੈ ਜੀ ? ਕ੍ਰਿਪਾ ਕਰ ਸਮਝਾਵੋ ਜੀ ।

ਉਤਰ– ਹੇ ਸਿੱਖ ! ਬ੍ਰਹਮ ਮੇਂ ਅਗਿਯਾਨ ਅਨਾਦੀ ਹੈ, ਤਿਸ ਅਗਿਯਾਨ ਕਰਕੇ ਅਨਿਕ ਪ੍ਰਕਾਰ ਕਾ ਜਗਤ, ਜਨਮ–ਮਰਨ ਆਦਿਕ ਪੜਾ ਭਾਸਤਾ ਹੈ। ਕਹੀਂ ਬੰਧਕ, ਕਹੀਂ ਮੁਕਤਿ, ਬ੍ਰਨ–ਆਸ਼੍ਰਮ ਆਦਿਕ ਸਭ ਆਪਨੇ ਅਗਿਯਾਨ ਕਰ ਕਲਪੇ ਹੈਂ। ਅਣਹੁੰਦੇ ਹੀ ਭਾਸਦੇ ਹੈਂ ਅਗਿਯਾਨ ਤੇ। ਬਹੁਰੋ ਅਗਿਯਾਨ ਕੈਸਾ ਹੈ ? ਬ੍ਰਹਮ ਮੇਂ ਅਨਾਦੀ ਸ਼ਾਂਤੀ ਹੈ। ਗਿਯਾਨ ਕੇ ਹੋਣੇ ਸੇ ਨਹੀਂ ਰਹਿਤਾ। ਤਿਸ ਪਰ ਦ੍ਰਿਸ਼ਟਾਂਤ ਕਹਿਤੇ ਹੈਂ। ਜੈਸੇ ਪੁਰਖ ਕੋ ਆਪਣੀ ਨੀਂਦ ਕਰਕੇ ਸੁਪਨਾ ਹੋਤਾ ਹੈ। ਅਨਿਕ ਪ੍ਰਕਾਰ ਕਾ ਜਗਤ ਨਾਮ–ਰੂਪ ਪੜਾ ਭਾਸਤਾ ਹੈ। ਆਪਣੀ ਨੀਂਦ ਕਰਕੇ ਸੁਪਨਾ ਹੈ। ਜਬ ਜਾਗਿਆ ਤਬ ਸੁਪਨੇ ਕੀ ਸ੍ਰਿਸ਼ਟੀ ਨਿਵਿਰਤ ਹੋਈ। ਏਕ ਆਪਣਾ ਆਪ ਹੀ ਪ੍ਰਤੱਖਯ ਦੇਖਿਯਾ, ਸੁਪਨੇ ਕਾ ਭ੍ਰਮ ਨਿਵਿਰਤ ਹੂਆ। ਤੈਸੇ ਹੀ ਅਗਿਯਾਨ ਕਰਕੇ ਅਦੁੱਤੀ ਬ੍ਰਹਮ ਮੇਂ ਅਨੇਕਤਾ, ਜਗਤ, ਦ੍ਵੈਤ ਆਪਣੇ ਨਾ ਜਾਨਣ ਤੇ ਭਾਸਦੀ ਹੈ। ਜਬ ਗਿਆਨ ਗੁਰ ਦੀ ਕ੍ਰਿਪਾ ਕਰ ਹੁੰਦਾ ਹੈ ਤਬ ਏਹ ਆਪਣਾ ਆਪ ਅਦੁੱਤੀ ਸਾਖਿਯਾਤਕਾਰ ਪ੍ਰਕਾਸ਼ਤਾ ਹੈ।

ਆਗੇ ਚੌਹਾਂ ਬੇਦਾਂ ਕੇ ਮਹਾਂਵਾਕ ਕਹੀਏ ਹੈਂ। 'ਪਰੱਗਿਆ ਅਨੰਦ ਬ੍ਰਹਮ' ਰਿਗਬੇਦ ਕਾ ਵਾਕ ਹੈ। 'ਅਹੰ ਬ੍ਰਹਮ ਅਸਮੀ' ਯਜੁਰਬੇਦ ਕਾ ਵਾਕ ਹੈ। 'ਤਤ੍ਵੰ ਅਸੀ' ਸਾਮਬੇਦ ਕਾ ਵਾਕ ਹੈ। 'ਇਯੰ ਆਤਮਾ ਬ੍ਰਹਮ' ਅਥਰਬਣ ਬੇਦ ਕਾ ਵਾਕ ਹੈ। 'ਪਰੱਗਿਆ' ਨਾਮ ਜੀਵ ਕਾ, 'ਬ੍ਰਹਮ' ਨਾਮ ਈਸ਼ਰ ਕਾ, 'ਅਨੰਦ' ਨਾਮ ਜੀਵ ਈਸ਼ਰ ਕੀ ਏਕਤਾ ਸਮਝ ਲੈਣੀ। 'ਅਹੰ' ਨਾਮ ਜੀਵ ਕਾ, 'ਬ੍ਰਹਮ' ਨਾਮ ਈਸ਼ਰ ਕਾ, 'ਅਸਮੀ' ਜੀਵ ਈਸ਼ਰ ਕੀ ਏਕਤਾ ਸਮਝ ਲੈਣੀ। 'ਤਤ੍ਵੰ' ਨਾਮ ਜੀਵ ਕਾ ਹੈ। ਮਾਤਾ ਨੇ ਖਾਇਆ ਅੰਨ, ਤਿਸ ਅੰਨ ਖਾਧੇ ਤੇ ਹੋਈ ਰਕਤ। ਵਹੀ ਅੰਨ ਖਾਧਾ ਪਿਤਾ ਨੇ, ਤਿਸ ਤੇ ਹੋਇਆ ਬੀਰਜ।

ਰਿਤ ਕੇ ਸਮੇਂ ਦੋਊ ਮਿਲ ਗਏ। ਤਾਂ ਤੇ ਬੀਰਜ ਗਰਭ ਮੇਂ ਪਏ।
ਤਿਸਤੇ ਉਪਜੀ ਸਪਤ ਧਾਂਤ ਕੀ ਦੇਹ। ਕੋਸ਼ ਅੰਨਮਯ ਕਹੀਏ ਏਹ।

ਰਕਤ, ਮਾਸ, ਖਲੜੀ, ਰੋਮ, ਮਾਤਾ ਤੇ। ਨਾੜੀ, ਅਸਤੀ, ਬੀਰਜ, ਪਿਤਾ ਤੇ। ਨਾਰ ਵਿੱਚ ਪੁਰਸ਼ ਹੈ, ਪੁਰਸ਼ ਵਿੱਚ ਨਾਰ ਹੈ। ਆਦਿ ਗ੍ਰੰਥ ਕਾ ਪ੍ਰਮਾਣ–

**ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥ (ਅੰਗ–੮੭੯)**

ਤੁਰਨਾ, ਫਿਰਨਾ, ਵਾਉ ਕਾ ਆਉਣਾ, ਡਕਾਰ ਆਉਣਾ, ਛਾਲ ਮਾਰਨੀ, ਅਨੇਕ ਪ੍ਰਕਾਰ ਕਾ ਬਿਵਹਾਰ ਕਰਨਾ ਏਹ ਪ੍ਰਾਣਾਂ ਕਾ ਧਰਮ ਹੈ। ਪੰਜੇ ਪ੍ਰਾਂਣ ਇਹ ਗੁਣਮਯ ਕੋਸ਼ ਹੈ। ਆਗੇ ਮਨੋਮਯ ਕੋਸ਼ ਕਹੀਏ ਹੈ। ਅਨੇਕ ਪ੍ਰਕਾਰ ਕੇ ਸੰਕਲਪ–ਵਿਕਲਪ ਕਰਨੇ, ਮਨ, ਪੰਜੇ ਇੰਦ੍ਰੀਆਂ ਏਹ ਮਨੋਮਯ ਕੋਸ਼ ਹੈ। ਪੰਜੇ ਗਿਯਾਨ ਇੰਦ੍ਰੀਆਂ, ਬੁੱਧੀ ਇਹ ਬਿਗਯਾਨਮਯ ਕੋਸ਼ ਹੈ। ਅਨੰਦਮਯ ਕੋਸ਼ ਸਖੋਪਤੀ ਕੋ ਕਹੀਦਾ ਹੈ। ਪੰਜੇ ਕੋਸ਼ਾਂ ਕੇ ਜਾਨਣ ਵਾਲਾ ਆਪਣਾ–ਆਪ ਬ੍ਰਹਮ ਹੈ। ਜੈਸੇ ਸਰਬ ਭਾਂਡਿਆਂ ਮੇਂ ਮਿੱਟੀ ਹੈ, ਏਕ ਭਾਂਡੇ ਕੀ। ਤੈਸੇ ਹੀ ਸਰਬ ਕਾ ਜੋ ਆਪਣਾ–ਆਪ ਬ੍ਰਹਮ ਹੈ, ਸਰਬ ਮੇਂ ਜੋ ਸਰਬ ਆਪਣਾ–ਆਪ ਬ੍ਰਹਮ ਜਾਣੇਗਾ, ਸੋ 'ਗੁਰਮੁਖ' ਹੈ। ਜੋ ਆਪ ਕੋ ਬ੍ਰਹਮ ਨਾ ਜਾਣੇਗਾ, ਦੇਹ ਜਾਣੇਗਾ, ਸੋ 'ਮਨਮੁਖ' ਹੈ।

**ਜਿਨਿ ਜਾਤਾ ਸੋ ਤਿਸ ਹੀ ਜੇਹਾ॥ (ਅੰਗ–੯੩੧)**

ਗੁਰ ਤੇ ਸਮਝ ਜੁ ਪਾਇ ਕੇ, ਪਾਛੈ ਕਰੇ ਗਰੂਰ। ਸੁਨੋਂ ਸੰਤ ਚਿਤ ਲਾਇ ਕੇ, ਤਾਂ ਕੋ ਨਹੀਂ ਸ਼ਹੂਰ।
ਤਾਂ ਕੋ ਨਹੀਂ ਸ਼ਹੂਰ, ਜਾਨੋਂ ਦਿਲ ਤੇ ਹੈ ਖੋਟਾ। ਸੁਖ ਤਾਂ ਕੋ ਨਹੀਂ ਹੋਵਈ, ਸਮਝੇ ਨਹੀਂ ਮਤਿ ਕਾ ਮੋਟਾ।

**ਵਿਵੇਕ ਸੰਪੂਰਨ ਹੋਇਆ। ਸੰਮਤ ੧੯੨੫ ਮੇਂ ਲਿਖਿਯਾ। ਮਹੀਨਾ ਚੇਤ, ਦਿਨ ਨੌਂ ਗਿਆ, ਪੂਰਾ ਹੋਇਆ॥**

**ਇਤਿ ਸ੍ਰੀ ਸਾਹਿਬ ਮੋਹਰਿ ਸਿੰਘ ਕ੍ਰਿਤ ਬਿਬੇਕ ਸੰਪੂਰਨ ਹੋਇਆ॥ ਸੰਪੂਰਨੰ ਸੁਭਮਸਤੰ ॥**

❑

ੴ ਸਤਿਗੁਰ ਪ੍ਰਸਾਦਿ॥

# ਫੱਕਰਨਾਮਾ

### ਅਥ ਫੱਕਰਨਾਮਾ ਸ੍ਰੀ ਸਾਹਿਬ ਮੋਹਰਿ ਸਿੰਘ ਕ੍ਰਿਤ ਲਿਖਯਤੇ।

(ਸਾਂਈ ਲੋਕਾਂ ਕੀ ਮੌਜ ਕਾ ਫੱਕਰਨਾਮਾ)

ਫੱਕਰ ਕਾ ਪੂਰਾ ਹੈ ਪ੍ਰਤਾਪ। ਫੱਕਰ, ਸਭ ਕੋ ਦੇਖਤਾ ਹੈ ਆਪ।

ਫੱਕਰ, ਜਨਮੇਂ ਨਾ ਮਰਤਾ। ਫੱਕਰ ਕਰਤਾ ਹੀ ਅਕਰਤਾ।

ਫੱਕਰ ਕੇ ਹੈ ਸਬੂਰੀ। ਫੱਕਰ ਕੀ ਦ੍ਰਿਸ਼ਟ ਹੈ ਪੂਰੀ।

ਫੱਕਰ ਕਾ ਬਰਨ ਆਸ਼ਰਮ ਨਹੀਂ ਕੋਈ। ਫੱਕਰ ਨੇ ਦ੍ਵੈਤ ਸਭ ਖੋਈ।

ਫੱਕਰ ਨੇ ਕੀਆ ਹੈ ਨਿਰਨਾ। ਸਰੂਪੇ ਕਿਸੇ ਨਾ ਗਿਰਨਾ।

ਦੂਜਾ ਹੋਵੇ ਤਾਂ ਗਿਰੇ। ਫੱਕਰ, ਫਿਕਰ ਕਾਸ ਕਾ ਕਰੇ।

ਫੱਕਰ ਕੋ ਧਰਮਰਾਇ ਕਾ ਨਹੀਂ ਲੇਖਾ। ਕਿ ਜਿਸਤੇ ਏਕ ਹੈ ਦੇਖਾ।

ਫੱਕਰ ਬਿਨ ਮੁਕਤਿ ਨਹੀਂ ਹੋਤੀ। ਕਹਿਤੇ ਗ੍ਰੰਥ ਸਭ ਪੋਥੀ।

ਫੱਕਰ ਨੇ ਕੀਏ ਹੈਂ ਬੇਦ ਚਾਰੇ। ਫੱਕਰ, ਦੇਹ ਹੰਗਤਾ ਕੋ ਦੂਰ ਕਰ ਮਾਰੇ।

ਫੱਕਰ ਨਹੀਂ ਪੰਚ ਕੋਸ਼ ਕਾ ਭਾਗੀ। ਫੱਕਰ, ਤੀਨ ਤਾਪ ਕਾ ਤਿਆਗੀ।

ਫੱਕਰ ਕੋ ਨਹੀਂ ਪੰਜ ਕਲੇਸ਼। ਤਿਸੀ ਤੇ ਖੁਸ਼ੀ ਰਹਿਤਾ ਹੈ ਹਮੇਸ਼।

ਫੱਕਰ ਕੋ ਦਿਸਤਾ ਨਹੀਂ ਦੂਜਾ। ਫੱਕਰ, ਕਿਸ ਕੀ ਕਰੇ ਪੂਜਾ।

ਫੱਕਰ ਆਪ ਮੇਂ ਹੈ ਜਾਗਤਾ। ਫੱਕਰ ਕੋ ਪੁੰਨ ਪਾਪ ਨਹੀਂ ਲਾਗਤਾ।

ਫੱਕਰ ਕੀ ਪੂਰੀ ਹੈ ਬਾਤ। ਫੱਕਰ ਕੀ ਨਹੀਂ ਕੋਈ ਜਾਤ।

ਮੋਹਰਿ ਸਿੰਘ ਫੱਕਰ ਹੈ ਸੋਈ। ਜਾ ਕੇ ਰਿਦੇ ਦ੍ਵੈਤ ਨਹੀਂ ਕੋਈ।

ਫੱਕਰ ਹੈ ਪਰਮ ਪਵਿਤ੍ਰ ਭਇਆ। ਫੱਕਰ, ਆਇਆ ਨਹੀਂ ਗਇਆ।

ਫੱਕਰ ਦਾ ਰੂਪ ਹੈ ਬਿਅੰਤ। ਫੱਕਰ ਦਾ ਕੌਣ ਪਾਵੇ ਅੰਤ।

ਫੱਕਰ, ਮਕਰ ਕਰਤਾ ਹੈ ਦੂਰ। ਜਾ ਤੇ ਏਕ ਦੇਖਾ ਹੈ ਭਰਪੂਰ।

ਫੱਕਰ, ਤੀਰਥ ਬਰਤ ਨਹੀਂ ਕਰਤਾ। ਫੱਕਰ, ਨਿਗ੍ਹਾ ਏਕ ਮੇਂ ਧਰਤਾ।

ਫੱਕਰ ਕੋ ਨਹੀਂ ਝੂਠ ਕੀ ਲੋੜ। ਫੱਕਰ ਨੇ ਕੁਫਰ ਦਿਤਾ ਹੈ ਤੋੜ।

ਜੋ ਦਿਸੇ ਸਭ ਫੱਕਰ ਕਾ ਹੈ ਰੂਪ। ਫੱਕਰ, ਆਪ ਹੈ ਰੰਕ, ਆਪ ਹੈ ਭੂਪ।

ਫੱਕਰ, ਆਪ ਤੇ ਭਿੰਨ ਨਹੀਂ ਕਛੁ ਦੇਖਤਾ। ਸਰਬ ਮੇਂ ਰੱਬ ਹੈ ਪੇਖਤਾ।

ਫੱਕਰ, ਨਹੀਂ ਕਰਤਾ ਚਲਿੱਤ੍ਰ। ਫੱਕਰ, ਸਰਬ ਕਾ ਹੈ ਮਿੱਤ੍ਰ।

ਫੱਕਰ ਸੋ, ਜੋ ਹਿਫਸ ਦੁਨੀਆਂ ਕੀ ਛੱਡੇ। ਫੱਕਰ ਸੋ, ਨਿਗ੍ਹਾ ਏਕ ਮੇਂ ਗੱਡੇ।

ਫੱਕਰ, ਕਿਸੇ ਭੇਖ ਕਾ ਨਹੀਂ ਅਭਿਮਾਨੀ। ਸਰਬ ਮੇਂ ਜੋਤਿ ਏਕ ਹੈ ਜਾਨੀ।

ਫੱਕਰ ਸੋ, ਕਿਸੀ ਮੇਂ ਫਰਕ ਨਹੀਂ ਦੇਖੇ। ਰਾਮ ਰਸੂਲ ਕੋ ਏਕੋ ਪੇਖੇ।

ਹਿੰਦੂ ਤੁਰਕ ਕੀ ਛੱਡੇ ਕਾਣ। ਮੜ੍ਹੀ ਮਸੀਤਾਂ ਨੋ ਦੇਵੇ ਜਾਣ।

ਵੱਟੇ[1] ਪੂਜਾ ਸਭ ਉਠਾਵੇ। ਧਿਆਨ ਏਕ ਸਾਹਿਬ ਮੇਂ ਲਾਵੇ।

ਦਵੈਸ਼ ਭਾਉ ਆਪਣਾ ਖੋਵੇ। ਤਾਂ ਫ਼ਕੀਰ ਅਸਲੀ ਸੱਚਾ ਹੋਵੇ।

ਫੱਕਰ, ਬੇਮੁਤਾਜੀ ਮੇਂ ਰਹਿਤਾ। ਸੁਆਲ ਕਿਸੀ ਕੋ ਨਹੀਂ ਕਹਿਤਾ।

ਰਾਜੇ ਰਾਣੇ ਦੇ ਜੋ ਮੰਗਣ ਜਾਊ। ਫੱਕਰ ਨਹੀਂ, ਸੋ ਗਧਾ ਕਹਾਊ।

ਇੱਕ ਸਾਹਿਬ ਤੇ ਭੁੱਲ ਕੇ, ਤੀਰਥ ਬਰਤ ਜੋ ਕਰਦੇ ਹੈਂ।

ਸੋ ਫੱਕਰ ਨਹੀਂ, ਮੂੜ੍ਹੇ ਖੁਆਰ ਹੋ ਕੇ ਮਰਦੇ ਹੈਂ।

ਫੱਕਰ ਹੋ ਕੇ, ਕਰੇ ਵੱਟੇ ਕੀ ਪੂਜਾ। ਤਿਸ ਕਾ ਭਾਉ ਨਾ ਜਾਵੇ ਦੂਜਾ।

ਫੱਕਰ ਹੋ ਕੇ, ਪੂਜੇ ਮੜ੍ਹੀ ਮਸਾਣ। ਤਿਸ ਨੂੰ ਮੂਰਖ ਅਗਿਆਨੀ ਜਾਣ।

---
1. ਪੱਥਰ

ਫੱਕਰ ਰੱਬ ਵਿੱਚ, ਭੇਦ ਨਹੀਂ ਕੋਈ। ਰੱਬ ਹੈ ਫੱਕਰ, ਫੱਕਰ ਰੱਬ ਹੋਈ।

ਫੱਕਰ, ਜਬ ਹੋਵੇ ਐਸਾ। ਤਾਂ ਕੋ ਫਿਕਰ ਹੋਵੇ ਕੈਸਾ।

ਜਬ ਆਪ ਮਹਿ, ਆਪੇ ਰਹੇ। ਜਨਮ ਮਰਨ ਫਿਰ ਕਿਸ ਨੋ ਕਹੇ।

ਫੱਕਰ, ਸਮਝ ਸਭ ਕੋ ਹੈ ਦਿੰਦਾ। ਫੱਕਰ ਪੀਰ ਹੈ ਜਿੰਦਾ।

ਫੱਕਰ, ਨਾਨਕ ਆਪ ਕਹਾਇਆ। ਸਭ ਬਰਨ ਆਸ਼੍ਰਮ ਮੇਂ ਏਕ ਦਿਖਾਇਆ।

ਬਰਨ, ਆਸ਼੍ਰਮ ਦੀ ਨਾ ਉਠੇ ਕਾਣ। ਫੱਕਰ ਨਹੀਂ, ਅਗਿਆਨੀ ਜਾਣ।

ਫੱਕਰ, ਜਹਾਂ ਜਹਾਂ ਦ੍ਰਿਸ਼ਟ ਪਸਾਰੇ ਹੈ। ਤਹਾਂ ਤਹਾਂ ਇੱਕ ਰੱਬ ਨਿਹਾਰੇ ਹੈ।

ਫੱਕਰ ਜੇਡ, ਦਾਤਾ ਨਹੀਂ ਕੋਈ। ਜਿਨ, ਦ੍ਵੈਤ ਸਿੱਖ ਦੀ ਖੋਈ।

ਫੱਕਰ ਜੇਡ, ਕੌਣ ਕਰੇ ਦਇਆ। ਜਿਸਨੇ ਸਿੱਖ ਰੂਪ ਆਪਣਾ ਕਰ ਲਇਆ।

ਫੱਕਰ ਜੇਡ, ਔਰ ਕੋ ਹੈ ਪੂਰਾ। ਜਿਨ, ਅਗਿਆਨ ਸਿੱਖ ਕਾ ਕੀਤਾ ਹੈ ਦੂਰਾ।

ਫੱਕਰ ਜੇਡ, ਨਹੀਂ ਕੋਈ ਮਿੱਤਰ ਹੈ। ਜਿਨ ਸਮਝ ਦੇ, ਸਿੱਖ ਕੀਆ ਪਵਿੱਤ੍ਰ ਹੈ।

ਫੱਕਰ ਆਪੇ, ਆਪਣਾ ਪਿਆਰਾ ਹੈ। ਜਿਨ ਇੱਕੋ ਬ੍ਰਹਮ, ਦੇਖਿਆ ਸਾਰਾ ਹੈ।

ਫੱਕਰ, ਸਰਬ ਕੇ ਬੀਚ ਹੈ, ਫੱਕਰ ਮਾਹਿ ਸਭ ਜਾਣ।

ਫੱਕਰ, ਰੱਬ ਵਿੱਚ ਭੇਦ ਨਾ, ਇੱਕੋ ਰੂਪ ਪਛਾਣ।

ਫੱਕਰ ਗੁਰੂ ਕੇ ਮਿਲਤ ਹੀ, ਮੁਕਤਿ ਤੁਰਤ ਹੀ ਹੋਇ।

ਸਿੱਖ ਗੁਰੂ ਮੇਂ ਮਿਲ ਗਇਆ, ਭੇਦ ਭ੍ਰਮ ਦੀਆ ਖੋਇ।

ਫੱਕਰ, ਸਰਬ ਕੋ ਆਪਾ ਦੇਖੇ। ਭਿੰਨ ਆਪ ਤੇ ਔਰ ਨਾ ਪੇਖੇ।

ਕਹਿਣਾ ਸੁਣਨਾ ਸਭੋ ਡਿੱਠਾ। ਇੱਕੋ ਇੱਕ ਬਤਾਵੇ ਪੋਥੀ ਚਿੱਠਾ।

ਦੂਜਾ ਹੋਰ ਨਾ ਕੋਈ ਕਹੇ। ਵੇਦ ਕਤੇਬ ਏਕ ਹੀ ਲਖੇ।

ਸੰਤ, ਮਹੰਤ ਅਰ ਅਉਤਾਰ। ਸਭੋ, ਏਕ ਏਕ ਕਹੇ ਪੁਕਾਰ।

ਵੇਦ ਜਿਤਨੇ ਜਗਤ ਮੇਂ, ਲਾ ਕੇ ਦੇਖੋ ਅਰਥ।
ਏਕ ਬਿਨਾਂ ਦੂਜਾ ਨਹੀਂ, ਮੋਹਰਿ ਸਿੰਘ ਦੀ ਸ਼ਰਤ।
ਮੋਹਰਿ ਸਿੰਘ ਦੀ ਸ਼ਰਤ, ਕਦੇ ਨਹੀਂ ਹੋਇਆ ਦੂਜਾ।
ਆਪੇ ਸੇਵਕ ਹੋਇ, ਕਰੇ ਹੈ ਗੁਰ ਕੀ ਪੂਜਾ।
ਦ੍ਵੈਤ ਦ੍ਰਸ ਜੋ ਪੁਰਸ਼ ਹੈ, ਅਤਿ ਹੀ ਦੁਖੀਆ ਹੋਇ।
ਸੁੱਖ ਸਰੂਪ ਗਿਆਨੀ ਸਦਾ, ਭ੍ਰਮ ਨਹੀਂ ਜਿਸ ਕੋਇ॥੧॥

❑

ੴ ਸਤਿਗੁਰ ਪ੍ਰਸਾਦਿ॥

# ਮੰਤ੍ਰ

### ਅਥ ਮੰਤ੍ਰ ਸ੍ਰੀ ਸਾਹਿਬ ਮੋਹਰਿ ਸਿੰਘ ਕ੍ਰਿਤ ਲਿਖਯਤੇ।

### ਮਾਲਾ ਕਾ ਮੰਤ੍ਰ

ਸਰਬ ਸ੍ਵਾਸ ਕੀ ਮਾਲਾ ਕੀਤੀ, ਮਨ ਹੀ ਮਾਹਿ ਪਰੋਤੀ ਹੈ।
ਸੋਹੰ ਨਾਮ ਜਪੋ ਦਿਨ ਰਾਤੀ, ਯਹਿ ਮਾਲਾ ਮੁਕਤਿ ਕਰੋਤੀ ਹੈ।
ਏਕੋ ਆਤਮ ਸਰਬ ਪ੍ਰਕਾਸੇ, ਘਟਿ ਘਟਿ ਮੇਂ ਇੱਕ ਜੋਤੀ ਹੈ।
ਚਾਰ ਬਰਨ ਕੀ ਸਾਂਝੀ ਮਾਲਾ, ਸਭ ਕੇ ਹਿਰਦੇ ਸੋਹਤੀ ਹੈ॥੧॥

### ਖੱਫਨੀ ਕਾ ਮੰਤ੍ਰ

ਖੱਫਨੀ ਖੱਫਨ ਏਕ ਬਰਾਬਰ, ਮੁਰੀਦ ਮੁਰਦਾ ਹੋਇ ਸੋ ਪਾਵੇਗਾ।
ਮੁਰਦਾ ਗੋਰ, ਮੁਰੀਦ ਗੁਰੂ ਮੇਂ, ਏਕ ਰੂਪ ਹੋਇ ਜਾਵੇਗਾ।
ਭਈ ਅਵਸਥਾ ਐਸੀ ਜਾ ਕੀ, ਦੂਜਾ ਨਜ਼ਰ ਨਾ ਆਵੇਗਾ।
ਸਿੰਘ ਮੋਹਰਿ ਨਹੀਂ ਜੰਮਣ ਮਰਨਾ, ਨਾ ਆਵੇ ਨਾ ਜਾਵੇਗਾ॥੨॥

### ਫਾਹੁੜੀ ਕਾ ਮੰਤ੍ਰ

ਵਿੱਚਾਰੀ ਫਾਹੁੜੀ ਸਤਿਗੁਰ ਦੀਨੀ, ਕੂੜਾ ਬਰਨ ਆਸ਼੍ਰਮ ਉਠਾਇਆ ਹੈ।
ਰਾਗਾਦਿਕ ਸਭ ਕੱਠੇ ਕਰਕੇ, ਧੂਣੀ ਪ੍ਰੇਮ ਸੁਮਾਹਿ ਕੇ ਲਾਇਆ ਹੈ।
ਅਗਿਯਾਨ ਸਮੱਗਰੀ ਸਭੀ ਦੂਰ ਕਰ, ਪਰਮ ਲਾਭ ਇੱਕ ਪਾਇਆ ਹੈ।
ਅੰਤ੍ਰ ਬਾਹਰ ਏਕ ਪ੍ਰਕਾਸੇ, ਸਿੰਘ ਮੋਹਰਿ ਆਖ ਸੁਣਾਇਆ ਹੈ॥੩॥

### ਗੋਦੜੀ ਕਾ ਮੰਤ੍ਰ

ਬ੍ਰਹਮ ਗੋਦੜੀ ਕੁੱਲ ਵਿਯਾਪੀ, ਸਤਿਗੁਰ ਏਹ ਜਣਾਈ ਹੈ।
ਗਿਯਾਨ ਹਾਥ ਸੋ ਊਪਰ ਓਡੀ, ਈਸ਼ਰ ਜੀਵ ਸਮਾਈ ਹੈ।
ਸੰਸਾਰ ਦੁੱਖ ਦੀ ਭਈ ਨਵਿਰਤੀ, ਪਰਮ ਲਾਭਤਾ ਪਾਈ ਹੈ।
ਐਸੀ ਦ੍ਰਿਸ਼੍ਰੀ ਜਾ ਕੀ ਹੋਈ, ਤਾਂ ਕੀ ਦੁਬਿਧਾ ਜਾਈ ਹੈ॥੪॥

### ਝੋਲੀ ਕਾ ਮੰਤ੍ਰ

ਸਮਤਾ ਹਮਰੀ ਝੋਲੀ ਕਹੀਏ, ਪ੍ਰੇਮ ਸੁ ਤਾਗਾ ਲਾਇਆ ਹੈ।
ਵਿਚਾਰ ਸੁਈ ਸੈ ਆਛੀ ਸੀਤੀ, ਟਾਂਕਾ ਨੇੜੇ ਆਇਆ ਹੈ।
ਗੁਰ ਦਰਵਾਜੇ ਸਦਾ ਜੁ ਕੀਤੀ, ਸਚੁ ਖੈਰ ਵਿੱਚ ਪਾਇਆ ਹੈ।
ਏਕੋ ਬ੍ਰਹਮ ਸਰਬ ਮੇਂ ਪੂਰਨ, ਸਤਿਗੁਰ ਆਖ ਸੁਣਾਇਆ ਹੈ॥੫॥

### ਤੂੰਬੇ ਕਾ ਮੰਤ੍ਰ

ਮਨ ਨਿਰਮਲ ਹੈ, ਤਨ ਨਿਰਮਲ ਹੈ, ਨਿਰਮਲ ਸਰਬ ਪਸਾਰਾ ਹੈ।
ਗਿਯਾਨ ਦ੍ਰਿਸ਼੍ਰ ਮੇਂ ਔਰ ਨਾ ਦੂਜਾ, ਇੱਕ ਆਤਮ ਕਾ ਚਮਕਾਰਾ ਹੈ।
ਅਸਤਿ ਭਾਂਤਿ ਜਬ ਪਿਰਯੇ ਪਛਾਤੀ, ਤੂੰਬਾ ਕੈਸੇ ਨਿਆਰਾ ਹੈ।
ਗ੍ਰੰਥ ਬੇਦ ਸਭ ਜਾ ਕੋ ਗਾਵੇ, ਸੋਈ ਰੂਪ ਹਮਾਰਾ ਹੈ॥੬॥

### ਪਊਆ ਕਾ ਮੰਤ੍ਰ

ਪਰੇਮ ਪਊਏ, ਗੁਰ ਸੇਵਾ ਖੂੰਟੀ, ਅਗਯਾਨ ਪੈਂਡਾ ਕੱਟ ਡਾਰੀ ਹੈ।
ਚਾਉ ਚੌਂਕੀ ਪਰ ਨ੍ਹਾਵਣ ਲਾਗਾ, ਦੁਬਿਧਾ ਮੈਲ ਉਤਾਰੀ ਹੈ।
ਜਾ ਗੁਰ ਮੋ ਕੋ ਕੀਆ ਪਵਿੱਤ੍ਰ, ਤਿਸ ਗੁਰ ਕੇ ਬਲਿਹਾਰੀ ਹੈ।
ਗ੍ਰੰਥ ਬੇਦ ਸਭ ਏਕ ਬਤਾਵੇ, ਏਹੀ ਦ੍ਰਿਸ਼ਟਿ ਹਮਾਰੀ ਹੈ॥੭॥

### ਮੰਤ੍ਰ ਗੇਰੂ ਕਾ

ਗੇਰੂ ਗਿਆਨ ਦੀਆ ਗੁਰ ਮੇਰੇ, ਰੰਗ ਚੜ੍ਹਿਆ ਅਲਾਹੀ ਹੈ।
ਅਗਿਯਾਨ ਮੈਲ ਛਿੰਨ ਮੇਂ ਕੱਟ ਡਾਰੀ, ਤਾਂ ਤੇ ਬੇਪ੍ਰਵਾਹੀ ਹੈ।
ਸਤਿਗੁਰ ਆਪਣੇ ਕੋ ਬਲਿਹਾਰੀ, ਕਾਟੀ ਜਨਮ ਮਰਨ ਕੀ ਫਾਹੀ ਹੈ।
ਗੁਰਮੁਖ ਸਦਾ ਰਹਿਣ ਮਤਵਾਲੇ, ਮਨਮੁੱਖ ਉਭੇ ਸਾਹੀ ਹੈ॥੮॥

### ਮੰਤ੍ਰ ਸੁਖੇ ਸੁਨੈਹਰੇ ਸੋਟੇ ਦਾ

ਸਮਤਾ ਸੁਨੈਹਰਾ, ਸੁਖਾ ਬ੍ਰਨ ਆਸ਼੍ਰਮ ਪਾਇਆ ਹੈ।
ਪ੍ਰੇਮ ਪਿਆਲੇ ਪਾਇ ਪੀਤਾ, ਸੱਚ ਦਾ ਅਮਲ ਆਇਆ ਹੈ।
ਅੰਤ੍ਰ ਬਾਹਰਿ ਏਕ ਪ੍ਰਕਾਸ਼ੇ, ਸਿੰਘ ਮੋਹਰਿ ਏਹ ਜਣਾਇਆ ਹੈ॥੯॥

### ਮੰਤ੍ਰ ਚੁਗਾਨ ਕਾ

ਚਾਰ ਕੁੰਟ ਚੁਗਾਨ ਹਮਾਰੀ, ਘਟਿ ਘਟਿ ਤਾੜੀ ਲਾਈ ਹੈ।
ਸੁਤੇ ਸਮਾਧ ਲੱਗੀ ਭਰਮ ਨਾਸਾ, ਬਿਯੰਤਤਾ ਆਪ ਕੋ ਆਈ ਹੈ।

ਆਪ ਅਨੰਦ ਸਭ ਮੇਂ ਪੂਰਨ, ਦੂਜੀ ਠੌਰ ਨਾ ਕਾਈ ਹੈ।
ਹਰਿ ਰੰਗ ਮੇਂ ਆਪ ਪ੍ਰਕਾਸ਼ੇ, ਏਕੋ ਜੋਤਿ ਸਮਾਈ ਹੈ।
ਮੋਹਰਿ ਸਿੰਘ ਨਹੀਂ ਕਰਤਬ ਤਿਸਨੂੰ, ਜਿਨ ਸਗਲੀ ਚਿੰਤ ਉਠਾਈ ਹੈ॥੧੦॥

**ਮ੍ਰਿਗਾਨੀ ਕਾ ਮੰਤ੍ਰ**

ਮਤਿ ਮ੍ਰਿਗਾਨੀ ਹੇਠ ਹਮਾਰੇ, ਹੰਗਤਾ ਮ੍ਰਿਗ ਮਾਰ ਕਰ ਲੀਤੀ ਰੇ।
ਏਕ ਦ੍ਰਿਸ਼ਟ ਏਹ ਤਾੜੀ ਲਾਗੀ, ਦੂਰ ਹੋਈ ਹੈ ਭੀਤੀ ਰੇ।
ਸਾੜ ਦ੍ਵੈਤ ਬਿਭੂਤ ਚੜ੍ਹਾਈ, ਦੂਜਾ ਔਰ ਨਾ ਦੇਖਾ ਰੇ।
ਸਰਬ ਰੂਪ ਮੇਂ ਪੰਥ ਹਮਾਰਾ, ਔਰ ਝੂਠ ਪੱਛ ਭੇਖਾ ਰੇ।
ਜੰਮਣ ਮਰਣ ਕਹੁ ਕਿਸਨੋ ਕਹੀਏ, ਘਟਿ ਘਟਿ ਪੁਰਖ ਅਲੇਖਾ ਰੇ।
ਮੋਹਰਿ ਸਿੰਘ ਪਰੀਪੂਰਣ ਸਾਰੇ, ਨਹੀਂ ਊਣਾ ਨਹੀਂ ਵਸੇਖਾ ਰੇ॥੧੧॥

**ਸੇਲੀ ਕਾ ਮੰਤ੍ਰ**

ਸਹਜਿ ਸੇਲੀ ਕੋ ਪਹਿਰ ਕੇ, ਅਨੰਦ ਭਇਆ ਮਨ ਮਾਹਿ।
ਜਹਿੰ ਜਹਿੰ ਦੇਖੋਂ ਏਕ ਹੈ, ਦੂਜਾ ਕੋਈ ਨਾਹਿ।
ਲੇਖ ਲਗੋਟੀ ਤੋੜ ਕੇ, ਲਈ ਬਿਬੇਕੀ ਕੱਛ।
ਕਰਦ ਸੁਰਤੀ ਸਿਉਂ ਕਾਟ ਕੇ, ਦੂਰ ਕੀਏ ਭੇਖ ਪੱਛ।
ਕੰਘਾ ਕੁਦਰਤ ਰੱਬ ਦੀ, ਬ੍ਰਤੇ ਸਭ ਕੇ ਮਾਹਿ।
ਕੇਸ ਹਮੇਸਾ ਸਚੁ ਹੈ, ਦੇਖੇ ਦੂਜਾ ਨਾਹਿ।
ਕੜੇ ਗਿਆਨ ਕੋ ਪਾਇ ਕੇ, ਕਪਟ ਕੂੜ ਨੋ ਤੋੜ।
ਪਾਹੁਲ ਪਾਇਆ ਅਮਰ ਪਦ, ਝੂਠ ਵੱਲੋਂ ਲੀਆ ਮੋੜ॥੧੨॥
ਸੁਰਗ ਨਰਕ ਕੀ ਚੁੱਕੀ ਕਹਾਨੀ, ਬੈਰਾਗ ਬਿਬੇਕ ਜਬ ਆਇਆ ਰੇ।
ਗਈ ਅਵਿਦਿਆ ਰਹੀ ਨਾ ਮਾਇਆ, ਜੀਵ ਈਸ਼ਰ ਕਹੀਂ ਨਾ ਪਾਇਆ ਰੇ।
ਪੱਛ ਭੇਦ ਨਹੀਂ ਬ੍ਰਨ ਆਸ਼੍ਰਮ ਕੋ, ਪੁੰਨ ਪਾਪ ਕਹਾਂ ਤੇ ਆਇਆ ਰੇ।
ਸਾਧ ਚੋਰ ਕਹੀਏ ਅਬ ਕਾ ਕੋ, ਜਾਂ ਏਕੋ ਬ੍ਰਹਮ ਸਮਾਇਆ ਰੇ।
ਏਕ ਬਿਨਾਂ ਦੂਜਾ ਨਹੀਂ ਕੋਈ, ਏਹੋ ਬੇਦ ਕਤੇਬ ਅਲਾਇਆ ਰੇ।
ਮੋਹਰਿ ਸਿੰਘ ਨਹੀਂ ਕਰਤਬ ਤਿਸਨੂੰ, ਜਿਨ ਦੂਜਾ ਭਾਉ ਉਠਾਇਆ ਰੇ॥੧੩॥

## ਆਸਣ ਕਾ ਮੰਤ੍ਰ

ਮਨ ਇਸਥਿਰ ਹੈ ਆਸਣ ਹਮਾਰਾ, ਸਰਬ ਰੂਪ ਇੱਕ ਦੇਖਾ ਰੇ।
ਏਕ ਅਚੱਲ, ਅਖੰਡ, ਅਬਿਨਾਸੀ, ਇਸ ਮੇਂ ਕਛੁ ਨਾ ਭੇਖਾ ਰੇ।
ਕਰਮ, ਧਰਮ, ਭਰਮ ਨਹੀਂ ਕੋਈ, ਜਬ ਦੂਰ ਹੂਆ ਭੁਲੇਖਾ ਰੇ।
ਜਾਪ, ਤਾਪ ਨਹੀਂ ਹਿੰਦੂ ਤੁਰਕਾ, ਸਭ ਏਕੋ ਆਤਮ ਦੇਖਾ ਰੇ।
ਆਉਣ, ਜਾਣ, ਜੰਮਣ ਨਹੀਂ ਮਰਨਾ, ਨਹੀਂ ਊਨਾ ਨਹੀਂ ਬਿਸੇਖਾ ਰੇ।
ਸਤਿਗੁਰ ਮਿਲੇ ਦੀ ਏਹੁ ਨੀਸਾਨੀ, ਮੋਹਰਿ ਸਿੰਘ ਬ੍ਰਹਮ ਆਪ ਕੋ ਦੇਖਾ ਰੇ॥੧੪॥
ਉਚੀ ਕੂਕ ਸੁਣਾਵੇਂ ਕਿਸ ਨੂੰ, ਸਾਹਿਬ ਬੋਲ਼ਾ ਨਹੀਂ ਨਿਯਾਣਾ ਰੇ।
ਹਿੰਦੂ ਮੁਸਲਮਾਨ ਨਹੀਂ ਕੋਈ, ਸਭ ਮੇਂ ਰੱਬ ਸਮਾਣਾ ਰੇ।
ਏਹ ਪਸਿੰਦ ਨਹੀਂ ਕਲਾਮ ਜਿਸਦੇ, ਤਿਸਦਾ ਜਨਮ ਬ੍ਰਿਥਾ ਜਾਣਾ ਰੇ।
ਮੋਹਰਿ ਸਿੰਘ ਹਿੰਦੂ ਨਹੀਂ ਤੁਰਕਾ, ਸਭ ਇਕੋ ਹੀ ਕਰ ਜਾਣਾ ਰੇ॥੧੫॥
ਤੀਰਥ ਬ੍ਰਤ ਕਰੇ ਬਹੁ ਮੂੜਾ, ਬਿਨ ਸਤਿਗੁਰ ਬਾਜੀ ਹਾਰੀ ਹੈ।
ਏਕ ਨਾਮ ਬਿਨ ਮੁਕਤਿ ਨਾ ਪਾਵੇ, ਸਭ ਬੇਦ ਕਤੇਬ ਪੁਕਾਰੀ ਹੈ।
ਸਤਿਗੁਰ ਸ਼ਰਨੀ ਜੋ ਜਨ ਆਵੇ, ਤਿਸਦੇ ਬਾਰ ਬਾਰ ਬਲਿਹਾਰੀ ਹੈ।
ਬੈਰਾਗ ਬਿਬੇਕ ਖਟ ਸੰਪਦ ਹੂਆ, ਮਮੋਛੂ ਰਿਦੇ ਮੇਂ ਧਾਰੀ ਹੈ।
ਜੀਵਣ ਮੁਕਤਿ ਪਾਈ ਤਿਨ ਸਹਜੇ, ਆਪੇ ਕ੍ਰਿਸ਼ਨ ਮੁਰਾਰੀ ਹੈ।
ਏਕ ਬਿਨਾਂ ਦੂਜਾ ਨਹੀਂ ਦੇਖੇ, ਕੁਲ ਸਗਲੀ ਤਿਨ ਤਾਰੀ ਹੈ॥੧੬॥
ਸਰਬ ਹਿੰਦੂਆਂ ਗਾਇ ਤਿਆਗੀ, ਆਪ ਗ੍ਰਹਿਣ ਕੀਤੀ ਰੇ।
ਲੈ ਕੇ ਮਟਕੀ ਦੋਹਣ ਲੱਗਾ, ਚੋਇ ਚਾਇ ਕੇ ਪੀਤੀ ਰੇ।
ਦਹੀਂ ਛੋਲਿ ਕੇ ਮਖਣੀ ਕੱਢੀ, ਖਾਇ ਲਈ ਚੁੱਪ ਕੀਤੀ ਰੇ।
ਪਿਛੇ ਖਟੀ ਲੱਸੀ ਰਹਿ ਗਈ, ਸੋ ਭੀ ਆਪੇ ਪੀਤੀ ਰੇ।
ਸਮਾਂ ਪਾਇ ਕੇ ਗਊ ਜੁ ਮਰ ਗਈ, ਏਹ ਭੀ ਅਵਸਥਾ ਬੀਤੀ ਰੇ।
ਮੋਹਰਿ ਸਿੰਘ ਚੰਮ ਲਇਆ ਚਮਾਰਾਂ, ਲੈ ਕੇ ਚੜਸੀ ਸੀਤੀ ਰੇ॥੧੭॥
ਪਿਛੇ ਚੰਮ ਜੁ ਬਾਕੀ ਰਹਿ ਗਇਆ, ਜੁਤੀ ਚੱਕ ਕਰਾਈ ਰੇ।
ਜਿਸ ਗਊ ਨੂੰ ਮਥਾ ਟੇਕਣ, ਸੋਈ ਪੈਰੀਂ ਪਾਈ ਰੇ।
ਪੂਛ ਵੱਢ ਕੇ ਚੌਰੀ ਕੀਤੀ, ਇਹ ਭੀ ਬਾਤ ਦਿਖਾਈ ਰੇ।
ਗਊ ਦੇ ਗਲੋਚਣ ਲੈ ਕੇ, ਔਖਧ ਚੱਕ ਬਣਾਈ ਰੇ।

ਚੰਮ ਰਹੀ ਦੀ ਖਾਰੀ ਮੜ੍ਹ ਕੇ, ਲਾੜੇ ਹੇਠ ਰਖਾਈ ਰੇ।
ਮੋਹਰਿ ਸਿੰਘ ਇਉਂ ਸਭ ਹੀ ਵਰਤਣ, ਤਿਆਗੀ ਕਿਸ ਬਿਧ ਜਾਈ ਰੇ॥੧੮॥
ਗਊ ਕਾ ਮੂਤ੍ਰ ਲੈ ਕੇ, ਜਾਹਰ ਹਿੰਦੂ ਪੀਉਂਦੇ ਰੇ।
ਗੋਬਰ ਦਾ ਲੈ ਚੌਂਕਾ ਦਿੰਦੇ, ਬੈਠ ਰਸੋਈ ਜੀਉਂਦੇ ਰੇ।
ਸਿੰਙ ਕੱਟ ਕੇ ਸਿੰਙੀ ਕੀਤੀ, ਸਭੇ ਲਹੂ ਕਢੀਉਂਦੇ ਰੇ।
ਗੋਬਰ ਦੇ ਜੌਂ ਲੈ ਕੇ ਹਿੰਦੂ, ਆਪੇ ਬਰਤ ਰਖੀਉਂਦੇ ਰੇ।
ਬਲਦਾਂ ਦੇ ਲੈ ਆਰਾਂ ਦਿੰਦੇ, ਓਹ ਭੀ ਖਾੜੇ ਜੀਉਂਦੇ ਰੇ।
ਮੋਹਰਿ ਸਿੰਘ ਇਉਂ ਜਾਹਰ ਵਰਤਨ, ਤਿਆਗੀ ਕਿਸ ਬਿਧ ਥੀਉਂਦੇ ਰੇ॥੧੯॥
ਦ੍ਵੈਤ ਸੂਰ ਦਿਲ ਅੰਦਰ ਤੇਰੇ, ਬਿਨ ਮੁਰਸ਼ਦ ਕਦੇ ਨਾ ਜਾਂਦਾ ਹੈ।
ਰੱਬ ਬਿਨਾਂ ਜੋ ਦੂਜਾ ਦੇਖੇ, ਉਹੀ ਸ਼ਰ੍ਹੇ ਦਾ ਬਾਂਧਾ ਹੈ।
ਪੰਜ ਤੱਤ ਮੇਂ ਸ਼ਰੇ ਨਾ ਲੱਭਦੀ, ਬੇ-ਸ਼ਰੇ ਖੁਦਾਉ ਰਹਾਂਦਾ ਹੈ।
ਸੇਵਕ ਸਾਬਤ ਜੇ ਕੋਈ ਹੋਵੇ, ਤਿਸਨੂੰ ਸਤਿਗੁਰ ਪਾਰ ਲੰਘਾਂਦਾ ਹੈ।
ਹਿੰਦੂ ਮੁਸਲਮਾਨ ਨਾ ਕੋਈ, ਸਭ ਬੇਦ ਕਤੇਬ ਅਲਾਂਦਾ ਹੈ।
ਨਰਕ ਸੁਰਗ ਨਹੀਂ ਜੰਮਣ ਮਰਣਾ, ਸਿੰਘ ਮੋਹਰਿ ਸਚੁ ਸੁਣਾਂਦਾ ਹੈ॥੨੦॥

❑

ੴ ਸਤਿਗੁਰ ਪ੍ਰਸਾਦਿ॥

# ਗੁਰਪ੍ਰਨਾਲੀ

ਸੰਤਾਂ ਦੀ ਸਰਬ ਸੰਗਤ ਹੈ ਜੋਈ। ਗੁਰਪ੍ਰਨਾਲੀ ਚਾਹਿਤ ਸੋਈ।

(ਸਾਹਿਬ ਮੋਹਰਿ ਸਿੰਘ ਗੁਰਪ੍ਰਨਾਲੀ ਲਿਖਯਤੇ ਆਪਣੇ ਸਰਬ ਸੰਤਾਂ ਵਾਸਤੇ।)

ਸੋਹੰ ਤੇ ਅੱਬਲ, ਗੁਰ ਨਾਨਕ ਸਾਹਿਬ ਭਇਆ। ਸੱਚ ਉਪਦੇਸ, ਸਿਖਨ ਕੋ ਦਇਆ।
ਦੁਤੀਏ, ਗੁਰੂ ਅੰਗਦ ਸਾਹਿਬ ਸਿੱਖੀ ਧਾਰੀ। ਜੋ ਸਿੱਖਨ ਕੋ, ਪਰਉਪਕਾਰੀ।
ਤਿਤੀਏ, ਅਮਰਦਾਸ ਸਾਹਿਬ ਨੇ ਐਸੇ ਕਰੀ। ਲੈ ਗਾਗਰ, ਸਿਰ ਆਪਨੇ ਧਰੀ।
ਗੁਰ ਅੰਗਦ ਸਾਹਿਬ ਕੀ, ਟਹਿਲ ਕਮਾਈ। ਤਾਂ ਤੇ ਹੀ, ਗੁਰ ਪਦਵੀ ਪਾਈ।
ਚੌਥੇ, ਰਾਮਦਾਸ ਸਾਹਿਬ ਗੁਰੂ ਹੂਆ। ਜਿਨ ਭਾਉ ਉਠਾਇਆ ਦੂਆ।
ਪੰਜਵੇਂ, ਗੁਰੂ ਅਰਜਨ ਸਾਹਿਬ ਭਏ ਬਲਧਾਰੀ। ਗ੍ਰੰਥ ਰਚ, ਸਿਖੀ ਪਾਰ ਕੀਤੀ ਸਾਰੀ।
ਸਿੱਖਨ ਕੀ ਗੁਰ ਮੁਕਤਿ ਜੁ ਕਰੀ। ਸਭ ਮੇਂ ਏਕ ਦਿਖਾਯਾ ਹਰੀ।
ਛੇਵੇਂ, ਹਰਿਗੋਬਿੰਦ ਸਾਹਿਬ ਗੁਰ ਪ੍ਰਗਟਾਨੇ। ਸ੍ਰੀ ਸਾਹਿਬ ਧਾਰ, ਹੱਥ ਫੜੀ ਕਮਾਨੇ।
ਚੁਗਲ ਧਰੋਹੀ, ਪਕੜ ਪਛਾੜੇ। ਤੇਗ ਪਕੜ, ਪੈਂਦੇ ਖਾਂ ਆਦਿਕ ਕੀਏ ਦੋਫਾੜੇ।
ਪੀਰੀ ਮੀਰੀ, ਆਪ ਗੁਰ ਕਰੀ। ਫੇਰ ਗੁਰਿਆਈ, ਹਰਿ ਰਾਇ ਸਾਹਿਬ ਸਿਰ ਧਰੀ।
ਰਿਧ ਸਿਧ, ਚਰਨ ਕੇ ਤਲੇ ਆਈ। ਆਪਣੇ ਸਿੱਖਾਂ ਕੋ, ਭਏ ਸਹਾਈ।
ਅੱਠਵੇਂ, ਸ੍ਰੀ ਹਰਿਕ੍ਰਿਸ਼ਨ ਗੁਰੂ ਭਏ। ਜਾ ਕੇ ਦਰਸ਼ਨ, ਦੁੱਖ ਦਰਿਦ੍ਰ ਗਏ।
ਸ੍ਰੀ ਹਰਿਕ੍ਰਿਸ਼ਨ, ਗੁਰੂ ਜਬ ਭਏ। ਬਾਬੇ ਕੋ ਦੱਸ ਬਕਾਲੇ ਗਏ।
ਜਬ ਸ੍ਰੀ ਹਰਿਕ੍ਰਿਸ਼ਨ ਜੀ, ਐਸੀ ਕਹੀ। ਤਬ ਸਿੱਖਾਂ, ਗੁਰੂ ਤੇਗ ਬਹਾਦਰ ਕੀਤਾ ਸਹੀ।
ਗੁਰੂ ਤੇਗ ਬਹਾਦਰ, ਹੂਏ ਜਾਹਰੇ। ਬੀਚ ਸਭੀ ਕੇ ਰਮ ਰਹੇ, ਕਿਸਹੀ ਤੇ ਨਾ ਬਾਹਰੇ।
ਗੁਰੂ ਤੇਗ ਬਹਾਦਰ, ਖੇਲੁ ਜੁ ਕੀਨਾ। ਧੜ ਤੇ ਸੀਸ, ਜੁਦਾ ਕਰ ਲੀਨਾ।
ਐਸਾ ਸਿਰਰੁ, ਨਾ ਜਾਵੇ ਕਿਸੀ ਸੈ ਕੀਆ। ਗੁਰ ਨੇ, ਖੇਲੁ ਸਮਾਨ ਕਰ ਲੀਆ।
ਗੁਰ ਨੇ, ਖੇਲੁ ਦਿਖਾਇਆ ਆਪ। ਕੱਟੇ, ਸਿੱਖਾਂ ਕੇ ਸਭ ਪਾਪ।
ਨਾ ਗੁਰ ਜਨਮੇ, ਨਾ ਗੁਰ ਮਰੇ। ਆਪਣਾ ਖੇਲੁ, ਆਪੁ ਹੀ ਕਰੇ।
ਗੁਰ ਤੇਗ ਬਹਾਦਰ, ਖੇਲੁ ਰਚਾਇਆ। ਸਾਹਿਬ ਗੁਰੂ ਗੋਬਿੰਦ ਕਾ, ਰੂਪ ਬਣਾਇਆ।

ਦਸਮੇਂ ਪਾਤਸ਼ਾਹਿ ਬਨੇ, ਦੋ ਤੌਰ ਕਾ ਪੰਥ ਚਲਾਇਆ। ਸਰਬ ਆਪਣੇ ਬੀਚ ਮਿਲਾਇਆ।
ਜੋ ਥੇ ਸ਼ਾਂਤ ਕੀ ਬੁੱਧਿਵਾਨ ਸੁਜਾਨ। ਤਿਨ ਕੋ ਦੀਆ ਬ੍ਰਹਮ ਗਿਆਨ।
ਨਿਰਮਲੇ ਨਾਮ ਤਿਨ੍ਹਾਂ ਕਾ ਧਰਿਆ। ਗਿਯਾਨ ਦੇ ਕੇ ਆਪਣੇ ਜੇਹਾ ਕਰਿਆ।

**ਪ੍ਰਮਾਣ**

**ਗੁਰੂ ਖਾਲਸਾ ਮਾਨਿਓ ਪਰਗਟ ਗੁਰਾਂ ਕੀ ਦੇਹ।**
**ਜੋ ਸਿੱਖ ਮੋ ਮਿਲਬੋ ਚਹੈਂ ਖੋਜ ਇਨਹੀ ਸੋ ਲੇਹ।**

ਜੋ ਥੇ ਰਾਜਸੀ ਲਾਇਕ ਬਲਕਾਰੀ। ਸੋਈ ਕੀਏ ਸਸ਼ਤ੍ਰਧਾਰੀ।
ਪਾਹੁਲ ਦੇ ਕਰ ਸਸ਼ਤ੍ਰ ਪਕੜਾਏ। ਝੂਠਿਆਂ ਦ੍ਵੈਖੀਆਂ ਨਾਲ ਲੜਾਏ।
ਮਿਲਾਪ ਸਿੰਘ ਬ੍ਰਾਹਮਣ ਰਹੇ ਹਜੂਰ। ਤਾਂ ਕੋ ਗਿਆਨ ਦੀਆ ਭਰਪੂਰ।

**ਬਚਨ ਕੀਤਾ**

ਮਿਲਾਪ ਸਿੰਘ ਮਿਲ ਰਹੇ। ਤੋ ਮੋਂ ਮੇਂ ਕਿਛੁ ਭੇਦ ਨਾ ਕਹੇ।
ਤੂੰ ਮੇਰਾ ਨਿਰਮਲਾ ਸਿੱਖ ਹੂਆ। ਤਉ ਮੇਂ ਭੇਦ ਨਹੀਂ ਕਛੁ ਦੂਆ।
ਦਸਵੇਂ ਪਾਤਿਸ਼ਾਹ, ਛਾਤੀ ਨਾਲ ਲਗਾਇਆ।
ਆਪਣਾ ਲਾਹ ਜਾਮਾਂ, ਗਲ ਤਿਸਦੇ ਪਾਇਆ।
ਬਚਨ ਕੀਤਾ, ਜੁ ਤੇਰੀ ਹੋਸੀ ਸੰਪ੍ਰਦਾ, ਸਭੇ ਨਿਰਮਲੇ ਜਾਣ।
ਤਉ, ਮੈਂ ਮੇਂ ਕਛੁ ਭੇਦ ਨਹਿ, ਮੁਕਤਿ ਰੂਪ ਪਛਾਣ।
ਆਨ ਦੇਵ ਕੋ ਝੂਠਾ ਜਾਣੋ। ਅਕਾਲ ਪੁਰਖੁ ਸਭ ਮਾਹਿ ਪਛਾਣੋ।
ਦ੍ਵੈਤ ਨਾ ਦੇਖੋ ਕਿਸ ਹੀ ਮਾਹੀਂ। ਮੈਤੇ ਬਿਨਾਂ ਹੋਰ ਕਛੁ ਨਾਹੀਂ।
ਪਿਸ਼ੌਰ ਦੇਸ਼ ਮੇਂ ਸਿੱਖ ਹਮਾਰੇ। ਸੱਚ ਉਪਦੇਸ਼ ਚਾਹਤੇ ਸਾਰੇ।
ਤੂੰ ਮੇਰਾ ਉੱਤਮ ਸਿਖ ਆਹੂ। ਮੇਰਾ ਬਚਨ ਮੰਨ, ਪਿਸ਼ੌਰ ਨੂੰ ਜਾਹੂ।
ਸੱਚ ਉਪਦੇਸ਼ ਮੈਂ ਤੋ ਕਉ ਦੀਤਾ। ਸਚੁ ਅੰਮ੍ਰਿਤ ਤੈਂ ਮੋ ਤੇ ਪੀਤਾ।
ਗੁਰੂ ਸਿਖ ਮੇਂ ਭੇਦ ਨਾ ਰਹਾ। ਇਹ ਸਭ ਬੇਦ ਸਾਸ਼ਤ੍ਰ ਨੇ ਕਹਾ।
ਜਾਵੋ ਮੁਲਖ ਪਸ਼ੌਰ, ਮੇਰਾ ਹੁਕਮ ਪਛਾਣ ਕੇ।
ਕਰੋ ਸੱਚਾ ਉਪਦੇਸ਼, ਅਧਿਕਾਰੀ ਸੁ ਭਲਾ ਸੁ ਜਾਣ ਕੇ।
ਸਾਹਿਬ ਗੁਰੂ ਗੋਬਿੰਦ ਸਿੰਘ, ਜੋ ਥੇ ਆਪ। ਤਾਂ ਤੇ ਆਗੇ ਸਿੰਘ ਭਏ ਮਿਲਾਪ।
ਗੁਰੂ ਮਿਲਾਪ ਸਿੰਘ ਐਸੇ ਹੂਏ। ਜਾ ਕੋ ਭਾਉ ਨਹੀਂ ਮਨ ਦੂਏ।
ਗੁਰ ਕਾ ਬਚਨ ਮੰਨ ਗਏ ਪਸ਼ੌਰ। ਸਿੱਖ ਕਈ ਨਾਲ ਥੇ ਔਰ।
ਸੈਲ ਗੁਰਾਂ ਨੇ ਬਹੁਤੇ ਕਰੇ। ਸੱਚ ਬੋਲਦੇ ਰੰਚਕ ਨਾ ਡਰੇ।

ਸੈਲ ਕੀਤਾ ਕਾਬਲ ਤੇ ਕੰਧਾਰ। ਏਕ ਆਤਮ ਜਣਾਇਆ ਸਾਰ।
ਫੇਰ ਅਸੀਨਗਰ ਗੁਰ ਆਏ। ਸਭ ਸਿੱਖਨ ਕੋ ਸੁੱਖ ਦਾਏ।
ਏਕ ਬ੍ਰਾਹਮਣੀ ਕੀਆ ਸੁਆਲ। ਮੇਰੇ ਹੋਵੇ ਉਤਮ ਬਾਲ।
ਗੁਰ ਨੇ ਕਹਾ ਤੋ ਕੋ ਬੇਟਾ ਦੀਆ। ਤਿਸਤੇ ਸੁਚੇਤ ਸਿੰਘ ਜਨਮ ਲੀਆ।
ਬ੍ਰਾਹਮਣੀ ਕੋ ਹੁਲਾਸਾ ਆਇਆ। ਗੁਰੂ ਨੂੰ ਬੇਟਾ ਆਇ ਚੜ੍ਹਾਇਆ।
ਸੁਚੇਤ ਸਿੰਘ ਹੋਏ ਬਲ ਧਾਰੀ। ਗੁਰ ਕੀ ਸੇਵਾ ਕੀਤੀ ਭਾਰੀ।
ਸਾਹਿਬ ਮਿਲਾਪ ਸਿੰਘ ਹੁਕਮ ਜੋ ਕਰਨ। ਸੁਚੇਤ ਸਿੰਘ ਕਰ ਆਗੇ ਧਰਨ।
ਮਿਲਾਪ ਸਿੰਘ ਬਡੇ ਪ੍ਰਬੀਨੀ। ਸੁਚੇਤ ਸਿੰਘ ਕੋ ਗੁਰਯਾਈ ਦੀਨੀ।
ਸੁਚੇਤ ਸਿੰਘ ਅਸੀਨਗਰ ਮੇਂ ਰਹੇ। ਸੱਚ ਉਪਦੇਸ਼ ਸਿੱਖਨ ਕੋ ਕਹੇ।
ਕਰ ਕ੍ਰਿਪਾ ਅੰਮ੍ਰਿਤਸਰ ਆਇਆ। ਗੁਰ ਤੇ ਬਹੁਤਿਆਂ ਨੇ ਸੁੱਖ ਪਾਇਆ।
ਗੁਰੂ ਸੁਚੇਤ ਸਿੰਘ ਜੀ ਕ੍ਰਿਪਾ ਕੀਨੀ। ਮੰਗਲ ਸਿੰਘ ਜੀ ਕਉ ਸਿਖਿਆ ਦੀਨੀ।
ਮੰਗਲ ਸਿੰਘ, ਸਿੱਖ ਐਸਾ ਭਇਆ। ਗੁਰ ਸਿੱਖ ਮੇਂ ਕਛੁ ਭੇਦ ਨਾ ਰਹਿਆ।
ਗੁਰੂ ਸੁਚੇਤ ਸਿੰਘ ਬਚਨ ਇਹ ਕੀਨਾ। ਮੰਗਲ ਸਿੰਘ ਅਕਾਲ ਪੁਰਖ ਤੈਂ ਚੀਨਾ।
ਹੁਕਮ ਮੇਰਾ ਦਿਲ ਅੰਦਰ ਧਰੋ। ਸੱਚ ਉਪਦੇਸ਼ ਸਿੱਖਾਂ ਕੋ ਕਰੋ।
ਅਬ ਸੱਚਾ ਗੁਰੂ ਤੂੰ ਹੂਆ। ਤਉ, ਮੈਂ ਮੇਂ ਕਛੁ ਭੇਦ ਨਾ ਦੂਆ।
ਬਾਰਖਾ ਏਕ ਗਾਉਂ ਹੈ, ਅਸੀਨਗਰ ਕੇ ਨਜਦੀਕ।
ਮੰਗਲ ਸਿੰਘ ਗੁਰ ਦੇਹਿ ਕਰ, ਤਹਾਂ ਕੋ ਬਸਨੀਕ।
ਮੰਗਲ ਸਿੰਘ ਕੀ ਜੋ ਦੇਹ। ਛੱਤ੍ਰੀਆਂ ਕੇ ਘਰ ਜਨਮ ਥਾ ਸਚੁ ਬਾਤ ਹੈ ਏਹ।
ਸਾਹਿਬ ਮੰਗਲ ਸਿੰਘ ਗੁਰ ਪਰਮ ਸੁਜਾਨ। ਭੇਦ ਭ੍ਰਮ ਗੁਰ ਦੀਆ ਭਾਨ।
ਆਗੇ ਮੋਹਰਿ ਸਿੰਘ ਕੀ ਦੇਹ ਭਈ ਜੈਸੇ। ਭਾਖ ਸੁਣਾਮੋਂ, ਪ੍ਰਗਟ ਤੈਸੇ।
ਅਨੰਦਪੁਰੀਏ ਸਰਦਾਰ ਤਾਰਾ ਸਿੰਘ, ਨਿਹੰਗ ਸਿੰਘ ਸਿੱਖੀ ਮੇਂ ਪੂਰੇ।
ਮੋਹਰਿ ਸਿੰਘ ਕੀ ਦੇਹ, ਜਨਮ ਲੀਆ ਹਜੂਰੇ।
ਰਣਜੀਤ ਸਿੰਘ ਕੀ ਫੌਜ ਮੇਂ ਥੇ ਚੜ੍ਹਦੇ। ਜਹਾਂ ਜੁੱਧ ਜਾ ਪਹਿਲੇ ਲੜਦੇ।
ਪਸ਼ੌਰ ਦੇਸ਼ ਮੇਂ ਜੰਗ ਹੋਇਆ ਭਾਰਾ। ਮੋਹਰਿ ਸਿੰਘ ਲੜਿਆ ਕਰਾਰਾ।
ਮੋਹਰਿ ਸਿੰਘ ਨੇ ਸਸ਼ਤ੍ਰ ਮਾਰੇ। ਤੁਰਕ ਖਪਾਏ ਬਹੁਤ ਮਾਰੇ।
ਫਿਰ ਇੱਕ ਸੰਤ ਮਿਲਿਆ ਸੁਖਦਾਈ। ਤਾ ਕੇ ਪਾਸ ਮੋਹਰਿ ਸਿੰਘ ਜੀ ਬਾਤ ਚਲਾਈ।
ਸੂਰਮਾ ਕੀ ਫਲ ਪਾਵੈ? ਸੰਤ ਬੋਲੇ ਭਲੀ ਪ੍ਰਕਾਰਾ। ਬਿਨੁ ਗੁਰ ਕਰਤਬ ਬ੍ਰਿਥਾ ਸਾਰਾ।
ਅੰਦਰ ਕੇ ਬੈਰੀ ਜੁ ਮਾਰੂ। ਸੋਈ ਆਪਣਾ ਕਾਰਜ ਸਾਰੂ।

ਮੋਹਰਿ ਸਿੰਘ ਬੋਲਿਆ ਅੰਦਰ ਕੇ ਬੈਰੀ ਹੈਂ ਕੌਣ। ਰਾਗਾਦਿ ਦ੍ਵੈਖ ਆਦਿਕ ਹੈ ਜੌਣ।
ਫੇਰ ਮੋਹਰਿ ਸਿੰਘ ਕੋ ਬੈਰਾਗ ਹੋਇ ਆਇਆ। ਬਸਤ੍ਰ ਸਸ਼ਤ੍ਰ ਸਭੋ ਲੁਟਾਇਆ।
ਸਰਬ ਜਗਤ ਤੇ ਭਇਆ ਉਦਾਸ। ਕਛੁ ਨਾ ਰਖਿਆ ਆਪਣੇ ਪਾਸ।
ਆਪਣੇ ਮਨ ਕਰ ਸਭ ਦੀ ਖਾਕ। ਝੂਠਾ ਮੂੰਹੋਂ ਨਾ ਬੋਲੇ ਬਾਕ।
ਮੋਹਰਿ ਸਿੰਘ ਕੋ ਬੈਰਾਗ ਥਾ ਪੂਰਾ। ਸਾਹਿਬ ਮੰਗਲ ਸਿੰਘ ਗੁਰ ਮਿਲਿਆ ਸੂਰਾ।
ਮੋਹਰਿ ਸਿੰਘ ਕੀਆ ਪ੍ਰਣਾਮ। ਸਾਹਿਬ ਮੰਗਲ ਸਿੰਘ ਗੁਰ ਦੀਆ ਨਾਮ।
ਮੋਹਰਿ ਸਿੰਘ ਨਾਮ ਰੂਪੀ ਅੰਮ੍ਰਿਤ ਪੀਆ। ਤਨ ਮਨ ਅਪਣਾ ਗੁਰ ਕੋ ਦੀਆ।
ਗੁਰ ਨੇ ਹੁਕਮ ਜੋ ਜੋ ਕੀਨਾ। ਮੋਹਰਿ ਸਿੰਘ ਅੰਮ੍ਰਿਤ ਕਰ ਚੀਨਾ।
ਡੇਰੇ ਪਸ਼ੌਰ ਤੌਂ ਮੁੜ ਕਰ ਆਏ ਸ੍ਰੀ ਅੰਮ੍ਰਿਤਸਰ। ਸੰਮਤ ਅਠਾਰਾਂ ਸੌ ਬਿਆਸੀਏ (੧੮੮੨) ਬੀਚ।
ਮੋਹਰਿ ਸਿੰਘ ਜਬ ਅੰਮ੍ਰਿਤਸਰ ਆਇਆ। ਸਾਹਿਬ ਸੁਚੇਤ ਸਿੰਘ ਕਾ ਦਰਸ਼ਨ ਪਾਇਆ।
ਸਾਹਿਬ ਸੁਚੇਤ ਸਿੰਘ ਗੁਰੂ ਪਰਉਪਕਾਰੀ। ਮੋਹਰਿ ਸਿੰਘ ਕੀ ਦ੍ਵੈਤ ਕੱਟੀ ਸਾਰੀ।
ਗੁਰ ਨੇ ਮੁਕਤ ਰੂਪ ਕਰ ਦੀਆ। ਗਿਯਾਨ ਅੰਮ੍ਰਿਤ ਸਚੇ ਗੁਰ ਤੇ ਪੀਆ।
ਸਾਹਿਬ ਮੰਗਲ ਸਿੰਘ ਸਾਹਿਬ ਸੁਚੇਤ ਸਿੰਘ ਏਕ ਰੂਪ ਥੇ ਜੋਈ। ਮੋਹਰਿ ਸਿੰਘ ਦੇ ਗੁਰ ਹੋਏ ਸੋਈ।
ਜਬ ਸੁਣੇ ਸੱਚਿਆਂ ਗੁਰਾਂ ਕੇ ਬਾਕ। ਮੋਹਰਿ ਸਿੰਘ ਹੋ ਰਿਹਾ ਗੁਰਾਂ ਕੇ ਚਰਨਾਂ ਦੀ ਖਾਕ।
ਜਬ ਸਾਹਿਬ ਸੁਚੇਤ ਸਿੰਘ, ਗੁਰ ਦਾ ਹੋਇਆ ਮੇਲਾ।
ਤਬ ਮੋਹਰਿ ਸਿੰਘ ਗੁਰੂ ਹੋਇਆ। ਸਾਹਿਬ ਮੰਗਲ ਸਿੰਘ ਦਾ ਚੇਲਾ।
ਗੁਰੂ ਮੰਗਲ ਸਿੰਘ ਜੀ ਬਚਨ ਉਚਾਰੇ। ਅਬ ਤੁਮ ਮੋਹਰਿ ਸਿੰਘ ਗੁਰੂ ਭਏ ਹਮਾਰੇ।
ਸਚਾ ਉਪਦੇਸ ਸਿਖਾਂ ਕੋ ਕਰੋ। ਸਚੁ ਬੋਲਦੇ ਸ਼ੰਕਾ ਨਾ ਧਰੋ।
ਮੋਹਰਿ ਸਿੰਘ ਗਿਆਨ ਕੋ ਪਾਇ। ਦੀਨਾ ਝੂਠ ਸਭੀ ਉਠਾਇ।
ਸਚੁ ਬੋਲਣਾ ਸਭ ਤੇ ਊਚਾ। ਸਾਚੁ ਬਿਨਾ ਨਾ ਹੋਵੈ ਸੂਚਾ।
ਸਾਚਾ ਸਾਹਿਬ ਏਕ ਪਛਾਣੋ। ਬਿਨਾਂ ਸਾਹਿਬ ਸਭ ਝੂਠਾ ਜਾਣੋ।
ਮੋਹਰਿ ਸਿੰਘ ਇੱਕ ਜਾਣਿਆ, ਗੁਰ ਕੀ ਕ੍ਰਿਪਾ ਪਾਇ।
ਕਰਮ ਭਰਮ ਤੇ ਤੋੜ ਕੇ, ਦੀਨਾ ਸਰੇ ਉਠਾਇ।
ਸਰਬ ਰੂਪ ਮੇਂ ਏਕ ਅਕਾਲ। ਦੂਜਾ ਕੋਈ ਨਾ ਤਿਸਦੇ ਨਾਲ।
ਏਕ ਸਾਹਿਬ ਮੇਂ ਸਰੇ ਨਾ ਕੋਈ। ਜੋ ਆਖੇ ਸੋ ਝੂਠਾ ਹੋਈ।

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਕਾ ਪ੍ਰਮਾਣ–

ਸਭ ਕਰਮ ਫੋਕਟ ਜਾਨ॥ ਸਭ ਧਰਮ ਨਿਹਫਲ ਮਾਨ॥
ਬਿਨੁ ਏਕ ਨਾਮ ਅਧਾਰ॥ ਸਭ ਕਰਮ ਭਰਮ ਬਿਚਾਰ॥

ਆਗੇ ਕਹੂੰ ਹੰਬੀਰ ਸਿੰਘ ਕਾ ਮੇਲਾ। ਜਿਸਤੇ ਹੋਇਆ ਸਾਹਿਬ ਮੋਹਰਿ ਸਿੰਘ ਦਾ ਚੇਲਾ।
ਆਨੰਦਪੁਰ ਗੁਰੂ ਕਾ ਧਾਮ। ਭਜਨ ਹੋਇ ਜਹਿ ਆਠੋਂ ਜਾਮ।
ਸਿਖ ਰਹੇ ਹੰਸੋਂ ਕੀ ਤੌਰ। ਅਪਣੇ ਸਤਿਗੁਰ ਬਿਨਾ ਨਾ ਮਾਨੇ ਔਰ।
ਸਾਹਿਬ ਮੋਹਰਿ ਸਿੰਘ ਕੋ ਉਠਾ ਫੁਰਨਾ। ਸ੍ਰੀ ਅਨੰਦਪੁਰ ਜੀ ਤੇ ਕੀਤਾ ਤੁਰਨਾ।
ਨੱਬੇ (੯੦) ਸੰਮਤ ਮਾਹਿ, ਸ੍ਰੀ ਅੰਮ੍ਰਿਤਸਰ ਜੀ ਪਹੁੰਚੇ। ਸੰਤ ਔਰ ਨਾਲ ਥੇ ਬਹੁਤੇ।
ਊਹਾਂ ਸਾਹਿਬ ਮੋਹਰਿ ਸਿੰਘ ਕੇ ਪਾਸ। ਹੰਬੀਰ ਸਿੰਘ ਆ ਕਰੀ ਅਰਦਾਸ।
ਛੱਤ੍ਰੀਆਂ ਕੇ ਘਰ ਜਨਮ ਥਾ, ਆਇਆ ਗੁਰਾਂ ਕੀ ਸ਼ਰਨ।
ਨਾਮ ਅੰਮ੍ਰਿਤ ਕੋ ਦੀਜੀਏ, ਏ ਕੱਟੋ ਜਨਮ ਔਰ ਮਰਨ।
ਸਾਹਿਬ ਮੋਹਰਿ ਸਿੰਘ, ਨਾਮ ਕੀ ਕ੍ਰਿਪਾ ਕੀਨੀ। ਹੰਬੀਰ ਸਿੰਘ ਕੋ ਸਿੱਖਿਆ ਦੀਨੀ।
ਤਾਂ ਤੇ ਉੱਤਮ ਹੋਇਆ ਬੈਰਾਗ। ਸਭ ਕੁੱਛ ਆਪਣਾ ਦੀਆ ਤਿਆਗ।
ਫੇਰ ਸ੍ਰੀ ਅਨੰਦਪੁਰ ਜੀ ਨੋਂ ਆਏ। ਊਹਾਂ ਸਸ਼ਤ੍ਰ ਥੇ ਹੋਏ ਧਰਾਏ।
ਸੋ ਭੀ, ਜੀਤ ਸਿੰਘ ਸ਼ਹੀਦ ਬੁੰਗੀਏ ਕੋ ਅਰਦਾਸ ਕਰਾਏ।
ਹੋਰ ਵਾਲ਼ੇ, ਛਾਪਾਂ, ਮਾਲਾ, ਘਰ ਮੇਂ ਰਹਿ ਗਏ। ਓਹ ਭੀ ਲਿਆਇ ਕੇ ਇੱਕ ਬਾਹਮਣ ਕੋ ਦਏ।
ਸਾਹਿਬ ਮੋਹਰਿ ਸਿੰਘ ਦੀ ਸੇਵਾ ਬਹੁਤ ਹੀ ਕਰੀ। ਪਿੱਛੇ ਕਿਸੇ ਬਿਰਲੇ ਤੇ ਐਸੇ ਸਰੀ।
ਹੰਬੀਰ ਸਿੰਘ ਕੋ ਗਿਆਨ ਐਸਾ ਭਇਆ। ਸਾਖਿਆਤਕਾਰ ਸਰੂਪ ਦਾ ਹੋ ਗਿਆ।
ਗੁਰ ਸਿੱਖ ਮੇਂ ਭੇਦ ਨਾ ਕੋਈ। ਗੁਰ ਸਿੱਖ, ਸਿੱਖ ਗੁਰ ਹੋਈ।
ਸਾਹਿਬ ਮੋਹਰਿ ਸਿੰਘ ਕੇ ਦਿਲ ਆਈ। ਸਭ ਗੁਰਦੁਆਰੀਏ ਲਏ ਬੁਲਾਈ।
ਸੋਢੀ ਸਾਹਿਬ ਬੀ ਊਹਾਂ ਆਏ। ਸਾਹਿਬ ਮੋਹਰਿ ਸਿੰਘ ਸਨਮਾਨ ਦੇ ਲਏ ਬਹਾਏ।
ਕੜਾਹ ਪ੍ਰਸ਼ਾਦ ਕਰਾਇਆ। ਸਿੱਖਾਂ ਸੰਤਾਂ ਗੁਰਦੁਆਰੀਆਂ ਨੋਂ ਬਰਤਾਇਆ।
ਸ੍ਰੀ ਅਨੰਦਪੁਰ ਗੁਰ ਕਾ ਧਾਮ। ਸਿੱਖ ਰਹੇ ਜਹਿ ਆਠੋਂ ਜਾਮ।
ਸਾਹਿਬ ਮੋਹਰਿ ਸਿੰਘ, ਗਿਆਨ ਮੇਂ ਪ੍ਰਬੀਨੀ। ਹੰਬੀਰ ਸਿੰਘ ਕੋ ਗੱਦੀ ਦੀਨੀ।
ਸੋਢੀ ਸਾਹਿਬ ਔਰ ਗੁਰਦੁਆਰੀਏ ਜੋਈ। ਸਿਰੋਪਾਓ ਲਿਆਏ ਸਭੇ ਸੋਈ।
ਹੰਬੀਰ ਸਿੰਘ ਕੀ ਉੱਤਮ ਰੀਤ। ਆਪਣੇ ਗੁਰ ਮੇਂ ਬਡੀ ਪ੍ਰਤੀਤ।
ਏਕ ਸਾਹਿਬ ਸਭ ਹੀ ਮੇਂ ਜਾਨੇ। ਭੇਦ ਭਰਮ ਸਭ ਦੀਆ ਭਾਨੇ।

*ਸਾਚਾ ਬੋਲਤ ਸੱਚ, ਇਸ ਮੇਂ ਝੂਠ ਨਾ ਹੋਈ।*

*ਸਾਹਿਬ ਮੋਹਰਿ ਸਿੰਘ, ਗੁਰ ਪ੍ਰਨਾਲੀ ਲਿਖੀ, ਸੁਣਿ ਲੀਜੇ ਸਭ ਕੋਈ॥੧॥*

❑

ੴ ਸਤਿਗੁਰ ਪ੍ਰਸਾਦਿ॥

# ਬਾਰਾਂਮਾਹ

ਬਾਰਾਮਾਹਾਂ ਸਾਹਿਬ ਹੰਬੀਰ ਸਿੰਘ ਕ੍ਰਿਤ ਲਿਖਯਤੇ॥

**ਚੇਤ** ਮਹੀਨੇ ਚਾਉ ਉਮਰਿਆ, ਸਤਿਗੁਰ ਸ਼ਰਨੀ ਪਈਏ ਜੀ।
ਜਨਮ ਮਰਨ ਦੁੱਖ ਹੋਵੇ ਨਾਹੀਂ, ਸੋ ਗੁਰ ਜੁਗਤ ਬਤਈਏ ਜੀ।
ਜਾਗ੍ਰਤ, ਸੁਪਨ, ਸਖੋਪਤਿ ਇਨ ਮੇਂ, ਬਿਨ ਚੇਤ ਨਾ ਆਪ ਲਖਈਏ ਜੀ।
ਸਿੰਘ ਹੰਬੀਰ ਲਾਭ ਇਹੀ ਹੈ, ਸਤਿਗੁਰ ਸੇਵ ਕਮਈਏ ਜੀ॥੧॥
**ਵੈਸਾਖ** ਮਹੀਨੇ ਸ਼ਾਂਤਿ ਭਈ ਹੈ, ਗੁਰ ਕਾ ਦਰਸ਼ਨ ਪਾਇਆ ਮੈਂ।
ਸੰਤ ਬੇਦ ਮਿਲ ਏਕ ਬਤਾਮੇਂ, ਇਹੀ ਨਿਸਚੇ ਆਇਆ ਮੈਂ।
ਪੰਜ ਤੱਤ ਬਿਨ ਤਨ ਨਹੀਂ ਕੋਈ, ਸਤਿਗੁਰ ਆਖ ਸੁਣਾਇਆ ਮੈਂ।
ਸਿੰਘ ਹੰਬੀਰ ਭਰਮ ਨਹੀਂ ਕੋਈ, ਲਖ ਰੂਪ ਜਬ ਪਾਇਆ ਮੈਂ॥੨॥
**ਜੇਠ** ਮਹੀਨੇ ਦੁਬਿਧਾ ਨਾਸੀ, ਗਿਆਨ ਰਸਾਇਣ ਪਾਇਆ ਹੈ।
ਤੈਥੋਂ ਬਿਨਾਂ ਔਰ ਨਹੀਂ ਕੋਈ, ਗੁਰ ਨੇ ਆਪ ਲਖਾਇਆ ਹੈ।
ਪਾਪ ਪੁੰਨ ਕੀ ਬੁਧਿ ਉਠਾਈ, ਅਨਭਉ ਫਲ ਪ੍ਰਗਟਾਇਆ ਹੈ।
ਸਿੰਘ ਹੰਬੀਰ ਗਿਯਾਨ ਅਗਨਿ ਕਰ, ਤਨ ਅਭਿਮਾਨ ਜਲਾਇਆ ਹੈ॥੩॥
**ਹਾੜ** ਹਾਉਕੇ ਦੂਰ ਭਏ, ਜਬ ਤਾਪ ਕਲੇਸ ਨਸਾਏ ਜੇ।
ਬ੍ਰਨ, ਆਸ਼੍ਰਮ, ਕੁਲ, ਗੋਤ, ਜਾਤ ਜੋ, ਅੰਨ ਕੋਸ਼ ਮੇਂ ਆਏ ਜੇ।
ਪੰਜ ਕੋਸ਼ ਤੇ ਭਿੰਨ ਬ੍ਰਹਮ ਹੈ, ਚਾਰੇ ਬੇਦ ਬਤਾਏ ਜੇ।
ਸਿੰਘ ਹੰਬੀਰ ਜਨਮ ਮਰਨ ਬਿਨ, ਆਤਮ ਬ੍ਰਹਮ ਅਲਾਏ ਜੇ॥੪॥
**ਸਾਵਣ** ਸਮਤਾ ਪ੍ਰਾਪਤ ਹੋਈ, ਦ੍ਵੈਤ ਦ੍ਰਿਸ਼ਟ ਅਬ ਭਾਗੀ ਹੈ।
ਅਸੁਰੀ ਸੰਪਦਾ ਦੂਰ ਪਲਾਨੀ, ਖੋਟੀ ਸੰਗਤ ਤਿਆਗੀ ਹੈ।
ਸੰਤ ਗੁਰ ਕੀ ਸੇਵਾ ਕਰਕੇ, ਬ੍ਰਹਮ ਬ੍ਰਿਤ ਹੁਣ ਜਾਗੀ ਹੈ।
ਸਿੰਘ ਹੰਬੀਰ ਮਹਾਂਬਾਕ ਕਰ, ਅਭੇਦ ਗਿਯਾਨ ਮੇਂ ਲਾਗੀ ਹੈ॥੫॥

**ਭਾਦੋਂ** ਭੇਦ ਭਰਮ ਨਹੀਂ ਕੋਈ, ਬ੍ਰਹਮ ਗਿਆਨ ਜਬ ਆਇਆ ਹੈ।
ਅਰਥ, ਧਰਮ, ਕਾਮ, ਸਭਿ ਤਿਆਗ, ਮੋਖ਼ ਪਦਾਰਥ ਪਾਇਆ ਹੈ।
ਜੀਵ ਈਸ਼ ਮੇਂ ਭੇਦ ਨਾ ਕੋਈ, ਚਾਰੇ ਬੇਦ ਅਲਾਇਆ ਹੈ।
ਸਿੰਘ ਹੰਬੀਰ ਸੋ ਸਚੁ ਇਹੀ ਹੈ, ਸਤਿਗੁਰ ਆਪ ਚੁਕਾਇਆ ਹੈ॥੬॥
**ਅਸੂ** ਆਸਾ ਸਭੋ ਪੂਰੀ ਹੋਈ, ਗੁਰ ਤੇ ਇਹ ਫਲ ਪਾਇਆ ਮੈਂ।
ਕਰਮ ਜੋਗ ਕਰਤਬ ਨਾ ਕੋਈ, ਦੁਤੀਆ ਭਾਉ ਉਠਾਇਆ ਮੈਂ।
ਤੀਨ ਈਖ ਨਾ ਦੂਰ ਭਈ, ਜੜ੍ਹ ਚੇਤਨ ਭੇਦ ਨਸਾਇਆ ਮੈਂ।
ਸਿੰਘ ਹੰਬੀਰ ਗਿਯਾਨ ਪੰਥ ਕਰ, ਬ੍ਰਹਮ ਧਾਮ ਨਿਜ ਆਇਆ ਮੈਂ॥੭॥
**ਕਤਕਿ** ਕਰਮ ਕੀਆ ਗੁਰ ਮੇਰੇ, ਦੁਬਿਧਾ ਸਰਬ ਨਿਮਾਰੀ ਹੈ।
ਅਸਥਾਵਰ ਜੰਗਮ ਇਹੁ ਜੋ ਦੀਸੈ, ਬ੍ਰਹਮ ਰੂਪ ਇਕ ਸਾਰੀ ਹੈ।
ਮਿਸ਼ਰੀ ਲਸ਼ਕਰ ਭੇਦ ਨਾ ਕੋਈ, ਗਿਯਾਨ ਅਗਨਿ ਜਬ ਜਾਰੀ ਹੈ।
ਸਿੰਘ ਹੰਬੀਰ ਸੁਨੋ ਇਹ ਸੰਤੋ, ਗਿਯਾਨੀ ਸਮਝ ਨਿਆਰੀ ਹੈ॥੮॥
**ਮੱਘਰ** ਮਹੀਨੇ ਮਾਰੇ ਮੌਤ ਨੇ, ਸ਼ਿਵ ਸਨਿਕਾਦਕਚਾਰੀ ਜੀ।
ਬ੍ਰਹਮਾ ਬਿਸ਼ਨ ਰਹਿਣ ਨਹੀਂ ਪਾਵੇ, ਜਿਨ ਇਹ ਸ੍ਰਿਸ਼ਟਿ ਸਵਾਰੀ ਜੀ।
ਰਾਮ ਕ੍ਰਿਸ਼ਨ ਭੀ ਮਾਰ ਮੁਕਾਏ, ਜੋ ਥੇ ਬਡੇ ਅਉਤਾਰੀ ਜੀ।
ਦੇਹ ਕਿਸੇ ਦੀ ਬਚਣੀ ਹੈ ਨਹੀਂ, ਸਿੰਘ ਹੰਬੀਰ ਪੁਕਾਰੀ ਜੀ ॥੯॥
**ਪੋਹ** ਫਿਕਰ ਤੋੜਿਆ ਗੁਰ ਨੇ, ਭਲੀ ਪ੍ਰਕਾਰਾ ਜੀ।
ਪਰ ਤੀਨ ਅਵਸਥਾ ਹੈ ਬਿਭਚਾਰੀ, ਤੁਰੀਆ ਜਾਣਨਹਾਰਾ ਜੀ।
ਜਨਮ ਮਰਨ ਦੇਹ ਅਪਾਰੀ, ਨਿਜ ਆਤਮ ਅਮਰ ਉਚਾਰਾ ਜੀ।
ਬ੍ਰਹਮ ਬਿਨ ਦੂਸਰ ਨਹੀਂ ਕੋਈ, ਸਿੰਘ ਹੰਬੀਰ ਪੁਕਾਰਾ ਜੀ॥੧੦॥
**ਮਾਘ** ਮਹੀਨੇ ਮਮਤਾ ਤਿਆਗੀ, ਸਭ ਏਕ ਰੂਪ ਦਰਸਾਇਆ ਹੈ।
ਦ੍ਰਿਸ਼ਟਾ ਦ੍ਰਿਸ਼ ਭੇਦ ਨਹੀਂ ਕੋਈ, ਤਾਪ ਕਲੇਸ ਨਸਾਇਆ ਹੈ।
ਆਤਮ ਬਿਨਾਂ ਔਰ ਨਹੀਂ ਨਿਕਸੇ, ਜਬ ਸਤਿਗੁਰ ਆਪ ਲਖਾਇਆ ਹੈ।
ਤੀਨ ਕਾਲ ਸਭ ਦ੍ਵੈਤ ਤੁੱਛ ਹੈ, ਸਿੰਘ ਹੰਬੀਰ ਬੁਝਾਇਆ ਹੈ॥੧੧॥
**ਫੱਗਣ** ਫਲ ਸਭ ਪਰਾਪਤਿ ਹੋਇਆ, ਗੁਰ ਕ੍ਰਿਪਾ ਜਬ ਕੀਨੀ ਹੈ।
ਨੌ ਨਿਧਿ ਘਰ ਮੇਂ ਪਰਾਪਤਿ ਹੋਇਆ, ਅਨੁਭਵ ਅੰਮ੍ਰਿਤ ਪੀਨੀ ਹੈ।
ਜਨਮ ਮਰਨ ਫਿਰ ਹੋਵੇ ਨਾਹੀਂ, ਸਭ ਆਤਮ ਦ੍ਰਿਸ਼ਟੀ ਦੀਨੀ ਹੈ।
ਸਿੰਘ ਹੰਬੀਰ ਕਹੇ ਸੁਨੋ ਸੰਤੋ, ਇੱਕ ਅਬਿਦਿਆ ਦ੍ਰਿਸ਼੍ਰੀ ਹੀਨੀ ਹੈ॥੧੨॥

ੴ ਸਤਿਗੁਰ ਪ੍ਰਸਾਦਿ॥

# ਗੁਰ ਉਸਤਤ

ਕਲਿ ਅਵਤਾਰ ਭਏ ਹਰਿ ਮੋਹਰਿ, ਸਭ ਜਗਯਾਸੀ ਜਾਨੇ।
ਸ਼ਰਧਾਹੀਨ ਪੁਰਖ ਨਹੀਂ ਜਾਨੇ, ਸੁ ਮੂਰਖ ਪਹਿਚਾਨੇ।
ਸੋਹੰ ਨਾਮ ਜਪਹੁ ਨਿਸ ਦਿਨ, ਨਾਲ ਬਿਬੇਕ ਜਨਾਵੇ।
ਜੋ ਕੋਈ ਪ੍ਰਭ ਕੀ ਨਿੰਦਾ ਕਰਤੇ, ਸੋ ਖਾਲੀ ਉਠ ਜਾਵੇ॥੧॥
ਏਕ ਮਸੀ ਯਹਿ ਵਾਕ ਸ੍ਰੇਸ਼੍ਰ, ਜੋ ਗੁਰਮੁਖ ਤੇ ਸਮਝਾਵੇ।
ਅਨਅਧਿਕਾਰੀ ਸਮਝੇ ਨਾਹੀਂ, ਗੁਰਮੁਖ ਸੋਝੀ ਪਾਵੇ।
ਖੀਰ ਨਿਧੀ ਮੇਂ ਬਿਸ਼ਨ ਰੂਪ ਧਰ, ਸ੍ਰਿਸ਼ਟੀ ਕੋ ਪ੍ਰਤਿਪਾਲੈ।
ਬ੍ਰਹਮ ਰੂਪ ਧਰ ਉਤਪਤਿ ਕਰਤੇ, ਸ਼ਿਵ ਸ਼ਕਤੀ ਕਰ ਗਾਵੇ॥੨॥
ਕਲ ਨਗਰੀ ਮੇਂ ਨਿਜ ਭਵ ਲੀਨੋ, ਨਗਰ ਅੱਪਰੇ ਆਏ।
ਆਨੰਦਪੁਰ ਮੇਂ ਪਰਗਟ ਹੋਏ, ਸਿੱਖ ਸੋਢੀ ਵਰੋਸਾਏ।
ਚਾਰੇ ਬੇਦ, ਪੁਰਾਣ ਅਠਾਰਾਂ, ਗੁਰ ਕੀ ਉਸਤਤ ਕਰਤੇ।
ਮੋਹਰਿ ਸਿੰਘ ਗੁਰ ਹੈ ਵਡ ਦਾਤੇ, ਖ਼ਿਨ ਮੇਂ ਚੇਤਨ ਕਰਤੇ॥੩॥

॥ਦੋਹਰਾ॥

ਗੁਰ ਕੀ ਉਸਤਤ ਹੈ ਬਡੀ, ਮੋ ਪੈ ਕਹੀ ਨਾ ਜਾਇ।
ਤਾ ਕੀ ਮੁਕਤਿ ਹੋਤ ਹੈ, ਜੋ ਤਿਨ ਮੇਂ ਚਿਤ ਲਾਇ॥੪॥
ਅਸਲੀ ਉਤਪਤਿ ਹੈ ਨਹੀਂ ਸੰਤੋ, ਕਲਪਿਤ ਕਹਿ ਦਿਖਲਾਈ।
ਮੋਹਰਿ ਸਿੰਘ ਗੁਰੂ ਸ਼ਿਵ ਸਰੂਪ ਹੈਂ, ਨਹੀਂ ਬਾਪ ਨਹੀਂ ਮਾਈ।
ਮੋਹਨ ਕੇ ਸਮ ਮੋਹਤ ਹੈਂ, ਗੁਰ ਬਚਨ ਦਏ ਕਰਕੇ।
ਭੀਲ ਸੁਤਾ ਸਮ ਜੋ ਦਿਲ ਦੇਵੇ, ਨਰਕ ਨਾ ਜਾਵੇ ਮਰਕੇ।
ਰਾਮਚੰਦ ਸਮ ਗੁਰ ਕੋ ਦੇਖੇ, ਭਰਤ ਭਾਵ ਰਿਦ ਧਰਕੇ॥
ਹਨੂੰਮਾਨ ਸਮ ਸੇਵਾ ਕਰਯੇ, ਗੁਰੂ ਭਾਵਨਾ ਕਰਕੇ॥੫॥

# ਜਰਾ (ਵੰ ਾਂ ਦਾ ਵੇਰਵਾ)

## ਨਾਦੀ ਵੰਸ਼–੧

ਸ੍ਰੀ ਗੁਰੂ ਗੋਬਿੰਦ ਸਿੰਘ ਜੀ
↓
ਸੰਤ ਮਿਲਾਪ ਸਿੰਘ ਜੀ
↓
ਸੰਤ ਸੁਚੇਤ ਸਿੰਘ ਜੀ
↓
ਸੰਤ ਮੰਗਲ ਸਿੰਘ ਜੀ
↓
ਸੰਤ ਮੋਹਰਿ ਸਿੰਘ ਜੀ
↓
ਸੰਤ ਹੰਬੀਰ ਸਿੰਘ ਜੀ
↓
ਮਹੰਤ ਨਰਾਇਣ ਸਿੰਘ ਜੀ
↓
ਮਹੰਤ ਸੂਰਜ ਸਿੰਘ ਜੀ
↓
ਮਹੰਤ ਭਗਤ ਸਿੰਘ ਜੀ

## ਬਿੰਦੀ ਵੰਸ਼–੧

ਮਹੰਤ ਸ਼ਿਵਦਿਆਲ ਸਿੰਘ ਜੀ
↓
ਮਹੰਤ ਮਨਮੋਹਨ ਸਿੰਘ ਜੀ
↓
ਮਹੰਤ ਬਲਵਿੰਦਰ ਸਿੰਘ ਜੀ *(ਵਰਤਮਾਨ ਮਹੰਤ)*
(ਡੇਰਾ ਕਿਲੇ ਵਾਲਾ, ਅੱਪਰਾ, ਜਿਲ੍ਹਾ ਜਲੰਧਰ)

## ਨਾਦੀ ਵੰਸ਼–੨

ਸ੍ਰੀ ਗੁਰੂ ਗੋਬਿੰਦ ਸਿੰਘ ਜੀ
↓
ਭਾਈ ਧਰਮ ਸਿੰਘ ਜੀ *(ਪਿਆਰੇ)*
↓
ਭਾਈ ਗੰਡਾ ਸਿੰਘ ਜੀ
↓
ਭਾਈ ਸਾਹਿਬ ਸਿੰਘ ਜੀ
↓
ਬਾਬਾ ਦੀਪ ਸਿੰਘ ਜੀ
↓
ਬਾਬਾ ਦੇਸਾ ਸਿੰਘ ਜੀ
(ਬਾਨੀ ਡੇਰਾ ਨਿਰਮਲ ਕੁਟੀਆ, ਧਰਮਕੋਟ)
↓
ਸੰਤ ਮੋਹਰਿ ਸਿੰਘ ਜੀ

## ਬਿੰਦੀ ਵੰਸ਼–੨

ਮਹੰਤ ਬਿਸ਼ਨ ਸਿੰਘ ਜੀ
↓
ਬਾਬਾ ਭਗਤ ਸਿੰਘ ਜੀ
↓
ਮਹੰਤ ਚਰਨ ਸਿੰਘ ਜੀ
↓
ਮਹੰਤ ਮਸਤਾਨ ਸਿੰਘ ਜੀ
↓
ਮਹੰਤ ਸ਼ਿਵਰਾਉ ਸਿੰਘ ਜੀ *(ਵਰਤਮਾਨ ਮਹੰਤ)*
↓
ਭਾਈ ਰਿਪੁਦਮਨ ਸਿੰਘ *(ਟਿੱਕਾ)*